# ਦੋ ਸ਼ਬਦ

ਜਦੋਂ ਤੋਂ ਸੰਸਾਰ ਦੀ ਰਚਨਾ ਹੋਈ ਹੈ ਇਥੇ ਆਉਣ ਵਾਲੇ ਜੀਵ ਕੁਝ ਨਾ ਕੁਝ ਕਰਤੱਵ ਕਰਦੇ ਹੀ ਰਹਿੰਦੇ ਹਨ ਜਿਨ੍ਹਾਂ ਦਾ ਫਲ ਭੋਗਣ ਲਈ ਲੰਮਾ ਸਫਰ ਸ਼ੁਰੂ ਹੋ ਜਾਂਦਾ ਹੈ, ਫੇਰ ਕਰਮ ਹੁੰਦੇ ਹਨ ਫੇਰ ਸਫਰ। ਇਸ ਤਰ੍ਹਾਂ ਹੁੰਦੇ ਹੁੰਦੇ ਅਸੀਂ ਨਹੀਂ ਜਾਣ ਸਕਦੇ ਕਿ ਅਸੀਂ ਕਿੰਨਾ ਸਫਰ ਤਹਿ ਕਰ ਲਿਆ ਹੈ, ਸਿਰਫ ਇਕ ਜਨਮ ਵਿਚ ਹੀ ਚੰਗੇ ਮੰਦੇ, ਪਿਆਰੇ-ਕੁਪਿਆਰੇ, ਸਾਂਝ ਪਾਉਣ ਵਾਲੇ ਅਤੇ ਬੇਰੁਖੀ ਵਾਲੇ ਜੋ ਵੀ ਕਰਮ ਕਰਦੇ ਹਾਂ ਉਸ ਦੀ ਵੀ ਪੂਰੀ ਤਰ੍ਹਾਂ ਯਾਦ ਨਹੀਂ ਰਿਹਾ ਕਰਦੀ। ਸੰਸਾਰ ਵਿਚ ਕਰਮ ਬਹੁਤ ਸ਼ਕਤੀਸ਼ਾਲ ਹੋਣ ਕਰਕੇ ਕੀਤੇ ਕਰਮ ਭੋਗਣੇ ਹੀ ਪੈਂਦੇ ਹਨ ਜੀਵ ਦੇ ਵਸ ਵਿਚ ਨਹੀਂ ਕਿ ਇਨ੍ਹਾਂ ਕਰਮਾਂ ਤੋਂ ਛੁਟਕਾਰਾ ਪਾ ਲਵੇ ਪਰ ਇਸ ਸੰਸਾਰ ਵਿਚ ਇਕ ਉਹ ਵੀ ਮਹਾਨ ਹਸਤੀਆਂ ਜੋ ਸਮੇਂ ਦੀ ਲੋੜ ਅਨੁਸਾਰ ਸਮੇਂ-ਸਮੇਂ ਸੰਸਾਰ ਦੇ ਨਾਟ ਮੰਚ ਉਪਰ ਆ ਜਾਂਦੀਆਂ ਹਨ ਜਿਨ੍ਹਾਂ ਨੂੰ ਸੰਸਾਰ ਦੇ ਮਹਾਨ ਰਚੇਤਾ ਏਕੰਕਾਰ ਜੀ ਨੇ ਕੁਝ ਮਿਸ਼ਨ ਦੇ ਕੇ ਭੇਜਿਆ ਹੁੰਦਾ ਹੈ। ਉਨ੍ਹਾਂ ਉਪਰ ਕਰਮ ਦੇ ਕੋਈ ਫਲ ਲਾਗੂ ਨਹੀਂ ਹੁੰਦੇ। ਉਨ੍ਹਾਂ ਦੀ ਅਵਸਥਾ ਹੋਰ ਹੈ, ਉਹ ਸੰਸਾਰ ਵਿਚ ਆਉਂਦੇ ਹਨ ਅਤੇ ਸੰਸਾਰੀ ਜੀਵਾਂ ਦੇ ਬੰਧਨ ਕਟਦੇ ਹਨ ਅਤੇ ਜਦੋਂ ਸੱਦਾ ਆ ਜਾਂਦਾ ਹੈ ਉਸ ਵੇਲੇ ਆਪਣੇ ਨਿਜ ਧਾਮ ਨੂੰ ਪਰਤ ਜਾਇਆ ਕਰਦੇ ਹਨ।

***ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥***
***ਪੰਨਾ - 1239***

ਬਾਕੀ ਸਾਰਾ ਸੰਸਾਰ ਰੰਗ ਮੰਚ ਹੈ ਜਿਥੇ ਕਰਮਾਂ ਦੇ ਅਧੀਨ ਨਾਟਕ ਹੋ ਰਹੇ ਹਨ। ਸੰਸਾਰ ਦੀਆਂ ਕਥਾ ਕਹਾਣੀਆਂ ਦੁਖ ਸੁਖ ਦੇ ਅਧੀਨ ਹੋਣ ਕਰਕੇ ਖੁਸ਼ੀ ਗਮੀ ਪੈਦਾ ਕਰਦੀਆਂ ਹਨ ਅਤੇ ਰਾਗ ਤੇ ਦ੍ਵੈਸ਼ ਮਨ ਵਿਚ ਪੈਦਾ ਕਰਕੇ ਅਗਿਆਨ ਦੇ ਅੰਧਕਾਰ ਵਿਚੋਂ ਨਿਕਲਣ ਨਹੀਂ ਦਿੰਦੀਆਂ। ਕਈ ਵਾਰੀ ਐਸਾ ਹੁੰਦਾ ਹੈ ਕਿ ਪ੍ਰਮੇਸ਼ਰ ਨੂੰ ਨਾ ਭਾਉਣ ਵਾਲੀਆਂ ਕਥਾਵਾਂ ਅੱਖਰ ਚੰਗਾ ਮੰਦਾ ਲਿਖ ਕੇ ਵੀ ਜੀਵ ਉਪਰ ਪ੍ਰਭਾਵ ਪਾਉਂਦੀਆਂ ਹਨ ਪਰ ਜੋ ਪ੍ਰਮੇਸ਼ਰ ਨੇ ਆਪ ਭੇਜੇ ਹਨ ਉਹ ਭਾਏ ਹੋਏ ਹੁੰਦੇ ਹਨ ਅਤੇ ਉਨ੍ਹਾਂ ਦੀ ਕਥਾ ਸੰਸਾਰਕ ਕਥਾਵਾਂ ਨਾਲੋਂ ਬਿਲਕੁਲ ਨਿਆਰੀ ਹੁੰਦੀ ਹੈ, ਉਹ ਜਨਮ ਮਰਨ ਦੇ ਚੱਕਰ ਵਿਚ ਨਹੀਂ ਆਉਂਦੇ ਸਗਮਾਂ ਪੂਰਾਂ ਤੇ ਪੂਰ ਸੰਸਾਰ ਦੇ ਉਨ੍ਹਾਂ ਦੇ ਬਚਨਾਂ ਨੂੰ ਕਮਾ ਕੇ ਆਪਣੀ ਕਲਿਆਣ ਪ੍ਰਾਪਤ ਕਰਦੇ ਹਨ।

ਗੁਰੂ ਨਾਨਕ ਪਾਤਸ਼ਾਹ ਸੰਸਾਰ ਮੰਚ ਤੇ ਪ੍ਰਗਟ ਹੋਏ। ਆਪ ਨੇ ਇਕ ਬਹੁਤ ਅਤਿ ਮੁਸ਼ਕਲ ਸਿਧਾਂਤ ਜਿਸ ਨੂੰ ਨਾਮ ਸਿਧਾਂਤ ਕਿਹਾ ਜਾਂਦਾ ਸੀ ਪਰ ਇਸ ਸਿਧਾਂਤ ਦੀ ਪ੍ਰਾਪਤੀ ਪੂਰਨ ਸਤਿਗੁਰੂ ਤੋਂ ਬਗੈਰ ਪ੍ਰਾਪਤ ਨਹੀਂ ਹੋਇਆ ਕਰਦੀ ਪਰ ਜਦੋਂ ਕੋਈ ਪੂਰਨ ਸਤਿਗੁਰੂ ਦੇ ਚਰਨਾਂ ਵਿਚ ਪੂਰਾ ਜਗਿਆਸੂ ਆ ਜਾਂਦਾ ਹੈ ਤਾਂ ਉਹ ਇਸ ਦਾ ਭਾਈਵਾਲ ਬਣ ਜਾਇਆ ਕਰਦਾ ਹੈ। ਆਮ ਦੁਨੀਆਂ ਨੂੰ ਨਾ ਹੀ ਤਾਂ ਨਾਮ ਦਾ ਪਤਾ ਹੈ, ਨਾ ਨਾਮ ਪ੍ਰਾਪਤੀ ਦਾ ਪਤਾ ਹੈ ਉਹ ਤਾਂ ਕੇਵਲ ਕਿਸੇ ਖਾਸ ਸ਼ਬਦ ਨੂੰ ਬਾਰ-ਬਾਰ ਰਟਣ ਵਿਚ ਹੀ ਨਾਮ ਦੀ ਪ੍ਰਾਪਤੀ ਸਮਝਦੇ ਹਨ। ਇਹ ਅੰਧਕਾਰ ਕਿਸੇ ਪੂਰਨ ਮਹਾਂਪੁਰਸ਼ ਦੀ ਅਣਹੋਂਦ ਹੋਣ ਕਰਕੇ ਮਨ ਨੂੰ ਘੇਰੀ ਰਖਦਾ ਹੈ, ਜੇ ਕੋਈ ਇਸ ਸਰੀਰ ਰੂਪੀ ਘਰ ਵਿਚ ਵਾਹਿਗੁਰੂ ਦੇ ਘਰ ਨੂੰ ਦਿਖਾਉਣ ਵਾਲਾ ਮਿਲ ਜਾਵੇ ਤਾਂ ਉਹ ਇਸ ਅੰਧਕਾਰ ਨੂੰ ਦੂਰ ਕਰ ਦਿੰਦਾ ਹੈ। ਗੁਰੂ ਨਾਨਕ ਪਾਤਸ਼ਾਹ ਜੀ ਨੇ ਸਾਧੂ, ਸੰਤਾਂ, ਰਿਸ਼ੀਆਂ-ਮੁਨੀਆਂ, ਸਿੱਧਾਂ, ਸਾਧਕਾਂ, ਪੀਰਾਂ 'ਚ ਜਾ ਕੇ ਸਪਸ਼ਟ ਕੀਤਾ ਕਿ ਕਲਜੁਗ ਵਿਚ ਕੇਵਲ ਨਾਮ ਸੁਖਾਲਾ ਹੈ ਜਿਸ ਦੇ ਬਾਰੇ ਭਾਈ ਗੁਰਦਾਸ ਜੀ ਆਪਣੀ ਰਚਨਾ ਵਿਚ ਫੁਰਮਾਨ ਕਰਦੇ ਹਨ -

***ਸਬਦਿ ਜਿਤੀ ਸਿਧਿ ਮੰਡਲੀ ਕੀਤੋਸੁ ਆਪਣਾ ਪੰਥੁ ਨਿਰਾਲਾ।***
***ਕਲਿਜੁਗਿ ਨਾਨਕ ਨਾਮੁ ਸੁਖਾਲਾ॥ ਭਾਈ ਗੁਰਦਾਸ ਜੀ,***
***ਵਾਰ 1/31***

ਆਪ ਜੀ ਨੇ ਇਸ ਸੰਦੇਸ਼ ਨੂੰ ਚਾਰੇ ਕੁੰਟਾਂ ਵਿਚ ਜਿਥੋਂ ਤਕ ਵੀ ਧਰਤੀ ਸੀ ਅਤੇ ਇਸ ਤੋਂ ਵੀ ਉਪਰ ਮੁਕਤ ਆਤਮਾਵਾਂ ਜੋ ਨਿਰੰਕਾਰ ਦੇ ਦਰ ਉਪਰ ਕਿਸੇ ਨਾ ਕਿਸੇ ਹੋਂਦ ਰਾਹੀਂ ਮੌਜੂਦ ਹਨ ਉਨ੍ਹਾਂ ਨੂੰ ਵੀ ਨਾਮ ਦਾ ਪ੍ਰਕਾਸ਼ ਵੰਡਿਆ। ਗੁਰੂ ਨਾਨਕ ਪਾਤਸ਼ਾਹ ਜੀ ਦੇ ਜਿੰਮੇ ਇਕ ਬਹੁਤ ਵੱਡਾ ਸਿਧਾਂਤ ਲੱਗਿਆ ਜਿਸ ਦੀ ਵਿਆਖਿਆ ਨਾ ਹੋਣ ਕਰਕੇ ਮਨਾਂ ਵਿਚ ਧੁੰਦ ਛਾ ਗਈ। ਪ੍ਰਕਾਸ਼ ਦੀ ਕੋਈ ਹੋਂਦ ਨਜ਼ਰ ਨਾ ਆਈ ਅਤੇ ਐਉਂ ਲੱਗਿਆ ਜਿਵੇਂ ਅਮਰ ਸਿਧਾਂਤ ਸਹੀ ਹੁੰਦੇ ਹਨ। ਗੁਰੂ ਨਾਨਕ ਪਾਤਸ਼ਾਹ ਜੀ ਨੇ ਫੁਰਮਾਨ ਕੀਤਾ ਕਿ ਵਾਹਿਗੁਰੂ ਜੀ ਆਪ ਹੀ ਹਨ ਇਥੇ ਨਾ ਕੋਈ ਪ੍ਰਕ੍ਰਿਤੀ ਹੈ, ਨਾ ਮਾਇਆ ਹੈ, ਨਾ ਕੋਈ ਛਾਇਆ ਹੈ, ਨਾ ਕੋਈ ਗੋਰਖਨਾਥ ਹੈ, ਨਾ ਮਛੰਦਰ ਹੈ, ਨਹਾ ਕੋਈ ਬ੍ਰਹਮਾ ਹੈ, ਨਾ ਵਿਸ਼ਨੂੰ ਹੈ, ਨਾ ਸ਼ਿਵ ਜੀ ਹੈ, ਨਾ ਕੋਈ ਦੇਵੀ ਹੈ। ਉਹ ਆਪੇ ਹੀ ਆਪ ਹਨ।

***ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ।।***
***ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ।।***
***ਪੰਨਾ - 1291***

ਆਪ ਨੇ ਛੋਟੀ ਆਯੂ ਵਿਚ ਹੀ ਪਾਧਾ ਜੀ ਨੂੰ ਓਅੰਕਾਰ ਦੀ ਪਛਾਣ ਕਰਾਉਂਦੇ ਰਹੇ ਕਿ ਪਾਧਾ ਜੀ, ਓਅੰਕਾਰ ਨੂੰ ਪਛਾਣੋ, ਉਸ ਦੀ ਮੁਹਾਰਨੀ ਰਟਣ ਦਾ ਕੋਈ ਫਾਇਦਾ ਨਹੀਂ ਉਸ ਨੂੰ ਜਾਣੋ, ਉਹ ਸਭਨਾਂ ਦੇ ਅੰਦਰ ਪਰੀਪੂਰਨ ਹੈ ਤੇਰੇ ਅੰਦਰ ਵੀ ਹੈ, ਤੇਰੇ ਸੁਆਸਾਂ ਵਿਚ ਵੀ ਓਹੀ ਹੈ, ਅੱਖਾਂ ਨਾਲ ਦੇਖਦਾ ਹੈਂ ਤਿਸ ਦੀ ਹੀ ਜੋਤੀ ਹੈ, ਕੰਨਾਂ ਰਾਹੀਂ ਸੁਣਦਾ ਹੈਂ ਸਰਵਣ ਸ਼ਕਤੀ ਵੀ ਓਹੀ ਹੈ, ਹੱਥਾਂ ਪੈਰਾਂ ਨਾਲ ਕੰਮ ਕਰਦਾ ਹੈਂ ਇਸ ਕ੍ਰਿਆਸ਼ੀਲ ਸ਼ਕਤੀ ਵਿਚ ਵੀ ਉਹ ਆਪ ਹੀ ਸਮਾਏ ਹਨ। ਪਾਧੇ ਨੂੰ ਅਜੀਬ ਲੱਗਿਆ ਕਿਉਂਕਿ ਉਨ੍ਹਾਂ ਦਾ ਮਤ ਸੀ ਕਿ ਵਾਹਿਗੁਰੂ ਜੀ ਕੁਝ ਨਹੀਂ ਕਰਦੇ ਹਨ। ਉਹ ਪ੍ਰਕ੍ਰਿਤੀ ਨੂੰ, ਮਾਇਆ ਨੂੰ ਸੱਤਾ ਦੇ ਕੇ ਕੰਮ ਕਰਾ ਰਹੇ ਹਨ। ਹਾਲਾਂਕਿ ਇਹ ਦੋਨੋਂ ਬੇਅੰਤ ਸ਼ੰਕੇ ਪੈਦਾ ਕਰਦੇ ਹਨ ਅਤੇ ਕਿਸੇ ਜੀਵ ਦੇ ਤਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

ਆਪ ਜੀ ਨੇ ਸਤਿ ਸਿਧਾਂਤ ਨੂੰ ਸੰਸਾਰ ਵਿਚ ਪ੍ਰਗਟ ਕਰਨ ਲਈ ਚਾਰ ਵੱਡੀਆਂ ਉਦਾਸੀਆਂ ਰਾਹੀਂ ਸਤਿ ਦਾ ਸੰਦੇਸ਼ ਦਿਤਾ ਅਤੇ ਆਖਰੀ ਉਮਰ ਵਿਚ ਸੰਗਤ ਤਿਆਰ ਕਰਨ ਲਈ ਆਪ ਕਰਤਾਰਪੁਰ ਨਿਵਾਸ ਰਖਦੇ ਹਨ। ਸੰਗਤਾਂ ਆਪ ਦੇ ਪਾਸ ਮਿੱਥੇ ਦਿਨਾਂ ਉਪਰ ਜਾਇਆ ਕਰਦੀਆਂ ਸਨ ਅਤੇ ਆਪਣੀ ਆਤਮਕ ਭੁੱਖ ਨਵਿਰਤ ਕਰਾਉਂਦੀਆਂ ਸਨ। ਉਨ੍ਹਾਂ ਹੀ ਦਿਨਾਂ ਵਿਚ ਭਾਈ ਲਹਿਣਾ ਜੀ ਸੰਘਰ ਪਿੰਡ ਵਿਚ ਨਿਵਾਸ ਰੱਖਿਆ ਕਰਦੇ ਸਨ। ਪੰਜਾਬ ਵਿਚ ਉਸ ਸਮੇਂ ਦੋ ਲਹਿਰਾਂ ਜਬਰਦਸਤ ਕੰਮ ਕਰ ਰਹੀਆਂ ਸਨ। ਇਕਨਾਂ ਨੂੰ ਤਾਂ ਸਰਵਰੀਏ ਆਖਿਆ ਜਾਂਦਾ ਸੀ ਦੂਸਰੇ ਉਹ ਪੁਰਸ਼ਾਂ ਦਾ ਸੰਗ੍ਰਹਿ ਸੀ ਜੋ ਨਿਰੰਕਾਰ ਨੂੰ ਛੱਡ ਕੇ ਆਨ-ਦੇਵਾਂ ਨੂੰ ਪੂਜਦੇ ਸਨ। ਉਹ ਆਮ ਤੌਰ ਤੇ ਦੇਵੀਆਂ ਦੇ ਭਵਨਾਂ ਉਪਰ ਜਾ ਕੇ ਗੀਤ ਗਾਂਦੇ ਰਹਿੰਦੇ ਸਨ ਅਤੇ ਸਾਲ ਦੇ ਸਾਲ ਬਹੁਤ ਇਕੱਠ ਕਰਕੇ ਜਿਸ ਨੂੰ ਸੰਗ ਆਖਦੇ ਸਨ, ਇਨ੍ਹਾਂ ਭਵਨਾਂ ਉਪਰ ਆਇਆ ਕਰਦੇ ਸਨ। ਗੁਰੂ ਨਾਨਕ ਪਾਤਸ਼ਾਹ ਦੇ ਸਤਿ ਸਿਧਾਂਤ ਨੂੰ ਅਜੇ ਤਕ ਜਥੇ ਬੰਦਕ ਰੂਪ ਨਹੀਂ ਮਿਲਿਆ ਸੀ ਟਾਂਵੇਂ-ਟਾਂਵੇਂ ਗੁਰਸਿੱਖ ਪੰਜਾਬ ਵਿਚੋਂ ਬਾਹਰ ਰਹਿ ਕੇ ਥੋੜ੍ਹਾ ਬਹੁਤ ਪ੍ਰਚਾਰ ਕਰਿਆ ਕਰਦੇ ਸਨ। ਉਹਦੇ ਵਿਚ ਭਾਈ ਜੋਧ ਜੀ ਭਾਈ ਲਹਿਣਾ ਜੀ ਦੇ ਨਗਰ ਵਿਚ ਹੀ ਰਹਿੰਦੇ ਸਨ ਜੋ ਪ੍ਰਵਾਨ ਰੂਹ ਸੀ, ਅਟੁੱਟ ਵਿਸ਼ਵਾਸ਼ ਵਾਲਾ ਪ੍ਰੇਮੀ ਸੀ, ਭਾਈ ਲਹਿਣਾ ਜੀ ਨੇ ਭਾਈ ਜੋਧ ਦੇ ਰਾਹੀਂ ਗੁਰੂ ਨਾਨਕ ਦਾ ਨਾਮ ਸੁਣਿਆ ਜਿਉਂ ਜਿਉਂ ਭਾਈ ਜੋਧ ਬਾਣੀ ਦੇ ਸਿਧਾਂਤ ਇਨ੍ਹਾਂ ਨਾਲ ਸਾਂਝੇ ਕਰਨ ਲੱਗਿਆ ਭਾਈ ਲਹਿਣਾ ਜੀ ਉਪਰ ਅਜੀਬ ਕਿਸਮ ਦਾ ਰੰਗ ਚੜ੍ਹ ਗਿਆ। ਉਸ ਵੇਲੇ ਆਪ ਜੀ ਦੇ ਮਨ ਵਿਚ ਆਇਆ ਕਿ ਮੈਂ ਅਜਿਹੀ ਮਹਾਨ ਹਸਤੀ ਦੇ ਦਰਸ਼ਨ ਜ਼ਰੂਰ ਕਰਨੇ ਹਨ। ਜਦੋਂ ਮੈਂ ਸੰਗ ਲੈ ਕੇ ਜਾਵਾਂਗਾ ਤਾਂ ਕਰਤਾਰਪੁਰ ਠਹਿਰਾਂਗਾ ਅਤੇ ਆਪ ਦੇ ਦਰਸ਼ਨ ਕਰਕੇ ਆਪਣੀ ਮਾਨਸਿਕ ਤ੍ਰਿਪਤੀ ਕਰਨ ਦਾ ਯਤਨ ਕਰਾਂਗਾ। ਇਸ ਪ੍ਰੇਰਨਾ ਦਾ ਸਦਕਾ ਭਾਈ ਲਹਿਣਾ ਜੀ ਜਿਸ ਸਮੇਂ ਗੁਰੂ ਨਾਨਕ ਪਾਤਸ਼ਾਹ ਜੀ ਦੇ ਪਾਸ

ਪਹੁੰਚਦੇ ਹਨ, ਦਰਸ਼ਨ ਕਰਦੇ ਹਨ ਉਸ ਵੇਲੇ ਇਕ ਦਮ ਗੁਰੂ ਨਾਨਕ ਪਿਆਰ ਵਿਚ ਲੀਨ ਹੋ ਗਏ ਉਨ੍ਹਾਂ ਨੇ ਜੋ ਗੁਰਸਿੱਖੀ ਲਈ ਘਾਲ ਕਮਾਈ ਕੀਤੀ ਉਸ ਨੇ ਸਮੂੰਹ ਵਿਚੋਂ ਸ਼੍ਰੋਮਣੀ ਦੀ ਪਦਵੀ ਆਪ ਨੂੰ ਪ੍ਰਦਾਨ ਕੀਤੀ। ਇਸ ਪੁਸਤਕ ਵਿਚ ਬਹੁਤ ਹੀ ਵਿਉਂਤ ਬੰਦ ਜੁਗਤ ਨਾਲ ਉਹ ਸਾਰੀਆਂ ਕਥਾਵਾਂ, ਘਟਨਾਵਾਂ ਲਿਖੀਆਂ ਹਨ ਜਿਨ੍ਹਾਂ ਕਰਕੇ ਭਾਈ ਲਹਿਣਾ ਜੀ ਗੁਰੂ ਅੰਗਦ ਦੇ ਰੂਪ ਵਿਚ ਪ੍ਰਗਟ ਹੋਏ ਹਨ ਅਤੇ ਦੁਨੀਆਂ ਦੇ ਤਾਰਕ ਬਣੇ। ਇਹ ਪੁਸਤਕ, ਪੁਸਤਕ ਵਾਂਗੂੰ ਨਹੀਂ ਲਿਖੀ ਗਈ ਇਹ ਤਾਂ ਹਜ਼ਾਰਾਂ ਪ੍ਰੇਮੀਆਂ ਵਿਚ ਤਿੰਨ-ਤਿੰਨ ਘੰਟੇ ਦੇ ਲੱਗੇ 14 ਦੀਵਾਨਾਂ ਵਿਚ, ਉਨ੍ਹਾਂ ਦੀ ਅਵਸਥਾ ਦੇ ਮੁਤਾਬਿਕ ਜੋ ਵਿਆਖਿਆ ਕੀਤੀ ਉਸ ਦੀ ਨਿਮੂਣੀ ਜਿਹੀ ਝਲਕ ਹੈ। ਆਪ ਦੇ ਕਰ ਕਮਲਾਂ ਵਿਚ ਇਸ ਪੁਸਤਕ ਦਾ ਪਹਿਲਾ ਹਿੱਸਾ ਪਹੁੰਚ ਰਿਹਾ ਹੈ ਅਤੇ ਦੂਸਰਾ ਹਿੱਸਾ ਵੀ ਬਹੁਤ ਜਲਦ ਹੀ ਛਾਪਿਆ ਜਾਵੇਗਾ। ਮੇਰਾ ਤਾਂ ਇਹ ਨਿਸ਼ਚਾ ਹੈ ਕਿ ਜੇਕਰ ਕੋਈ ਗੁਰਸਿੱਖ ਗੁਰੂ ਅੰਗਦ ਸਾਹਿਬ ਦੇ ਜੀਵਨ ਬਾਰੇ ਜਾਣ ਜਾਵੇ ਤਾਂ ਉਸ ਨੂੰ ਗੁਰਸਿੱਖੀ ਕਮਾਉਣ ਦੀ ਪੂਰੀ ਪੂਰੀ ਸੋਝੀ ਹੋ ਜਾਵੇਗੀ।

*ਵਰਿਆਮ ਸਿੰਘ*
*ਬਾਨੀ, ਮੁਖੀ ਤੇ ਚੇਅਰਮੈਨ*
*ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ।*

# ⑥

ਸ਼ਾਨ ....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਪੰਨਾ - 289*

*ਧਾਰਨਾ -* *ਮੁੱਲ ਖਰੀਦੀ ਲਾਲਾ ਗੋਲਾ,*
*ਮੇਰਾ ਨਾਉ ਸੁਭਾਗਾ ਜੀ -2, 2.*
*ਮੇਰਾ ਨਾਉ ਸੁਭਾਗਾ ਜੀ, -4, 2.*
*ਮੁੱਲ ਖਰੀਦੀ ਲਾਲਾ ਗੋਲਾ, ... -2.*

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸੁਭਾਗਾ॥*
*ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥*
*ਤੇਰੇ ਲਾਲੇ ਕਿਆ ਚਤੁਰਾਈ॥*
*ਸਾਹਿਬ ਕਾ ਹੁਕਮੁ ਨ ਕਰਣਾ ਜਾਈ॥*
*ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥*
*ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥*
*ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥*
*ਪਖਾ ਫੇਰੀ ਪਾਵ ਮਲੋਵਾ ਜਪਤ ਰਹਾ ਤੇਰਾ ਨਾਉ॥*
*ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥*
*ਆਦਿ ਜੁਗਾਦਿ ਦਇਆਪਤਿ ਦਾਤਾ*
*ਤੁਧੁ ਵਿਣੁ ਮੁਕਤਿ ਨ ਪਾਈ॥* *ਪੰਨਾ - 991*

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ 'ਚ ਪਹੁੰਚੇ ਹੋ, ਕਾਫੀ ਦਿਨਾਂ ਤੋਂ ਇਕ ਵਿਚਾਰ ਚਲ ਰਹੀ ਹੈ। ਉਹ ਵਿਚਾਰ ਇਹ ਹੈ ਕਿ ਗੁਰੂ ਨਾਨਕ ਪਾਤਿਸ਼ਾਹ -

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥* *ਪੰਨਾ - 1395*

ਸੰਸਾਰ ਵਿਚ ਉਹ ਕਿਹੜਾ ਦੂਸਰਾ ਗੁਰੂ ਨਾਨਕ ਸੀ ਜਿਸ ਦੇ ਅੱਗੇ ਗੁਰੂ ਨਾਨਕ ਨੂੰ ਝੁਕਣਾ ਪਿਆ, ਇਹ ਕਥਾ ਚੱਲ ਰਹੀ ਹੈ। ਅਜੇ ਤੱਕ ਆਪ ਨੇ ਸਰਵਣ ਕੀਤਾ ਹੈ ਕਿ ਭਾਈ ਲਹਿਣਾ ਜੋ ਪਹਿਲਾਂ ਦੇਵੀ ਦੇ ਉਪਾਸ਼ਕ ਸਨ, ਕਿਸੇ ਗੁਰਸਿੱਖ ਤੋਂ ਲਗਨ ਲੱਗੀ, ਲਗਨ ਲਗਦੀ ਸਾਰ ਇਸ ਤਰ੍ਹਾਂ ਹੋ ਗਿਆ ਜਿਵੇਂ ਪ੍ਰਬਲ ਸੰਸਕਾਰ ਜਾਗ ਪਏ, ਗੁਰੂ ਦੇ ਨਾਲ ਪਿਆਰ ਪੈ ਗਿਆ, ਸਾਂਝ ਪੈ ਗਈ। ਉਹ ਵੇਲਾ ਉਡੀਕਣ ਲਗੇ ਜਿਸ ਵਕਤ ਗੁਰੂ ਦੇ ਚਰਨਾਂ 'ਚ, ਗੁਰੂ ਨਾਨਕ ਦੇ ਦਰਸ਼ਨ ਕਰਨ ਜਾਣ। ਸੁਭਾਗ ਪ੍ਰਾਪਤ ਹੋਇਆ, ਦੇਵੀ ਦੇ ਸੰਗ ਨੂੰ ਲੈ ਕੇ ਜਾ ਰਹੇ ਨੇ, ਰਸਤੇ ਦੇ ਅੰਦਰ ਗੁਰੂ ਨਾਨਕ ਪਾਤਿਸ਼ਾਹ ਘਟ ਘਟ ਦੇ ਅੰਤਰਜਾਮੀ ਦੇਖ ਰਹੇ ਨੇ ਕਿ ਇਸ ਰੂਹਾਨੀ ਮੰਡਲ ਦੇ ਰਾਜ ਦਾ ਧਨੀ ਅੱਜ ਇਧਰ ਨੂੰ ਚੜ੍ਹਾਈ ਕਰਕੇ ਆ ਰਿਹਾ ਹੈ। ਆਪ ਇਕੱਲੇ ਬਾਹਰ ਰੋਹੀ ਵਿਚ ਆ ਜਾਂਦੇ ਹਨ ਤੇ ਭਾਈ ਲਹਿਣਾ ਜੀ ਘੋੜੇ ਤੇ ਸਵਾਰ ਹੋ ਕੇ ਗੁਰੂ ਨਾਨਕ

ਦਾ ਪਤਾ ਉਹਨਾਂ ਤੋਂ ਹੀ ਪੁੱਛਦੇ ਨੇ। ਅੱਗੇ-ਅੱਗੇ ਗੁਰੂ ਨਾਨਕ ਪਿਛੇ-ਪਿਛੇ ਭਾਈ ਲਹਿਣਾ ਜੀ, ਇਸ਼ਾਰਾ ਕਰ ਦਿੰਦੇ ਨੇ ਕਿ ਘੋੜਾ ਇਥੇ ਬੰਨ੍ਹ ਦਿਉ ਤੇ ਉਸ ਤੋਂ ਬਾਅਦ ਆਪ ਅੰਦਰ ਜਾ ਕੇ ਬੈਠ ਜਾਂਦੇ ਨੇ। ਜਦੋਂ ਅੰਦਰ ਜਾ ਕੇ ਭਾਈ ਲਹਿਣਾ ਜੀ ਵੇਖਦੇ ਨੇ, ਇਹ ਤਾਂ ਉਹੀ ਨੇ, ਆਪਣੀ ਭੁੱਲ ਦੀ ਖਿਮਾ ਮੰਗਦੇ ਨੇ ਕਿ ਪਾਤਿਸ਼ਾਹ! ਖਿਮਾ ਕਰੋ ਮੈਂ ਘੋੜੇ ਤੇ ਚੜ੍ਹਿਆ ਹੋਇਆ ਸੀ ਤੇ ਤੁਸੀਂ ਪੈਦਲ। ਕਹਿੰਦੇ, "ਤੇਰਾ ਨਾਉਂ ਕੀ ਹੈ?" ਕਹਿੰਦੇ, "ਪਾਤਿਸ਼ਾਹ! ਮੇਰਾ ਨਾਉ ਲਹਿਣਾ ਹੈ।" ਕਹਿੰਦੇ, "ਭਾਈ! ਲਹਿਣੇਦਾਰ ਹਮੇਸ਼ਾ ਹੀ ਘੋੜਿਆਂ ਤੇ ਚੜ੍ਹ ਕੇ ਆਇਆ ਕਰਦੇ ਨੇ; ਕੋਈ ਗੱਲ ਨਹੀਂ, ਤੈਂ ਲੈਣਾ ਹੈ ਤੇ ਅਸੀਂ ਦੇਣਾ ਹੈ, ਤੇ ਮੇਰੇ ਰਾਜ ਦਾ ਧਨੀ ਆਇਆ ਹੈ ਅੱਜ। ਆਪਣੇ ਧਨੀ ਨੂੰ ਲੈਣ ਵਾਸਤੇ ਪੈਦਲ ਜਾਣਾ ਉਸ ਦਾ ਸਤਿਕਾਰ ਹੋਇਆ ਕਰਦਾ ਹੈ।" ਇਹ ਗੱਲ ਸਮਝ 'ਚ ਨਾ ਆਈ ਉਨ੍ਹਾਂ ਦੇ। ਸੋ ਉਸ ਤੋਂ ਬਾਅਦ ਆਪ ਕੁਝ ਦਿਨ ਰਹੇ। ਸੰਗ ਵਾਲਿਆਂ ਨੂੰ ਜਵਾਬ ਦੇ ਦਿੱਤਾ, ਘਰ ਚਲੇ ਗਏ, ਰਹਿ ਨਹੀਂ ਸਕੇ, ਦਿਲ ਉਥੇ ਛੱਡ ਆਏ, ਸਰੀਰ ਨਾਲ ਲੈ ਆਏ। ਇਥੇ ਨਹੀਂ ਟਿਕ ਸਕੇ, ਵਾਪਸੀ ਦੇ ਅੰਦਰ ਇਕ ਨਮਕ ਦੀ ਪੰਡ ਚੁੱਕ ਕੇ ਜਾਂਦੇ ਨੇ। ਉਥੇ ਗੁਰੂ ਮਹਾਰਾਜ ਜੀ ਦੇ ਪਾਸ, ਪੰਡ ਲੰਗਰ ਵਿਚ ਸੁਟ ਕੇ ਜਾਂਦੇ ਨੇ। ਉਸ ਤੋਂ ਬਾਅਦ ਆਪ ਨੇ ਗੁਡਾਈ ਸ਼ੁਰੂ ਕੀਤੀ। ਮਹਾਰਾਜ ਕਹਿਣ ਲੱਗੇ, "ਤੈਨੂੰ ਨਹੀਂ ਭਾਈ ਲਹਿਣਾ ਇਹ ਗੱਲਾਂ ਆਉਂਦੀਆਂ।" "ਫੇਰ ਮਹਾਰਾਜ ਜੀ ਮੈਨੂੰ ਕੋਈ ਸੇਵਾ ਦਸੋ।" ਕਹਿੰਦੇ, "ਆਹ ਪੰਡਾਂ ਲੈ ਜਾ ਚੁਕ ਕੇ, ਮਿੱਟੀ ਚਿੱਕੜ ਸਾਫ ਕਰਕੇ ਪਸ਼ੂਆਂ ਨੂੰ ਪਾ ਦੇ।" ਉਹ ਚਿੱਕੜ ਨਾਲ ਭਰਿਆ ਹੋਇਆ ਘਾਹ ਆਪ ਨੇ ਸੀਸ ਤੇ ਚੁੱਕ ਲਿਆ। ਬਸਤਰ ਬਹੁਤ ਸੋਹਣੇ ਪਾਏ ਹੋਏ ਸੀ, ਉਹਨਾਂ ਦੇ ਉਤੇ ਛਿੱਟੇ ਪੈ ਗਏ। ਗੁਰੂ ਨਾਨਕ ਵੀ ਪਿਛੇ ਪਿਛੇ ਚਲੇ ਜਾਂਦੇ ਨੇ। ਮਾਤਾ ਜੀ ਨੇ ਜਦ ਦੇਖਿਆ ਤਾਂ ਕਹਿਣ ਲੱਗੇ, ਜੀ ਤੁਸੀਂ ਐਨਾ-ਕੁ ਤਾਂ ਦੇਖ ਲਿਆ ਕਰੋ, ਕਿ ਕੋਈ ਭਲਾ ਪੁਰਸ਼ ਆਇਆ ਹੈ, ਸੋਹਣੇ ਬਸਤਰ ਪਹਿਨੇ ਹੋਏ ਨੇ ਤੇ ਤੁਸੀਂ ਇਸ ਨੂੰ ਵੀ ਪੰਡ ਚੁਕਾ ਦਿੱਤੀ ਤੇ ਚਿੱਕੜ ਨਾਲ ਇਸ ਦਾ ਜਾਮਾ ਭਰ ਦਿੱਤਾ। ਮਹਾਰਾਜ ਜੀ ਕਹਿਣ ਲੱਗੇ, "ਨਹੀਂ! ਜਾਮਾ ਚਿੱਕੜ ਨਾਲ ਨਹੀਂ ਭਰਿਆ, ਦੇਖ ਨੇੜੇ ਹੋ ਕੇ, ਇਹ ਤਾਂ ਕੇਸਰ ਦੇ ਛਿੱਟੇ ਪਏ ਨੇ ਤੇ ਮੈਂ ਪੰਡ ਨਹੀਂ ਚੁਕਾਈ, ਮੈਂ ਤਾਂ ਦੀਨ-ਦੁਨੀ ਦਾ ਤਾਜ ਇਸ ਦੇ ਸਿਰ ਤੇ ਰੱਖਿਐ।" ਐਨੀ ਗੱਲ ਸੁਣਦੇ ਸਾਰ ਮਾਤਾ ਜੀ ਜਿਹੜੇ ਪਹਿਲਾਂ ਤੋਂ ਹੀ ਰਮਜ਼ਾਂ ਦੇ ਜਾਣੂ ਸਨ, ਇਕ ਦਮ ਉਹਨਾਂ ਦੇ ਮਨ 'ਚ ਪਰਛਾਈ ਆਈ ਕਿ ਪੁੱਤਰ ਕੀ ਕਰਨਗੇ ਜੇ ਦੀਨ-ਦੁਨੀ ਦੀ ਪੰਡ ਇਹਦੇ ਸਿਰ ਤੇ ਰੱਖ ਦਿੱਤੀ? ਕੋਈ ਬਚਨ ਨਹੀਂ ਕਰਿਆ, ਚੁੱਪ ਕਰ ਗਏ। ਉਸ ਤੋਂ ਬਾਅਦ ਭਾਈ ਲਹਿਣਾ ਜੀ (ਗੁਰੂ ਅੰਗਦ ਸਾਹਿਬ ਮਹਾਰਾਜ) ਤਨੋ-ਮਨੋ ਹੋ ਕੇ ਸੇਵਾ ਕਰ ਰਹੇ ਨੇ, ਭਾਵੇਂ ਪਿੰਡ ਦੇ ਲੋਕ ਕੁਝ ਬਦਨਾਮੀ ਕਰ ਰਹੇ ਨੇ। ਬਹੁਤ ਵਿਚਾਰ ਹੋ ਚੁਕੀ ਹੈ। ਹੁਣ ਦਿਨ-ਰਾਤ ਆਪ ਗੁਰੂ ਨਾਨਕ ਪਾਤਿਸ਼ਾਹ ਦੀ ਸੇਵਾ ਕਰ ਰਹੇ ਨੇ। ਸਭ ਤੋਂ ਵੱਡਾ ਜੋ ਤਪ ਹੁੰਦਾ ਹੈ ਉਹ ਗੁਰੂ ਸੇਵਾ ਹੈ ਜਿਸ ਦੇ ਬਰਾਬਰ ਸੰਸਾਰ ਦੇ ਅੰਦਰ ਹੋਰ ਕੋਈ ਤਪ ਹੈ ਹੀ ਨਹੀਂ -

***ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ॥***
***ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ॥*** ***ਪੰਨਾ - 423***

ਐਡਾ ਵੱਡਾ ਸੰਸਾਰ ਦੇ ਅੰਦਰ ਕੋਈ ਤਪ ਨਹੀਂ, ਸਭ ਤੋਂ ਸ੍ਰੇਸ਼ਟ ਤਪ ਗੁਰੂ ਦੀ ਸੇਵਾ ਦਾ ਤਪ ਹੋਇਆ ਕਰਦਾ ਹੈ। ਸੋ ਗੁਰੂ ਘਰ ਦੇ ਅੰਦਰ ਦੋ ਚੀਜ਼ਾਂ ਪ੍ਰਧਾਨ ਨੇ, - ਵਾਹਿਗੁਰੂ ਦਾ ਸਿਮਰਨ, ਗੁਰੂ ਦੀ ਸੇਵਾ, ਸੰਗਤਾਂ ਦੀ ਸੇਵਾ, ਸੰਸਾਰ ਦੀ ਸੇਵਾ। ਦੋਹਾਂ ਪਰਾਂ ਨਾਲ ਜਿਵੇਂ ਜਹਾਜ਼ ਉਡਦਾ ਹੈ ਇਸੇ ਤਰ੍ਹਾਂ ਦੋ ਚੀਜ਼ਾਂ ਹੋਣ ਫੇਰ ਰੂਹਾਨੀਅਤ ਦਾ ਸਫਰ ਮੁਕਦਾ ਹੈ। ਸੋ ਗੁਰੂ ਘਰ ਦੇ ਅੰਦਰ ਸੇਵਾ ਨੂੰ ਬਹੁਤ ਪ੍ਰਧਾਨਗੀ ਦਿੱਤੀ ਹੋਈ ਹੈ। ਈਸਾ ਜੀ ਨੇ ਸੇਵਾ ਨੂੰ ਬਹੁਤ ਪ੍ਰਧਾਨਗੀ ਦਿੱਤੀ। ਅਮਲੀ ਤੌਰ ਤੇ ਸੇਵਾ ਕਰ ਰਹੇ ਨੇ, ਹਜ਼ਾਰਾਂ ਦੀ ਤਦਾਦ 'ਚ ਦੁਨੀਆਂ ਦੇ ਅੰਦਰ ਉਹਨਾਂ ਦੇ ਹਸਪਤਾਲ, ਅਨਾਥ ਆਸ਼ਰਮ ਹੋਰ ਅਨੇਕਾਂ ਆਸ਼ਰਮ ਬਣੇ ਹੋਏ ਨੇ, ਸਾਰੀ ਸਾਰੀ ਜ਼ਿੰਦਗੀ ਸੇਵਾ ਲਈ ਅਰਪਨ ਕਰਦੇ ਨੇ। ਪੂਰੀ ਜ਼ਿੰਦਗੀ ਦਾ ਵਰਤ ਲੈਂਦੀਐਂ ਬੀਬੀਆਂ ਵੀ, ਜਿਸ ਨੂੰ ਈਸਾਈ ਸੰਤਣੀ (**nuns**) ਕਹਿੰਦੇ ਨੇ ਤੇ ਦੂਸਰੇ ਪਾਦਰੀ ਵੀ, ਵਿਆਹ ਨਾ ਕਰਾਉਣ ਦਾ ਪ੍ਰਣ ਲੈਂਦੇ ਨੇ। ਦੋ ਹਜ਼ਾਰ ਸਾਲ ਹੋ ਚੁੱਕੇ ਨੇ ਈਸਾ ਜੀ ਨੂੰ, ਪਰ ਅਜੇ ਤੱਕ ਉਤਸ਼ਾਹ ਦੇ ਵਿਚ ਕੋਈ ਕਮੀ ਨਹੀਂ ਆਈ। ਵਧਦਾ ਜਾਂਦਾ ਹੈ। ਉਹਨਾਂ ਦੇ ਕੋਲ ਇਕ ਅਰਦਾਸ ਭਗਤੀ ਹੈ ਤੇ ਇਕ ਸੇਵਾ ਹੈ। ਸਾਡੇ ਕੋਲ 9 ਕਿਸਮ ਦੀਆਂ ਭਗਤੀਆਂ ਹਨ, ਦਸਵਾਂ ਫਲ ਪ੍ਰੇਮਾ ਭਗਤੀ ਦਾ, ਗਿਆਰਵਾਂ ਫਲ ਅਪਰਾ-ਭਗਤੀ, ਬਾਰ੍ਹਵਾਂ ਪਰਾ ਭਗਤੀ, ਬਹੁਤ ਜ਼ਿਆਦਾ ਸਿਧਾਂਤ ਦੇ ਅੰਦਰ ਅਸੀਂ ਅੱਗੇ ਵਧੇ ਹੋਏ ਹਾਂ ਪਰ ਅਮਲੀ

ਤੌਰ ਤੇ ਘਾਟੇ ਵੱਲ ਜਾ ਰਹੇ ਹਾਂ। ਸਿਧਾਂਤ ਬਹੁਤ ਉਚਾ ਹੈ ਉਦੇਸ਼ ਸਾਡੇ ਬਹੁਤ ਉਚੇ ਨੇ ਪਰ ਅਮਲੀ ਜੀਵਨ ਦੇ ਵਿਚ ਨਹੀਂ ਅਸੀਂ ਆ ਰਹੇ, ਉਤਸ਼ਾਹ ਨਹੀਂ ਹੈ ਜੋ ਈਸਾਈਆਂ ਦੇ ਅੰਦਰ ਈਸਾ ਜੀ ਦੇ ਪ੍ਰਚਾਰ ਵਾਸਤੇ ਉਤਸ਼ਾਹ ਹੈ। ਕਿਥੇ ਜੰਗਲਾਂ 'ਚ ਜਾ ਕੇ, ਅਫਰੀਕਾ ਦਾ ਜੇ ਤੁਸੀਂ ਹਾਲ ਪੜ੍ਹੋ ਉਥੇ ਕੋਈ ਬੰਦਾ ਨਹੀਂ ਸੀ ਜਾ ਸਕਦਾ, ਇਹਨਾਂ ਦੇ ਜੋ ਮਿਸ਼ਨਰੀ ਸੀ ਐਸੀਆਂ ਖਤਰਨਾਕ ਥਾਵਾਂ ਤੋਂ ਲੰਘੇ ਜਿਥੇ ਬੇਅੰਤ ਮਰ ਵੀ ਗਏ, ਲੇਕਿਨ ਪਿਛੇ ਨਹੀਂ ਹਟੇ, ਅੱਗੇ ਅੱਗੇ ਜਾਂਦੇ ਰਹੇ। ਕਾਂਗੂ ਸਟੇਟ ਦੇ ਅੰਦਰ ਇਕ ਮੱਖੀ ਸੀ, ਜਿਸਦੇ ਲੜ ਜਾਂਦੀ ਸੀ ਆਦਮੀ ਉਥੇ ਹੀ ਮਰ ਜਾਂਦਾ ਸੀ। ਜੰਗਲਾਂ 'ਚ ਐਨਾ ਹਨ੍ਹੇਰਾ ਸੀ ਕਿ ਸੂਰਜ ਵੀ ਨਹੀਂ ਦਿਸਦਾ ਸੀ। ਉਹਨਾਂ ਦੇ ਵਿਚੀਂ ਲੰਘ-ਲੰਘ ਕੇ ਉਹਨਾਂ ਬੰਦਿਆਂ ਤੱਕ ਪਹੁੰਚੇ, ਜਿਹੜੇ ਆਦਮੀ ਨੂੰ ਹੀ ਖਾ ਜਾਂਦੇ ਸਨ। ਉਹਨਾਂ ਨੂੰ ਰੱਬ ਦਾ ਗਿਆਨ ਦਿਤਾ ਜਾ ਕੇ। ਸੰਸਾਰ ਭਰ ਦੇ ਅੰਦਰ ਦੂਰ-ਦਰਾਜ਼ ਤੱਕ ਜਾਂਦੇ ਨੇ। ਸੇਵਾ ਤੇ ਸਿਮਰਨ ਅਰਦਾਸ, ਦੋ ਚੀਜ਼ਾਂ ਨੇ ਉਹਨਾਂ ਕੋਲ। ਗੁਰੂ ਨਾਨਕ ਪਾਤਸ਼ਾਹ ਨੇ ਸਾਨੂੰ ਹੋਰ ਉਚਾ ਚੁਕਿਆ ਕਿ ਅਰਦਾਸ ਥੋੜ੍ਹੀ ਦੇਰ ਲਈ ਹੁੰਦੀ ਹੈ। ਯਾਦ ਵਿਚ ਉਸ ਨੂੰ ਲਿਆਓ, ਸਿਮਰਨ ਜਿਸ ਨੂੰ ਕਹਿੰਦੇ ਨੇ। ਸੋ ਗੁਰੂ ਘਰ ਦੇ ਅੰਦਰ ਦੋ ਚੀਜ਼ਾਂ ਦੀ ਮਹਾਨਤਾ ਹੈ - ਸੇਵਾ ਦੀ ਤੇ ਸਿਮਰਨ ਦੀ। ਦੋਹਾਂ ਦਾ ਫਲ ਇਸ ਤਰ੍ਹਾਂ ਨਾਲ ਫੁਰਮਾਨ ਕਰ ਰਹੇ ਹਨ -

***ਧਾਰਨਾ -*** ***ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,***
***ਸੇਵਾ ਕਰਕੇ ਮਾਣ ਪਾਈਦੈ -2, 2.***
***ਮੇਰੇ ਪਿਆਰੇ ਬਈ ਸੇਵਾ ਕਰਕੇ ਮਾਣ ਪਾਈਦੈ -2, 2.***
***ਨਾਮ ਜਪੀਏ ਤਾਂ ਦੂਰ ਹੁੰਦੇ ਦੁਖੜੇ,............ -2.***

ਸੰਸਾਰ 'ਚ ਸੇਵਾ ਕਰਕੇ, ਇਥੇ ਵੀ ਮਾਣ ਤੇ ਦਰਗਾਹ ਵਿਚ ਵੀ ਮਾਣ ਮਿਲਦਾ ਹੈ -

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥*** ***ਪੰਨਾ - 26***

ਨਾਮ ਜਪਣ ਨਾਲ ਸਾਰੇ ਦੁਖਾਂ ਦਾ ਖਾਤਮਾ ਹੁੰਦਾ ਹੈ। ਪ੍ਰਮੇਸ਼ਰ ਨੂੰ ਹਰ ਵਕਤ ਯਾਦ ਰੱਖਣਾ ਤੇ ਘਟ ਘਟ ਵਿਚ ਵਿਆਪਕ ਸਮਝ ਕੇ ਉਸਦੀ ਹਾਜ਼ਰੀ ਮਹਿਸੂਸ ਕਰਦੇ ਰਹਿਣਾ, ਇਹ ਨਾਮ ਦੀ ਪ੍ਰਾਪਤੀ ਹੋਇਆ ਕਰਦੀ ਹੈ। ਸੋ ਇਸਦੇ ਨਾਲ ਦੋਏ ਚੀਜ਼ਾਂ ਮਹਾਰਾਜ ਜੀ ਨੇ ਰੱਖੀਆਂ ਨੇ - ਸੇਵਾ ਵੀ ਤੇ ਸਿਮਰਨ ਵੀ। ਗੁਰੂ ਗ੍ਰੰਥ ਸਾਹਿਬ ਮਹਾਰਾਜ ਦਾ ਜੋ ਆਦਰਸ਼, ਜੋ ਸਿਧਾਂਤ ਗੁਰੂ ਮਹਾਰਾਜ ਨੇ ਪੇਸ਼ ਕੀਤਾ ਹੈ। ਅਮਲੀ ਰੂਪ ਵਿਚ ਕਰਕੇ ਗੁਰਸਿਖਾਂ ਨੂੰ ਦਿਖਾਇਆ ਹੈ। ਸੋ ਸੇਵਾ ਦੇ ਨਾਲ ਮਾਣ ਮਿਲਦਾ ਹੈ। ਬਾਕੀ ਕੌਮਾਂ ਵੀ ਸੇਵਾ ਕਰਦੀਆਂ ਨੇ, ਪਰ ਈਸਾਈਆਂ ਦੀ ਸੇਵਾ ਸਭ ਤੋਂ ਵੱਡੀ ਹੈ। ਹੋਰ ਵੀ ਕਰਦੇ ਨੇ, ਪਰ ਐਨੀ ਨਹੀਂ ਕਰਦੇ ਜਿੰਨੀ ਉਹ ਕਰਦੇ ਹਨ। ਪਤਾ ਲੱਗ ਜਾਵੇ ਕਿ ਫਲਾਣਾ ਥਾਂ ਦੁਖਾਂ ਦਾ ਭਰਿਆ ਹੋਇਆ ਹੈ ਉਸੇ ਵੇਲੇ ਉਹ ਲੋਕ ਲੱਗ ਜਾਂਦੇ ਨੇ। ਈਥੋਪੀਆ (**Ethopia**) ਦੇ ਵਿਚ ਕਾਲ ਪੈ ਗਿਆ। ਮੈਂ ਅਮਰੀਕਾ 'ਚ ਸੀ। ਉਹਨਾਂ ਦਾ ਤਿੰਨ ਘੰਟੇ ਦਾ ਪ੍ਰੋਗਰਾਮ ਹੋਇਆ, 12 ਕਰੋੜ 60 ਲੱਖ ਰੁਪਈਆ ਉਦੋਂ ਹੀ ਇਕੱਠਾ ਹੋ ਗਿਆ - ਤਿੰਨ ਘੰਟੇ ਦੇ ਅੰਦਰ ਅੰਦਰ। ਬੰਗਲਾ ਦੇਸ਼ ਦੇ ਵਿਚ ਹੜ੍ਹ ਆ ਗਏ, ਤਿੰਨ ਕਰੋੜ 60 ਲੱਖ ਰੁਪਈਆ ਤਿੰਨ ਘੰਟੇ 'ਚ ਇਕੱਠਾ ਕਰਕੇ ਭੇਜ ਦਿੱਤਾ, ਸਮਾਨ ਲੈ ਕੇ ਵੰਡਣਾ ਸ਼ੁਰੂ ਕਰ ਦਿੱਤਾ। ਸੋ ਸੇਵਾ ਸਾਡੇ ਵੀ ਕਰਦੇ ਨੇ, ਦਾਨ ਵੀ ਕਰਦੇ ਨੇ, ਉਹ ਉਤਸ਼ਾਹ ਨਹੀਂ। ਸਾਧ ਸੰਗਤ ਜੀ! ਬਹੁਤ ਉਤਸ਼ਾਹ ਚਾਹੀਦਾ ਹੈ ਤਾਂ ਅਸੀਂ ਉਨ੍ਹਾਂ ਕੌਮਾਂ ਦੇ ਬਰਾਬਰ ਜਾ ਸਕਦੇ ਹਾਂ। ਗੱਲਾਂ ਬਾਤਾਂ 'ਚ ਤਾਂ ਅਸੀਂ ਬਹੁਤ ਉਚੇ ਹਾਂ। ਇਹ ਗੁਰੂ ਮਹਾਰਾਜ ਜੀ ਨੇ ਸਾਨੂੰ ਚਿਤਾਵਨੀ ਦਿੱਤੀ ਹੈ ਕਿ ਗੱਲਾਂ ਦੇ ਨਾਲ ਤਾਂ ਇਹ ਬਹੁਤ ਵੱਡੇ ਬਣਦੇ ਨੇ, ਇਹਨਾਂ ਦਾ ਇਤਿਹਾਸ ਵੱਡਾ ਹੈ, ਇਹੋ ਜਿਹੇ ਰਾਜੇ ਹੋਏ ਨੇ ਜਿਨ੍ਹਾਂ ਨੇ ਸਰਬੰਸ ਦਾਨ ਕਰ ਦਿੱਤੇ, ਉਹਨਾਂ ਦੀਆਂ ਕਹਾਣੀਆਂ ਪੜ੍ਹ ਕੇ ਅਸੀਂ ਖੁਸ਼ ਹੁੰਦੇ ਹਾਂ, ਗੌਰਵ ਮਹਿਸੂਸ ਕਰਦੇ ਹਾਂ ਕਿ ਸਾਡੇ ਬਜ਼ੁਰਗ ਐਸੇ ਸੀ, ਉਹਨਾਂ ਦੀਆਂ ਕਹਾਣੀਆਂ ਤੇ ਉਹਨਾਂ ਦੀਆਂ ਕੁਰਬਾਨੀਆਂ ਤੇ ਜਿਉਂਦੇ ਹਾਂ, ਅਸੀਂ ਦਿਨ ਕੱਟਦੇ ਹਾਂ।

ਇਕ ਵਾਰੀ ਅਮਰੀਕਾ ਦੇ ਅੰਦਰ ਜਲੂਸ ਨਿਕਲਿਆ - ਗੁਰੂ ਦਸਵੇਂ ਪਾਤਿਸ਼ਾਹ ਦੇ ਪ੍ਰਕਾਸ਼ ਉਤਸਵ ਤੇ। ਉਥੇ ਕਿਸੇ ਨੇ ਉੱਚੇ ਥਾਂ ਤੇ ਖੜ੍ਹ ਕੇ ਕਵਿਤਾ ਪੜ੍ਹੀ, ਕੁਝ ਭਾਸ਼ਨ ਦਿੱਤੇ ਕਿ ਛੋਟੇ-ਛੋਟੇ ਬੱਚੇ ਕੰਧਾਂ ਦੇ ਵਿਚ ਚਿਣ ਦਿੱਤੇ ਗਏ ਲੇਕਿਨ ਉਹਨਾਂ ਨੇ ਧਰਮ ਨਹੀਂ ਛੱਡਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 17

ਸਾਲ ਤੇ 14 ਸਾਲ ਦੀ ਉਮਰ ਦੇ ਬੱਚੇ ਤਿੰਨ ਤਿੰਨ ਘੰਟੇ ਯੁੱਧ ਕਰਦੇ ਰਹੇ ਅਤੇ ਉਸ ਤੋਂ ਬਾਅਦ ਕਿਤੇ ਉਸਨੇ ਇਹ ਕਹਿ ਦਿਤਾ ਕਿ ਬਾਬਾ ਦੀਪ ਸਿੰਘ ਵਰਗੇ ਸਾਡੇ ਵਿਚ ਹੋਏ ਜਿਨ੍ਹਾਂ ਦਾ ਸੀਸ ਧੜ ਨਾਲੋਂ ਅੱਡ ਹੋ ਗਿਆ ਲੇਕਿਨ ਆਪ ਸੀਸ ਨੂੰ ਹੱਥ ਤੇ ਚੁੱਕ ਕੇ ਯੁੱਧ ਕਰਦੇ ਰਹੇ। ਇਕ ਅਮਰੀਕਨ ਉਸੇ ਵੇਲੇ ਖੜ੍ਹਾ ਹੋ ਗਿਆ। ਉਚੀ ਉਚੀ ਦੋਵੇਂ ਬਾਹਾਂ ਉੱਚੀਆਂ ਕਰਕੇ ਕਹਿਣ ਲੱਗਿਆ, ਓ ਲੋਕੋ! ਜੇ ਤੁਸੀਂ ਕੋਈ ਝੂਠ ਬੋਲਦੇ ਦੇਖਣਾ ਹੈ ਤਾਂ ਇਹ ਦੇਖ ਲਓ, ਇਹਨਾਂ ਨਾਲੋਂ ਦੁਨੀਆਂ 'ਚ ਕੋਈ ਝੂਠਾ ਨਹੀਂ। ਉਸ ਵੇਲੇ ਕਿਸੇ ਸਿਆਣੇ ਨੇ ਗੱਲ ਕਹੀ ਕਿ ਤੂੰ ਇਹ ਗੱਲ ਨਾ ਕਹਿ, ਏਸ ਤਰ੍ਹਾਂ ਨਹੀਂ ਹੈ ਇਹ ਬਿਲਕੁਲ ਸੱਚੀਆਂ ਗੱਲਾਂ ਨੇ। ਕਹਿੰਦਾ ਜੇ ਸੱਚੀਆਂ ਗੱਲਾਂ ਨੇ ਤਾਂ ਤੁਸੀਂ ਉਨ੍ਹਾਂ ਦੇ ਸਿੱਖ ਨਹੀਂ ਹੋ। ਤੁਸੀਂ ਗੁਲਾਮ ਹੋਏ ਬੈਠੇ ਹੋ। ਧਰਮ ਤੁਸੀਂ ਨਹੀਂ ਆਪਣਾ ਰੱਖ ਸਕਦੇ, ਇਥੇ ਆ ਕੇ ਕੇਸ ਦਾੜ੍ਹੀਆਂ ਮੁਨਾ ਦਿੰਦੇ ਹੋ, ਧਰਮ ਤੋਂ ਬੇ-ਪੱਤ ਹੋ ਜਾਂਦੇ ਹੋ ਤੇ ਗੱਲਾਂ ਤੁਸੀਂ ਉਹਨਾਂ ਦੀਆਂ ਕਰਦੇ ਹੋ ਜਿਹੜੇ ਸੀਸ ਤਲੀ ਤੇ ਧਰ ਕੇ ਲੜਦੇ ਰਹੇ; ਜਾਂ ਤੁਹਾਡੇ 'ਚ ਨੁਕਸ ਹੈ, ਤੁਸੀਂ ਤਾਂ ਨਾ ਇਹ ਗੱਲ ਕਹੋ ਕਿ ਸਾਡੇ ਬਜ਼ੁਰਗ ਸੀ। ਸੋ ਕਹਾਣੀਆਂ ਹੀ ਸਾਨੂੰ ਜੀਉਂਦਾ ਰਖਦੀਆਂ ਨੇ, ਜੀਵਨ ਨਹੀਂ ਸਾਡਾ ਅਮਲੀ ਰੂਪ ਵਿਚ। ਸੋ ਗੁਰੂ ਘਰ ਦੇ ਅੰਦਰ ਸੇਵਾ ਤੇ ਸਿਮਰਨ ਦੋ ਬਰਾਬਰ ਦੀਆਂ ਚੀਜ਼ਾਂ ਨੇ। ਸੇਵਾ ਦੇ ਅਨੇਕ ਤਰੀਕੇ ਨੇ, ਅਨੇਕ ਤਰ੍ਹਾਂ ਦੇ ਨਾਲ ਸੇਵਾ ਕੀਤੀ ਜਾਂਦੀ ਹੈ ਤੇ ਸਿਮਰਨ ਵਾਹਿਗੁਰੂ ਦੀ ਯਾਦ ਦਾ ਨਾਉਂ ਹੈ।

ਸੋ ਭਾਈ ਲਹਿਣਾ ਜੀ ਗੁਰੂ ਨਾਨਕ ਪਾਤਿਸ਼ਾਹ ਦੀ ਸੰਗਤ 'ਚ ਆ ਗਏ, ਬੜਾ ਕੁਝ ਆਪ ਨੇ, ਬੜੇ ਕੌਤਕ ਦੇਖੇ ਤੇ ਆਪ ਤਨੋਂ ਮਨੋ ਹੋ ਕੇ ਸੇਵਾ ਕਰਦੇ ਨੇ। ਗੁਰੂ ਦੀ ਜੋ ਸੇਵਾ ਹੈ ਉਹ ਸਾਰੀਆਂ ਸੇਵਾ ਤੋਂ ਵੱਡੀ ਹੋਇਆ ਕਰਦੀ ਹੈ।

***ਪੈਰੀ ਪੈ ਪਾਖਾਕ ਹੋਇ ਛਡਿ ਮਣੀ ਮਨੂਰੀ।***
***ਪਾਣੀ ਪਖਾ ਪੀਹਣਾ ਨਿਤ ਕਰੈ ਮਜੂਰੀ।***
***ਤ੍ਰਪੜ ਝਾੜਿ ਵਿਛਾਇਦਾ ਚੁਲਿ ਝੋਕਿ ਨ ਝੂਰੀ।***
***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ॥***
***ਚੰਦਨੁ ਹੋਵੈ ਸਿੰਮਲਹੁ ਫਲੁ ਵਾਸੁ ਹਜੂਰੀ।***
***ਪੀਰ ਮੁਰੀਦਾ ਪਿਰਹੜੀ ਗੁਰਮੁਖਿ ਮਤਿ ਪੂਰੀ॥*** ***ਭਾਈ ਗੁਰਦਾਸ ਜੀ ਦੀ ਵਾਰ 27/19***

ਕਹਿੰਦੇ, ਮੁਰਦੇ ਦੇ ਸਮਾਨ ਜਿੰਨਾ ਚਿਰ ਨਹੀਂ ਹੁੰਦਾ, ਉਨੀ ਦੇਰ ਤੱਕ ਸੇਵਾ ਨਹੀਂ ਕਰ ਸਕਦਾ ਕਿਉਂਕਿ-

***ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥*** ***ਪੰਨਾ - 51***

ਜਿਸ ਨੂੰ ਜ਼ਰਾ ਕੁ ਗੱਲ ਕਹੀ ਤੇ ਗੁੱਸਾ ਆ ਜਾਵੇ, ਕਹਿੰਦੇ ਉਹ ਸੇਵਕ ਨਹੀਂ ਹੋਇਆ ਕਰਦਾ, ਉਹ ਤਾਂ ਰਸਮ ਪੂਰੀ ਕਰਨ ਵਾਲਾ ਹੈ। ਆਮ ਤੁਸੀਂ ਦੇਖ ਲਓ ਅਖੰਡ ਪਾਠ ਕਰਦੇ ਨੇ, ਥੋੜ੍ਹਾ ਜਿਹਾ ਸਮਾਂ, 10 ਮਿੰਟ ਉਪਰ ਲੰਘ ਜਾਣ, ਅੱਗ ਬਗੋਲਾ ਹੋ ਜਾਂਦਾ ਹੈ, ਉਂਞ ਸੇਵਾ ਕਰਦਾ ਹੈ। ਇੰਜ ਤਾਂ ਸੇਵਾ ਨਹੀਂ ਹੁੰਦੀ, ਉਸ ਨੂੰ ਤਾਂ ਸ਼ੁਕਰ 'ਚ ਰਹਿਣਾ ਚਾਹੀਦਾ ਹੈ ਕਿ ਮੇਰੇ ਤੋਂ ਮਹਾਰਾਜ ਸੇਵਾ ਲੈਂਦੇ ਨੇ, ਕਿਤੇ ਸੇਵਾ ਨਾ ਮੇਰੇ ਤੋਂ ਖੋਹ ਲੈਣ। ਸੇਵਾ ਦੀ ਥਾਂ ਤੇ ਅਭਿਮਾਨ ਆ ਜਾਂਦਾ ਹੈ। ਉਹਦਾ ਕਾਰਨ ਇਹ ਹੈ ਕਿ ਬਿਰਤੀ 'ਚ ਫਰਕ ਹੈ। ਜੇ ਬਿਰਤੀ 'ਚ ਨਾ ਫਰਕ ਹੋਵੇ, ਸਿਧਾਂਤ ਤੇ ਅਮਲ ਦੋ ਚੀਜ਼ਾਂ ਇਕੱਠੀਆਂ ਹੋ ਜਾਣ, ਫੇਰ ਨਤੀਜਾ ਨਿਕਲਿਆ ਕਰਦਾ ਹੈ। ਜੇ ਸਿਧਾਂਤ ਤੇ ਅਮਲ 'ਚ ਫਰਕ ਹੋਵੇ, ਫੇਰ ਨਹੀਂ ਨਿਕਲਿਆ ਕਰਦਾ। ਸੇਵਾ ਦਿਖਾ ਕੇ ਕਰਨੀ ਮਹਾਰਾਜ ਕਹਿੰਦੇ ਲੇਖੇ 'ਚ ਨਹੀਂ ਪੈਂਦੀ-

***ਵਿਚਿ ਹਉਮੈ ਸੇਵਾ ਥਾਇ ਨ ਪਾਏ॥*** ***ਪੰਨਾ - 1070***

ਸੇਵਾ ਥਾਂ ਨਹੀਂ ਪੈਂਦੀ ਜੇ ਅਭਿਮਾਨ ਦੇ ਪ੍ਰਭਾਵ 'ਚ ਵਿਚ ਕਰਦਾ ਹੈ। ਜੇ ਸੇਵਾ ਕਰਨੀ ਹੈ ਤਾਂ -

***ਮੁਰਦੇ ਵਾਂਗਿ ਮੁਰੀਦੁ ਹੋਇ ਕਰਿ ਸਿਦਕ ਸਬੂਰੀ॥*** ***ਭਾਈ ਗੁਰਦਾਸ ਜੀ ਦੀ ਵਾਰ 27/19***

ਉਹਦਾ ਚਾਹੇ ਆਦਰ ਕਰਦੈ, ਚਾਹੇ ਪ੍ਰਸੰਸਾ ਕਰਦੈ, ਨਹੀਂ ਕਰਦਾ। ਸਾਨੂੰ ਆਦਤ ਪਈ ਹੈ ਕਿ ਸੇਵਾ ਕਰਦਾ ਹੈ ਤਾਂ ਅਸੀਂ ਉਹਦੀ ਪ੍ਰਸੰਸਾ ਕਰਦੇ ਹਾਂ ਕਿ ਇਹ ਜੋੜਿਆਂ ਵਾਲੇ ਬੜੀ ਸੇਵਾ ਕਰਦੇ ਨੇ, ਦੇਖੋ ਕਿੰਨੀ ਮਿਹਨਤ ਕਰ ਰਹੇ ਹਨ। ਇਸ ਦਾ ਫਾਇਦਾ ਕੀ ਹੋਇਆ? ਉਹ ਤਾਂ ਗੁਰੂ ਨੂੰ ਖੁਸ਼ ਕਰਨ ਵਾਸਤੇ

ਕਰ ਰਹੇ ਨੇ, ਪ੍ਰਸੰਸਾ ਲੈਣ ਵਾਸਤੇ ਤਾਂ ਨਹੀਂ ਕਰ ਰਹੇ। ਜੇ ਪ੍ਰਸੰਸਾ ਦੀ ਉਹਨਾਂ ਦੇ ਮਨ ਵਿਚ ਖਾਹਿਸ਼ ਹੈ ਤਾਂ ਉਹਨਾਂ ਦੀ ਸੇਵਾ ਕਿਸੇ ਥਾਂ ਨਹੀਂ ਪੈਂਦੀ। ਕੇਵਲ ਦਿਖਾਵਾ ਤੇ ਪ੍ਰਸੰਸਾ ਕਰਾਉਂਦੀ ਹੈ। ਸੋ ਜਿਹੜਾ ਮੁਰੀਦ ਮੁਰਦੇ ਵਾਂਗ ਹੋ ਕੇ ਸੇਵਾ ਕਰਦਾ ਹੈ ਉਹਦੇ 'ਚ ਕੋਈ ਵੀ ਇੱਛਾ ਨਹੀਂ ਹੁੰਦੀ, ਕੇਵਲ ਇਕ ਇੱਛਾ ਹੁੰਦੀ ਹੈ ਕਿ ਮੇਰਾ ਗੁਰੂ ਪ੍ਰਸੰਨ ਹੋ ਜਾਵੇ। ਸੇਵਾ ਦੇ ਵਿਚ ਪ੍ਰਾਪਤੀਆਂ ਨੇ ਸਾਧ ਸੰਗਤ ਜੀ! ਇਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ –

*ਧਾਰਨਾ – ਕਰਕੇ ਕੋਈ ਵੇਖ ਲਓ,*
*ਸੇਵਾ ਤੋਂ ਮਿਲਦੈ ਮੇਵਾ –2, 2.*

*ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥* *ਪੰਨਾ – 116*

ਇਕ ਦੋ ਚਾਰ ਚੀਜ਼ਾਂ ਨਹੀਂ, ਕਹਿੰਦੇ ਜਿੰਨੀਆਂ ਵੀ ਉਸ ਦੀ ਇੱਛਾ ਹੈ, ਉਹ ਸਾਰੀਆਂ ਮਿਲ ਜਾਂਦੀਆਂ ਹਨ।

*ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ॥*
*ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ॥*
*ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ॥* *ਪੰਨਾ – 116*

ਪੂਰੇ ਭਾਗ ਹੋਣ ਤਾਂ ਗੁਰੂ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੀ ਸੇਵਾ ਜਿਸ ਨੇ ਕਰ ਲਈ, ਗੁਰੂ ਨੂੰ ਪ੍ਰਸੰਨ ਕਰ ਲਿਆ, ਉਸ ਨੂੰ ਕਿਸੇ ਚੀਜ਼ ਦਾ ਘਾਟਾ ਨਹੀਂ ਰਹਿੰਦਾ।

*ਧਰਤੀ ਬੀਉ ਬੀਜਾਇ ਸਹਸ ਫਲਾਇਆ॥* *ਭਾਈ ਗੁਰਦਾਸ ਜੀ ਦੀ ਵਾਰ 14/20*

ਧਰਤੀ 'ਚ ਇਕ ਦਾਣਾ ਪਾ ਦਿਓ। ਪਹਿਲਾਂ ਸੇਵਾ ਕੀਤੀ, ਪੰਜ ਸੱਤ ਵਾਰੀ ਹੱਲ ਵਾਹਿਆ, ਨਦੀਣ ਕੱਢਿਆ, ਮਿੱਟੀ ਬਰੀਕ ਕੀਤੀ, ਪਾਣੀ ਦਿੱਤਾ ਤੇ ਵੱਤਰ ਤੇ ਲਿਆ ਕੇ ਇਕ ਦਾਣਾ ਪਾ ਦਿੱਤਾ। ਕਹਿੰਦੇ ਉਹ ਇਕ ਦਾਣਾ ਜਿਹੜਾ ਹੈ ਉਹ ਸੈਂਕੜੇ ਗੁਣਾਂ ਹੋ ਕੇ ਫਲ ਗਿਆ –

*ਧਰਤੀ ਬੀਉ ਬੀਜਾਇ ਸਹਸ ਫਲਾਇਆ॥*
*ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ॥* *ਭਾਈ ਗੁਰਦਾਸ ਜੀ ਦੀ ਵਾਰ 14/20*

ਕਹਿੰਦੇ ਜੇ ਗੁਰਸਿਖ ਨੂੰ ਪ੍ਰਸ਼ਾਦਾ ਛਕਾ ਦੇਵੇ ਕੋਈ, ਉਹਦਾ ਜਿਹੜਾ ਫਲ ਮਿਲਣਾ ਹੈ, ਭਾਈ ਗੁਰਦਾਸ ਜੀ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਦਾ ਮਾਣ ਪ੍ਰਾਪਤ ਹੈ, ਕਹਿੰਦੇ ਉਹ ਲਿਖਿਆ ਨਹੀਂ ਜਾ ਸਕਦਾ ਕਿ ਕੀ ਫਲ ਹੁੰਦੈ, ਇਸ ਦਾ ਮਤਲਬ ਹੈ ਕਿ ਬਹੁਤ ਵੱਡਾ ਫਲ ਹੈ। ਆਮ ਵੀ ਫਲ ਹੁੰਦਾ ਹੈ। ਰਾਜਾ ਬਿਕਰਮਾਜੀਤ ਜੋ 2000 ਸਾਲ ਪਹਿਲਾਂ ਹਿੰਦੁਸਤਾਨ 'ਚ ਹੋਏ ਨੇ ਤੇ ਜਿਨ੍ਹਾਂ ਦੇ ਰਾਜ ਨੂੰ ਸਤਿਜੁਗ ਦਾ ਰਾਜ ਕਿਹਾ ਜਾਂਦਾ ਹੈ। ਉਹਨਾਂ ਦੇ ਵੱਡੇ ਵੱਡੇ ਸ਼ਿਲਾ ਲੇਖ ਮਿਲਦੇ ਹਨ ਤੇ ਇਕ ਲੇਖ ਮੰਦਰ 'ਚ ਲੱਗਿਆ ਹੋਇਆ ਹੈ। ਉਹਦੇ 'ਚ ਇਹ ਲਿਖਦੇ ਨੇ ਕਿ ਤਾਸ਼ਕੰਦ ਤੋਂ ਲੈ ਕੇ ਬ੍ਰਹਮਾ ਤੱਕ ਉਹਨਾਂ ਦਾ ਰਾਜ ਸੀ। ਅਫਗਾਨਿਸਤਾਨ ਵਗੈਰਾ ਸਾਰਾ ਉਹਨਾਂ ਦਾ ਰਾਜ ਸੀ ਤੇ ਇੰਤਜ਼ਾਮ ਕਿੱਡਾ ਸੀ, ਕਹਿੰਦੇ ਕੋਈ ਚੋਰ ਨਹੀਂ ਹੈ ਸਾਰੇ ਰਾਜ ਵਿਚ। ਇਸ ਕਰਕੇ ਮੈਂ ਹੁਕਮ ਕਰ ਦਿੱਤਾ ਹੈ ਕਿ ਕੋਈ ਬੰਦਾ ਆਪਣੇ ਘਰ ਨੂੰ ਤਾਲਾ ਨਾ ਲਾਵੇ, ਜੌਹਰੀਆਂ ਨੂੰ ਹੁਕਮ ਸੀ ਕਿ ਸੋਨੇ ਦੀਆਂ ਦੁਕਾਨਾਂ ਨੂੰ ਤਾਲਾ ਨਹੀਂ ਲਾਉਣਾ ਬਿਲਕੁਲ। ਤਾਲਾ ਲਾਉਣਾ ਇਹ ਦਸਦਾ ਹੈ ਕਿ ਸਰਕਾਰ ਦੇ ਉਤੇ ਬੇਵਿਸ਼ਵਾਸੀ ਹੈ। ਲੋਕਾਂ ਨੂੰ ਵਿਸ਼ਵਾਸ ਨਹੀਂ ਹੈ ਸਰਕਾਰ ਦੇ ਉਤੇ। ਕਿੱਡੀ ਵੱਡੀ ਬਾਤ ਸੀ ਉਸ ਵੇਲੇ, ਇਹ 2000 ਸਾਲ ਪਹਿਲਾਂ ਦੀ ਗੱਲ ਹੈ। ਫੇਰ ਲਿਖਦੇ ਨੇ ਕਿ ਮੇਰੇ ਰਾਜ ਦੇ ਅੰਦਰ ਕੋਈ ਕਲਾਲਖਾਨਾ ਨਹੀਂ। ਕਲਾਲਖਾਨਾ ਸ਼ਰਾਬ ਖਾਨੇ ਨੂੰ ਕਹਿੰਦੇ ਨੇ ਤੇ ਸਾਰੇ ਰਾਜ ਦੇ ਅੰਦਰ ਕੋਈ ਵੀ ਆਦਮੀ ਸ਼ਰਾਬ ਨਹੀਂ ਪੀਂਦਾ, ਤੇ ਮੇਰੇ ਰਾਜ ਦੇ ਅੰਦਰ ਵੇਸਵਾ ਨਹੀਂ ਹੈ, ਕੋਈ ਵਿਭਚਾਰੀ ਨਹੀਂ ਹੈ, ਸਾਰੇ ਕਰਮ-ਧਰਮ ਦੇ ਪੱਕੇ ਲੋਕ ਨੇ।

ਇਕ ਦਿਨ ਉਸ ਨੇ ਆਪਣਾ ਪ੍ਰਤਾਪ ਦੇਖ ਕੇ ਇਹ ਜਾਨਣ ਦੀ ਕੋਸ਼ਿਸ਼ ਕੀਤੀ ਕਿ ਉਹ ਕਿਹੜਾ ਕਰਮ ਹੈ ਜਿਹੜਾ ਕਰਮ ਕਰਨ ਦੇ ਨਾਲ ਮੈਨੂੰ ਐਡਾ ਅਮਨ ਚੈਨ ਵਾਲਾ ਰਾਜ ਪ੍ਰਾਪਤ ਹੋਇਐ। ਰਾਜ ਤਾਂ ਪ੍ਰਾਪਤ ਹੋ ਜਾਂਦਾ ਹੈ ਪਰ ਅਮਨ ਚੈਨ ਵਾਲਾ ਰਾਜ ਕਿਸੇ ਭਾਗਾਂ ਵਾਲੇ ਨੂੰ ਪ੍ਰਾਪਤ ਹੁੰਦਾ ਹੈ। ਡੇਢ ਸੌ

ਸਾਲ ਦੀ ਉਮਰ ਬਿਕਰਮਾਜੀਤ ਦੀ ਹੋਈ ਹੈ। ਉਹ ਡੇਢ ਸੌ ਸਾਲ ਦਾ ਸੀ ਜਦੋਂ ਰਾਜੇ ਸ਼ੱਲ ਨਾਲ ਉਹਦਾ ਯੁੱਧ ਹੋਇਆ। ਸੋ ਉਸ ਨੇ ਆਪਣੇ ਰਾਜ ਜੋਤਸ਼ੀਆਂ ਨੂੰ ਬੁਲਾਇਆ ਕਿ ਇਹ ਦੱਸੋ ਕਿ ਮੇਰਾ ਕਿਹੜਾ ਕਰਮ ਹੈ ਜਿਸ ਕਰਕੇ ਇਹ ਐਡਾ ਰਾਜ ਪ੍ਰਾਪਤ ਹੋਇਆ। ਬੜੇ ਹਿਸਾਬ-ਕਿਤਾਬ ਕੱਢੇ ਉਨ੍ਹਾਂ ਨੇ, ਕੱਖ ਨਹੀਂ ਸਮਝ 'ਚ ਪੈਂਦੀ। ਨਾਲ ਉਹਨੇ ਕਹਿ ਦਿਤਾ ਕਿ ਇਕ ਹਫਤੇ ਦੀ ਮੋਹਲਤ ਹੈ। ਜੇ ਤੁਸੀਂ ਨਾ ਦੱਸ ਸਕੇ, ਮੈਂ ਤੁਹਾਨੂੰ ਸਜ਼ਾ ਦੇਵਾਂਗਾ - ਸਖਤ ਸਜ਼ਾ, ਹੋ ਸਕਦਾ ਹੈ ਕਿ ਮੈਂ ਤੁਹਾਨੂੰ ਸਜਾਏ ਮੌਤ ਤੱਕ ਵੀ ਦੇਵਾਂ। ਸੋ ਇਸ ਤਰ੍ਹਾਂ ਦੀ ਜਦ ਬਾਤ ਹੋਈ, ਸਾਰੇ ਫਿਕਰ 'ਚ ਪੈ ਗਏ। ਜਦੋਂ 6 ਦਿਨ ਲੰਘੇ, ਰਾਜ ਜੋਤਸ਼ੀ ਦਾ ਚਿਹਰਾ ਉਤਰ ਗਿਆ ਤਾਂ ਉਸ ਦੀ ਲੜਕੀ ਨੇ ਪੁਛਿਆ ਕਿ ਪਿਤਾ ਜੀ! ਕੀ ਕਾਰਨ ਹੈ ਤੁਸੀਂ ਐਨੇ ਗਮਗੀਨ ਕਿਉ ਰਹਿੰਦੇ ਹੋ? ਗੱਲ ਦੱਸ ਦੇਈਦੀ ਹੈ, ਜੇ ਕੋਈ ਨਾ ਦੱਸਣ ਵਾਲਾ ਹੋਵੇ ਤਾਂ ਕੰਧ ਨੂੰ ਗੱਲ ਦੱਸ ਦਿਓ; ਜੇ ਕੋਈ ਸਲਾਹ ਦੇਣ ਵਾਲਾ ਨਾ ਹੋਵੇ ਤਾਂ ਕੰਧ ਤੋਂ ਸਲਾਹ ਲੈ ਲਵੋ। ਇਸ ਦਾ ਮਤਲਬ ਹੈ, ਸਲਾਹ ਲੈ ਕੇ ਕੰਮ ਕਰੋ। ਕਿਸੇ ਆਪਣੇ ਹਮਦਰਦੀ ਨੂੰ ਭੇਦ ਖੋਲ੍ਹ ਦਿਓ, ਕੋਈ ਹੱਲ ਕਰ ਦੇਵੇਗਾ। ਕਹਿਣ ਲੱਗੀ, "ਤੁਸੀਂ ਦੱਸੋ, ਆਪਣੇ ਆਪ 'ਚ ਨਾ ਗੱਲ ਰੱਖੋ।" ਕਹਿਣ ਲੱਗੇ, "ਬੇਟਾ! ਮਹਾਰਾਜਾ ਬਿਕਰਮਾਜੀਤ ਨੇ ਇਕ ਪ੍ਰਸ਼ਨ ਕੀਤਾ ਹੈ ਤੇ ਇਸਦਾ ਉੱਤਰ ਕੋਈ ਨਹੀਂ ਲੱਭ ਸਕਿਆ ਅਜੇ ਤੱਕ।" ਕਹਿੰਦੀ, "ਲੈ ਇਹ ਤਾਂ ਤੁਸੀਂ ਮੈਨੂੰ ਪਹਿਲਾਂ ਹੀ ਦਸਦੇ, ਮੈਂ ਜਵਾਬ ਦੇਵਾਂਗੀ।" ਸੱਤਵਾਂ ਦਿਨ ਆ ਗਿਆ, ਦਰਬਾਰ ਲੱਗ ਗਿਆ, ਲੜਕੀ ਦਰਬਾਰ 'ਚ ਬੈਠ ਗਈ ਜਾ ਕੇ। ਉਸ ਦੇ ਪਿਤਾ ਨੇ ਕਿਹਾ, ਮਹਾਰਾਜ! ਇਸ ਗੱਲ ਦਾ ਜਵਾਬ ਮੇਰੀ ਲੜਕੀ ਦੇਵੇਗੀ ਕਿ ਤੁਸੀਂ ਕਿਹੜਾ ਚੰਗਾ ਕਰਮ ਕਰਿਐ, ਜਿਸ ਦੇ ਕਰਕੇ ਤੁਹਾਨੂੰ ਐਡਾ ਰਾਜ ਪ੍ਰਾਪਤ ਹੋਇਆ ਹੈ। ਲੜਕੀ ਨੂੰ ਬੁਲਾਇਆ, ਉਸ ਨੇ ਝੁਕ ਕੇ ਪ੍ਰਣਾਮ ਕੀਤੀ, ਕਹਿਣ ਲੱਗੀ, "ਮਹਾਰਾਜ! ਦੱਸ ਤਾਂ ਮੈਂ ਦਿੰਦੀ ਹਾਂ ਪਰ ਤੁਹਾਨੂੰ ਯਕੀਨ ਨਹੀਂ ਆਉਣਾ, ਇਸ ਕਰਕੇ ਯਕੀਨ ਆਉਣ ਵਾਸਤੇ ਤੁਸੀਂ ਖੇਚਲ ਕਰੋ ਕਿ ਇਥੋਂ 30 ਮੀਲ ਦੇ ਉਤੇ ਇਕ ਮਹਾਤਮਾ ਰਹਿੰਦੇ ਨੇ ਤੇ ਉਹ ਸਵਾਹ ਪੀਂਦੇ ਨੇ ਘੋਲ ਕੇ, ਉਹਨਾਂ ਦੇ ਕੋਲ ਚਲੇ ਜਾਓ, ਉਹ ਤੁਹਾਡੇ ਪ੍ਰਸ਼ਨ ਦਾ ਜਵਾਬ ਦੇਣਗੇ। ਉਸੇ ਤਰ੍ਹਾਂ ਕੀਤਾ ਗਿਆ ਉਥੇ ਜਾ ਕੇ ਮਹਾਂਪੁਰਸ਼ਾਂ ਨੂੰ ਨਮਸ਼ਕਾਰ ਕਰੀ। ਉਸ ਤੋਂ ਬਾਅਦ ਪੁੱਛਿਆ, ਤਾਂ ਆਪ ਨੇ ਫੁਰਮਾਇਆ ਕਿ ਮੈਂ ਦੱਸ ਤਾਂ ਦਿੰਦਾ ਹਾਂ ਪਰ ਤੈਨੂੰ ਯਕੀਨ ਨਹੀਂ ਆਉਣਾ ਇਥੋਂ ਕੁਝ ਮੀਲਾਂ ਦੇ ਫਾਸਲੇ ਤੇ ਇਕ ਹੋਰ ਮਹਾਤਮਾ ਨੇ, ਉਹ ਅੰਗਿਆਰ ਖਾਂਦੇ ਨੇ, ਉਹ ਤੇਰੇ ਪ੍ਰਸ਼ਨ ਦਾ ਜਵਾਬ ਦੇਣਗੇ। ਉਥੇ ਚਲਿਆ ਗਿਆ ਤਾਂ ਉਹ ਮਹਾਤਮਾ ਕਹਿਣ ਲੱਗੇ ਕਿ ਪ੍ਰਸ਼ਨ ਦਾ ਜਵਾਬ ਤਾਂ ਅਸੀਂ ਦੇ ਸਕਦੇ ਹਾਂ, ਹੋ ਸਕਦਾ ਹੈ ਤੈਨੂੰ ਵਿਸ਼ਵਾਸ ਨਾ ਆਏ। ਤੇਰਾ ਜਵਾਬ ਇਕ ਬੱਚੇ ਨੇ ਦੇਣਾ ਹੈ, ਉਹਨੇ ਕੱਲ੍ਹ ਨੂੰ ਜਨਮ ਲੈਣੈ - ਫਲਾਣੇ ਪਿੰਡ ਦੇ ਅੰਦਰ, ਤੇ ਕੁਝ ਘੜੀਆਂ ਉਸਨੇ ਜਿਊਣੈ। ਤੇਰਾ ਜਵਾਬ ਦੇਣ ਵਾਸਤੇ ਆਉਂਦਾ ਹੈ ਬਾਰ-ਬਾਰ ਸੰਸਾਰ ਤੇ, ਅਤੇ ਮਰ ਜਾਂਦਾ ਹੈ ਕਿਉਂਕਿ ਤੂੰ ਉਸ ਤੋਂ ਪੁਛਣ ਨਹੀਂ ਜਾ ਰਿਹਾ। ਅਤਾ-ਪਤਾ ਲੈ ਲਿਆ, ਜਾ ਕੇ ਇੰਤਜ਼ਾਰ ਕੀਤਾ, ਬੱਚਾ ਪੈਦਾ ਹੋਇਆ, ਬਿਕਰਮਾਜੀਤ ਕੋਲ ਲਿਆਂਦਾ ਤਾਂ ਇਸ ਨੇ ਸਵਾਲ ਕਰਿਆ, ਬੱਚਾ ਖਿੜ-ਖੜਾ ਕੇ ਹੱਸਿਆ, ਕਹਿਣ ਲੱਗਿਆ, "ਰਾਜਨ! ਚੰਗਾ ਹੋਇਆ ਤੂੰ ਆ ਗਿਆ।" ਤੂੰ, ਮੈਂ ਤੇ ਅੰਗਿਆਰ ਖਾਣ ਵਾਲਾ ਤੇ ਸਵਾਹ ਘੋਲ ਕੇ ਪੀਣ ਵਾਲਾ ਸਾਧੂ, ਆਪਾਂ ਚਾਰੇ ਤਪ ਕਰ ਰਹੇ ਸੀ। ਕਿੰਨੇ ਜਨਮ ਲੰਘ ਗਏ ਤੇ ਆਪਣੀ ਭਗਤੀ ਅਤੇ ਤਪ ਤੇ ਪ੍ਰਸੰਨ ਹੋ ਕੇ ਵਿਸ਼ਨੂੰ ਭਗਵਾਨ ਨੇ ਕਸਵੱਟੀ ਲਾ ਕੇ ਪਰਖਣਾ ਚਾਹਿਆ ਕਿ ਖਰਾ ਕਿਹੜਾ ਹੈ ਤੇ ਖੋਟਾ ਕਿਹੜਾ ਹੈ। ਪਹਿਲਾਂ ਉਹ ਮਹਾਤਮਾ ਕੋਲ ਆਏ। ਦੋ ਰੋਟੀਆਂ ਆਪਾਂ ਨੂੰ ਲੜਕੀ ਲਿਆ ਕੇ ਦਿੰਦੀ ਹੁੰਦੀ ਸੀ। ਉਹ ਲੜਕੀ ਉਹ ਹੀ ਸੀ ਜੋ ਵਜ਼ੀਰ ਦੀ ਲੜਕੀ ਹੈ ਅੱਜ ਕਲ੍ਹ। ਇਹ ਆਪਾਂ ਲਈ 8 ਰੋਟੀਆਂ ਲਿਆਉਂਦੀ ਸੀ, ਆਪਾਂ ਦੋ-ਦੋ ਵੰਡ ਲੈਂਦੇ ਸੀ। ਭਗਵਾਨ ਅਤਿਥੀ ਦੇ ਰੂਪ ਵਿਚ ਆਪਣੇ ਕੋਲ ਆ ਗਏ ਤੇ ਇਹਨਾਂ ਨੇ ਪਹਿਲੇ ਮਹਾਤਮਾ ਨੂੰ ਕਿਹਾ ਕਿ ਮੈਂ ਬੜਾ ਭੁੱਖਾ ਹਾਂ, ਮੈਨੂੰ ਪ੍ਰਸ਼ਾਦਾ ਦਿਓ। ਉਹਨੇ ਅੱਧੀ ਰੋਟੀ ਦੇ ਦਿਤੀ, ਫੇਰ ਅੱਧੀ ਦੇ ਦਿੱਤੀ, ਫੇਰ ਅੱਧੀ ਦੇ ਦਿੱਤੀ, ਜਦੋਂ ਬਾਕੀ ਦੀ ਅੱਧੀ ਮੰਗੀ, ਉਹ ਕਹਿੰਦਾ ਕਿਉਂ, ਮੈਂ ਸਵਾਹ ਘੋਲ ਕੇ ਪੀਵਾਂਗਾ? ਕਹਿੰਦੇ ਉਹਨਾਂ ਨੇ ਕਿਹਾ, 'ਤਥਾ-ਅਸਤੂ।' ਅੱਗੇ ਦੂਸਰੇ ਮਹਾਤਮਾ ਨੂੰ ਪੁਛਿਆ, ਉਸ ਨੇ ਵੀ ਇਸੇ ਤਰ੍ਹਾਂ ਕਰਿਆ ਤੇ ਉਸਨੇ ਕਿਹਾ, ਕੀ ਮੈਂ ਅੰਗਿਆਰ ਖਾਊਂ - ਪਿਛਲੀ ਅੱਧੀ ਦੇ ਕੇ? ਕਹਿੰਦੇ, 'ਤਥਾ ਅਸਤੂ'। ਮੇਰੇ ਕੋਲ ਆਏ, ਮੈਂ ਵੀ ਇਸੇ ਤਰ੍ਹਾਂ ਕੀਤਾ। ਮੈਂ ਅੱਧੀ ਰੋਟੀ ਆਪਣੇ ਵਾਸਤੇ ਰੱਖੀ, ਜਦੋਂ ਉਹ ਵੀ ਉਸਨੇ ਮੰਗੀ ਤਾਂ ਮੈਂ ਕਿਹਾ ਕਿ ਕੀ ਮੈਂ ਭੁੱਖਾ ਮਰਾਂਗਾ? ਕਹਿੰਦੇ, 'ਤਥਾ-ਅਸਤੂ।' ਤੇਰੇ ਕੋਲ ਆਏ, ਤੂੰ ਦੋਵੇਂ ਪ੍ਰਸ਼ਾਦੇ ਦੇ ਦਿਤੇ ਤੇ ਨਿਮਰਤਾ ਦੇ ਨਾਲ ਸੇਵਾ ਕਰੀ, ਬੇਨਤੀ ਕਰੀ ਕਿ ਮਹਾਰਾਜ! ਜੇ

ਹੁਕਮ ਹੋਵੇ ਤਾਂ ਮੈਂ ਹੋਰ ਲੈ ਆਵਾਂ? ਉਹ ਪ੍ਰਸੰਨ ਹੋਏ ਤੇ ਉਹਨਾਂ ਨੇ ਆਪਣਾ ਰੂਪ ਦਿਖਾਇਆ ਤੇ ਉਹ ਦੋ ਪ੍ਰਸ਼ਾਦਿਆਂ ਦਾ ਬਦਲਾ ਤੈਨੂੰ ਇਹ ਐਡਾ ਵੱਡਾ ਰਾਜ ਮਿਲ ਗਿਆ ਭਾਰਤ ਵਰਸ਼ ਦਾ - ਅਤਿਥੀ ਸੇਵਾ ਦੇ ਬਦਲੇ। ਜਦੋਂ ਸਾਨੂੰ ਪਤਾ ਲਗਿਆ ਕਿ ਇਹ ਤਾਂ ਵਿਸ਼ਨੂੰ ਭਗਵਾਨ ਨੇ ਤਾਂ ਅਸੀਂ ਬੇਨਤੀ ਕੀਤੀ ਕਿ ਹੇ ਭਗਵਾਨ! ਅਸਾਡੀ ਕਲਿਆਣ ਕਦੋਂ ਹੋਵੇਗੀ? ਭਗਵਾਨ ਨੇ ਕਿਹਾ ਕਿ ਤੁਹਾਡਾ ਸਰਾਪ ਉਸ ਦਿਨ ਖਤਮ ਹੋਏਗਾ ਜਿਸ ਦਿਨ ਮੈਂ ਬਿਕਰਮਜੀਤ ਨੂੰ ਪ੍ਰੇਰਾਂਗਾ ਤੇ ਇਹ ਪੁਛੇਗਾ ਕਿ ਮੈਂ ਕਿਹੜਾ ਪੁੰਨ ਕੀਤਾ ਹੈ ਜਿਸ ਦੇ ਕਰਕੇ ਮੈਨੂੰ ਐਡਾ ਰਾਜ ਪ੍ਰਾਪਤ ਹੋਇਆ। ਉਸ ਵੇਲੇ ਤੇਰੇ ਕੋਲੋਂ ਪੁਛੇਗਾ - ਜਨਮ ਸਮੇਂ। ਉਸ ਦਿਨ ਫੇਰ ਤੁਹਾਡੇ ਸਾਰਿਆਂ ਦੇ ਸਰੀਰ ਛੁੱਟ ਕੇ ਬੇਕੁੰਠ ਧਾਮ 'ਚ ਜਾਓਂਗੇ। ਸੋ ਕਹਿਣ ਲੱਗੇ, ਰਾਜਨ! ਸਿਰਫ ਦੋ ਪ੍ਰਸ਼ਾਦੇ ਛਕਾਉਣ ਦਾ ਫਲ ਤੈਨੂੰ ਐਡਾ ਰਾਜ ਪ੍ਰਾਪਤ ਹੋਇਆ ਹੈ-

ਸੋ ਭਾਈ ਗੁਰਦਾਸ ਜੀ ਕਹਿੰਦੇ ਨੇ -

***ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ॥*** ***ਭਾਈ ਗੁਰਦਾਸ ਜੀ ਦੀ ਵਾਰ 14/20***

ਬਿਕਰਮਾਜੀਤ ਨੂੰ ਤਾਂ ਰਾਜ ਮਿਲ ਗਿਆ। ਪਰ ਜਿਹੜਾ ਗੁਰਸਿਖ ਨੂੰ ਪ੍ਰਸ਼ਾਦਾ ਛਕਾ ਦਿੰਦਾ ਹੈ - ਬ੍ਰਹਮਗਿਆਨੀ ਮਹਾਂਪੁਰਸ਼ ਨੂੰ, ਕਹਿੰਦੇ ਉਹਦਾ ਲੇਖਾ ਹੀ ਨਹੀਂ ਹੈ ਕਿੰਨਾ ਪੁੰਨ ਬਣ ਜਾਂਦਾ ਹੈ -

***ਧਰਤੀ ਦੇਇ ਫਲਾਇ ਜੋਈ ਫਲ ਪਾਇਆ॥*** ***ਭਾਈ ਗੁਰਦਾਸ ਜੀ ਦੀ ਵਾਰ 14/20***

ਧਰਤੀ 'ਚ ਕੋਈ ਬੀਜ ਪਾ ਲਓ, ਉਹ ਫਲ ਲਿਆ ਹੀ ਦਿੰਦੀ ਹੈ। ਕੋਈ ਬੀਜ, ਬੀਜ ਲਓ, ਗੁਠਲੀ ਬੀਜ ਦਿਓ, ਅੰਬ ਆ ਹੀ ਜਾਵੇਗਾ। ਕਣਕ ਦਾ ਦਾਣਾ ਬੀਜ ਦਿਓ, ਕਣਕ ਆ ਹੀ ਜਾਏਗੀ।

***ਗੁਰ ਸਿਖ ਮੁਖਿ ਸਮਾਇ ਸਭ ਫਲ ਲਾਇਆ।***
***ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ।*** ***ਭਾਈ ਗੁਰਦਾਸ ਜੀ ਦੀ ਵਾਰ 14/20***

ਜਿਹੜਾ ਬੀਜਦਾ ਹੀ ਨਹੀਂ, ਉਹ ਖਾਏਗਾ ਕੀ? ਦੇਖੋ ਨਾ ਤੁਸੀਂ ਸੋਚ ਕੇ? ਮੈਂ ਤਾਂ ਕਹਿ ਰਿਹਾ ਹਾਂ ਭਾਈ ਬੀਜ ਲਓ ਜੇ ਬੀਜ ਹੁੰਦੈ ਕਿਸੇ ਤੇ। ਮਹਾਰਾਜ ਜੀ ਕਹਿੰਦੇ ਮਿਲਣਾ ਨਹੀਂ। ਬੀਜੇ ਬਿਨਾ, ਪੜ੍ਹੋ ਪਿਆਰ ਨਾਲ -

***ਧਾਰਨਾ -*** ***ਕਿਥੋਂ ਭਾਲਦੈਂ ਤੂੰ ਦਾਖ ਬਿਜੌਰੀਆਂ,***
***ਕਿੱਕਰਾਂ ਦੇ ਬੀਜ ਬੀਜ ਕੇ -2, 2.***
***ਮੇਰੇ ਪਿਆਰੇ, ਕਿੱਕਰਾਂ ਦੇ ਬੀਜ ਬੀਜ ਕੇ -2, 2.***
***ਕਿਥੋਂ ਭਾਲਦੈਂ ਤੂੰ ਦਾਖ ਬਿਜੌਰੀਆਂ ... -2.***

***ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥***
***ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥*** ***ਪੰਨਾ - 1379***

ਕਿੱਕਰਾਂ ਦੇ ਬੀਜ ਬੀਜੋਗੇ ਤਾਂ ਕੰਡਿਆਂ ਵਾਲੀਆਂ ਕਿੱਕਰਾਂ ਹੀ ਜੰਮਣਗੀਆਂ। ਫੇਰ ਕਿਥੋਂ ਭਾਲਦਾ ਹੈਂ - ਦਾਖ ਬਿਜੌਰੀਆਂ? ਕਿਉਂਕਿ ਇਹ ਗੱਲ ਬੰਦੇ ਦੇ ਅਜੇ ਤੱਕ ਸਮਝ 'ਚ ਨਹੀਂ ਆਈ ਸੋ ਮਹਾਰਾਜ ਕਹਿੰਦੇ -

***ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ।*** ***ਭਾਈ ਗੁਰਦਾਸ ਜੀ ਦੀ ਵਾਰ 14/20***

ਜਦ ਬੀਜਣਾ ਹੀ ਨਹੀਂ ਤਾਂ ਖਾਏਂਗਾ ਕਿਥੋਂ?

ਇਕ ਵਾਰੀ ਅਕਬਰ ਨੇ ਬੀਰਬਲ ਨੂੰ ਕਿਹਾ, ਚਾਰ ਬੰਦੇ ਲਿਆ ਕੇ ਮੈਨੂੰ ਦੱਸ। ਇਕ ਤਾਂ ਉਹ ਜਿਹੜਾ ਤਿੰਨ ਜਨਮ ਦਾ ਕੰਗਾਲ ਹੋਵੇ, ਇਕ ਉਹ ਜਿਹੜਾ ਤਿੰਨ ਜਨਮ ਦਾ ਅਮੀਰ ਹੋਵੇ। ਇਕ ਉਹ ਜਿਹੜਾ ਹੁਣ ਸੁਖੀ ਅਗੇ ਦੁਖੀ ਹੋਵੇ, ਇਕ ਉਹ ਜਿਹੜਾ ਹੁਣ ਦੁਖੀ ਅਗੇ ਸੁਖੀ ਹੋਵੇ। ਹਫਤੇ ਦੀ ਮੋਹਲਤ ਲੈ ਲਈ, ਚਾਰੇ ਬੰਦੇ ਲਿਆ ਕੇ ਖੜ੍ਹੇ ਕਰ ਦਿੱਤੇ। ਕਹਿੰਦਾ ਮੈਂ ਕਿਵੇਂ ਜਾਣਾ ਕਿ ਤੂੰ ਲੈ ਆਇਆ? ਕਹਿੰਦਾ ਮਹਾਰਾਜ! ਆਹ ਇਕ ਅਮੀਰ ਆਦਮੀ ਸੇਠ ਹੈ। ਇਸ ਨੇ ਛੇਤਰ ਲਵਾਏ ਹੋਏ ਨੇ, ਲੰਗਰ ਚਲ ਰਹੇ ਨੇ, ਭੁੱਖਾ ਆ ਕੇ ਪ੍ਰਸ਼ਾਦਾ ਛਕਦਾ ਹੈ, ਲੋੜ ਵੰਦ ਨੂੰ ਕੱਪੜਾ ਮਿਲਦਾ ਹੈ, ਬੀਮਾਰ ਨੂੰ ਦਵਾਈ ਮਿਲਦੀ ਹੈ ਤੇ ਬੇਅੰਤ ਧਨੀ ਹੈ। ਪਹਿਲਾਂ ਬੀਜਿਆ ਹੋਇਆ ਹੁਣ ਖਾ ਰਿਹਾ ਹੈ, ਹੁਣ ਜਿਹੜਾ ਬੀਜ ਰਿਹਾ ਹੈ ਉਹ ਅਗਲੇ

ਜਨਮ 'ਚ ਖਾਏਗਾ, ਸੋ ਤਿੰਨ ਜਨਮ ਦਾ ਇਹ ਧਨੀ ਪੁਰਸ਼ ਹੈ। ਆਹ ਮਹਾਰਾਜ! ਕੰਗਾਲ ਹੈ - ਗਰੀਬੀ ਦਾ ਮਾਰਿਆ ਹੋਇਆ। ਪਹਿਲਾਂ ਕੁਝ ਦਾਨ ਨਹੀਂ ਕਰ ਸਕਿਆ, ਹੁਣ ਇਸ ਨੂੰ ਮਿਲਿਆ ਕੁਝ ਨਹੀਂ ਹੈ, ਹੁਣ ਇਹ ਬੀਜ ਨਹੀਂ ਰਿਹਾ, ਅਗਾਹਾਂ ਜਾ ਕੇ ਫੇਰ ਭੁੱਖਾ ਮਰੇਗਾ। ਆਹ ਇਕ ਵੇਸ਼ਵਾ ਹੈ, ਜਿਹੜੀ ਆਪਣੇ ਸਰੀਰ ਨੂੰ ਵੇਚਦੀ ਹੈ, ਹੁਸਨ ਨੂੰ ਵੇਚਦੀ ਹੈ, ਨੱਚਦੀ ਹੈ, ਗਾਉਂਦੀ ਹੈ ਅਤੇ ਬੇਅੰਤ ਧਨ ਕਮਾ ਰਹੀ ਹੈ ਪਰ ਨਤੀਜਾ ਇਹ ਹੈ ਕਿ ਹੁਣ ਪੈਸੇ ਦਾ ਸੁਖ ਭਾਲਦੀ ਹੈ, ਫੇਰ ਅਗਲੇ ਜਨਮ ਵਿਚ ਇਸ ਨੂੰ ਨਰਕ ਸਹਿਣੇ ਪੈਣੇ ਨੇ। ਕੁਸ਼ਟੀ ਸਰੀਰ ਮਿਲੇਗਾ, ਬੇਰੰਗ ਸਰੀਰ ਹੋਏਗਾ, ਨਕਸ਼ ਬਿਲਕੁਲ ਗੰਦੇ ਹੋਣਗੇ, ਦੁੱਖਾਂ ਦੀ ਭਰੀ ਹੋਈ, ਜਮਾਂਦਰੂ ਦੁਖਾਂ ਦਾ ਭਰਿਆ ਹੋਇਆ ਸਰੀਰ ਹੋਏਗਾ ਤੇ ਤ੍ਰਿਸਕਾਰ ਹੋਏਗਾ ਸਮਾਜ ਦੇ ਅੰਦਰ। ਸੋ ਇਹ ਦੁਖੀ ਹੋਏਗੀ ਅਗਲੇ ਜਨਮ ਵਿਚ। ਚੌਥਾ ਬੰਦਾ ਮਹਾਰਾਜ ਜੀ ਇਹ ਤਪੀ ਹੈ, ਧੂਣੀਆਂ ਤਾਪ ਰਿਹਾ ਹੈ, ਜਲ ਧਾਰੇ ਕਰ ਰਿਹਾ ਹੈ। ਤਪ ਦਾ ਫਲ ਰਾਜ ਹੋਇਆ ਕਰਦਾ ਹੈ।

*ਤਪੋਂ ਰਾਜ ਰਾਜੋਂ ਨਰਕ।*

ਜੇ ਰਾਜਾ ਧਰਮੀ ਨਾ ਰਹੇ, ਫੇਰ ਨਰਕਾਂ 'ਚ ਜਾਇਆ ਕਰਦਾ ਹੈ। ਸੋ ਮਹਾਰਾਜ! ਇਹ ਹੁਣ ਤਪ ਕਰਦਾ ਹੈ। ਕਿਉਂਕਿ ਇੱਛਾ ਨਾਲ ਕਰ ਰਿਹਾ ਹੈ ਇਸ ਕਰਕੇ ਇਹਦਾ ਫਲ ਇਸ ਨੂੰ ਰਾਜ ਮਿਲੇਗਾ। ਸੋ ਭਾਈ ਗੁਰਦਾਸ ਜੀ ਲਿਖਦੇ ਨੇ ਕਿ -

***ਬੀਜੇ ਬਾਝੁ ਨ ਖਾਇ ਨ ਧਰਤਿ ਜਮਾਇਆ॥ ਭਾਈ ਗੁਰਦਾਸ ਜੀ ਦੀ ਵਾਰ 14/20***

ਧਰਤੀ ਕਿਵੇਂ ਜਮਾ ਦਏਗੀ, ਜੇ ਬੀਜਦਾ ਹੀ ਨਹੀਂ ਹੈ। ਦੁਖ ਬੀਜ ਕੇ ਹਜ਼ਾਰ ਦੁੱਖ ਮਿਲ ਜਾਂਦਾ ਹੈ। ਬੀਜ ਦਾ ਵੀ ਸਮਾਂ ਆਇਐ ਪਰ ਬੀਜ ਨਾ ਸਕਿਆ। ਸੋ ਇਸ ਤਰ੍ਹਾਂ ਦੇ ਨਾਲ -

***ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ॥ ਭਾਈ ਗੁਰਦਾਸ ਜੀ ਦੀ ਵਾਰ 14/20***

ਚਾਹੇ ਪੈਸੇ ਦੀ ਸੇਵਾ ਕਰਦਾ ਹੈ, ਚਾਹੇ ਸਰੀਰਕ ਤੌਰ ਤੇ ਕਰਦਾ ਹੈ, ਚਾਹੇ ਵਿਦਿਆ ਪੜ੍ਹਾਉਂਦਾ ਹੈ, ਚਾਹੇ ਡਾਕਟਰੀ ਕਰਦਾ ਹੈ, ਇਹ ਸਾਰੀਆਂ ਸੇਵਾਵਾਂ ਨੇ। ਜੇ ਪੁਲਿਸ ਦਾ ਸਿਪਾਹੀ ਠੀਕ ਤਰੀਕੇ ਨਾਲ ਆਪਣੀ ਡਿਊਟੀ ਦੇਵੇ, ਬਹੁਤ ਵੱਡੀ ਸੇਵਾ ਹੈ, ਉਹਦੇ ਜਿੰਨੀ ਸੇਵਾ ਕਿਸੇ ਦੀ ਵੀ ਨਹੀਂ ਹੈ ਕਿਉਂਕਿ ਸਾਰੇ ਲੋਕ ਸੁਖ ਅਰਾਮ ਨਾਲ ਸੌਂ ਸਕਦੇ ਨੇ, ਕਿਸੇ ਨੂੰ ਕਿਸੇ ਦਾ ਡਰ ਨਹੀਂ ਰਹਿੰਦਾ ਤੇ ਉਹਦੀ ਸੇਵਾ ਦਾ ਫਲ ਬਹੁਤ ਵੱਡਾ ਹੋ ਜਾਂਦਾ ਹੈ। ਫੌਜ ਦਾ ਸਿਪਾਹੀ ਆਪਣੀ ਜਾਨ ਤਲੀ ਤੇ ਰੱਖ ਕੇ ਰੱਖਿਆ ਕਰ ਰਿਹਾ ਹੈ ਸਾਰੇ ਦੇਸ਼ ਦੀ। ਸੋ ਹਰ ਮੈਦਾਨ ਦੇ ਅੰਦਰ ਸੇਵਾ ਹੀ ਸੇਵਾ ਹੈ। ਕਹਿੰਦੇ ਸੇਵਾ ਦਾ ਫਲ ਮਿਲਦਾ ਹੈ ਕੋਈ ਵੀ ਕਰਕੇ ਦੇਖ ਲਓ। ਐਸੀਆਂ ਗੁਰੂ ਘਰ ਦੇ ਅੰਦਰ ਬੇਅੰਤ ਮਿਸਾਲਾਂ ਆਉਂਦੀਆਂ ਨੇ -

***ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ। ਭਾਈ ਗੁਰਦਾਸ ਜੀ ਦੀ ਵਾਰ 14/20***

ਗੁਰੂ ਪੰਜਵੇਂ ਪਾਤਿਸ਼ਾਹ ਮਹਾਰਾਜ ਜੀ ਦੇ ਘਰ ਬਹੁਤ ਦੇਰ ਤੱਕ ਔਲਾਦ ਨਾ ਹੋਈ। ਮਾਤਾ ਕਰਮੋ ਜੀ, ਪ੍ਰਿਥੀ ਚੰਦ ਦੇ ਘਰੋਂ ਸਨ, ਇਕ ਦਿਨ ਉਹਨਾਂ ਨੇ ਤਾਨ੍ਹਾਂ ਮਾਰਿਆ ਜਦੋਂ ਮਾਤਾ ਗੰਗਾ ਜੀ ਨੇ ਬਸਤਰ ਸੁੱਕਣੇ ਪਾਏ ਹੋਏ ਸੀ। ਗੋਲੀ ਕਹਿਣ ਲੱਗੀ ਕਿ ਦੇਖੋ ਇਹਨਾਂ ਦੇ ਘਰ 'ਚ ਕਿੰਨੇ ਬਸਤਰ ਆਉਂਦੇ ਨੇ। ਕਹਿੰਦੀ, "ਕੋਈ ਨਹੀਂ, ਇਹ ਤਾਂ ਔਤਰੇ ਨੇ, ਸਭ ਕੁਝ ਸਾਡੇ ਕੋਲ ਹੀ ਆ ਜਾਣਾ ਹੈ, ਥੋੜ੍ਹੇ ਦਿਨਾਂ ਦਾ ਹੀ ਕੰਮ ਹੈ।" ਆਹ ਗੱਲ ਉਹਨਾਂ ਦੇ ਮਨ ਤੇ ਲੱਗੀ। ਮਹਾਰਾਜ ਕੋਲ ਉਹਨਾਂ ਨੇ ਬੇਨਤੀ ਕਰੀ ਕਿ ਪਾਤਸ਼ਾਹ! ਸਾਰੀ ਦੁਨੀਆਂ ਨੂੰ ਬਖਸ਼ਿਸ਼ਾਂ ਬਖਸ਼ਦੇ ਹੋ ਤੇ ਦਾਸੀ ਦੀ ਝੋਲੀ ਵਿਚ ਵੀ ਦਾਤ ਪਾ ਦਿਓ - ਪੁੱਤਰ ਦੀ। ਕਹਿਣ ਲੱਗੇ ਅਸੀਂ ਗੁਰੂ ਨਾਨਕ ਸਾਹਿਬ ਦੇ **trustee** ਹਾਂ, ਸ਼ਰਧਾ ਦੇ ਨਾਲ ਜਗਿਆਸੂ ਆਉਂਦੇ ਨੇ, ਉਹ ਜੋ ਮੰਗਦੇ ਹਨ ਉਹਨਾਂ ਨੂੰ ਦਿੱਤਾ ਜਾਂਦਾ ਹੈ ਪਰ ਇਹ ਆਪਣੇ ਘਰ ਲਈ ਤਾਂ ਨਹੀਂ ਨਾ ਅਸੂਲ ਵਰਤਿਆ ਜਾਂਦਾ ਕਿ ਘਰ ਹੀ ਭਰ ਲਈਏ ਆਪਣਾ। ਬਾਰ-ਬਾਰ ਬੇਨਤੀ ਕਰੀ। ਕਹਿਣ ਲੱਗੇ, "ਤੁਸੀਂ ਸੁਖਮਨੀ ਸਾਹਿਬ ਤਾਂ ਪੜ੍ਹਦੇ ਹੋ ਨਾ?"

ਕਹਿੰਦੇ, "ਹਾਂ ਮਹਾਰਾਜ।" ਕਹਿੰਦੇ, "ਸਾਧੂਆਂ ਦੀ ਜਿਥੇ ਮਹਿਮਾ ਲਿਖੀ ਹੋਈ ਹੈ ਉਥੇ ਆਪ ਨੇ ਪੜ੍ਹਿਆ ਹੋਏਗਾ -

***ਚਾਰਿ ਪਦਾਰਥ ਜੇ ਕੋ ਮਾਗੈ॥ ਸਾਧ ਜਨਾ ਕੀ ਸੇਵਾ ਲਾਗੈ॥*** ***ਪੰਨਾ - 266***

ਤੇ ਤੁਸੀਂ ਮਹਾਂਪੁਰਸ਼ਾਂ ਦੀ ਸੇਵਾ ਕਰੋ।" ਕਹਿਣ ਲੱਗੇ, "ਪਾਤਿਸ਼ਾਹ! ਮਹਾਂਪੁਰਸ਼ ਦੀ ਦੱਸ ਵੀ ਆਪ ਪਾਓ।" ਕਹਿੰਦੇ, "ਬਾਬਾ ਬੁੱਢਾ ਜੀ ਬ੍ਰਹਮਗਿਆਨੀ ਨੇ ਤੇ ਉਹਨਾਂ ਨੂੰ ਤੁਸੀਂ ਪ੍ਰਸੰਨ ਕਰੋ।" ਤਰੀਕਾ ਦੱਸ ਦਿਤਾ ਕਿ ਪ੍ਰਸ਼ਾਦਾ ਲੈ ਕੇ ਜਾਇਓ, ਪ੍ਰਸੰਨ ਕਰਿਓ। ਗੁਰਸਿਖ ਦੇ ਮੁਖ ਦੇ ਵਿਚ ਜੇ ਪ੍ਰਸ਼ਾਦਾ ਪੈ ਜਾਵੇ ਤੇ ਪ੍ਰਸੰਨ ਹੋ ਜਾਵੇ, ਕਹਿੰਦੇ ਐਨੀਆਂ ਦਾਤਾਂ ਦੇ ਦਿੰਦਾ ਹੈ ਜਿਹੜੀਆਂ ਲਿਖੀਆਂ ਨਹੀਂ ਜਾਂਦੀਆਂ।

***ਗੁਰਸਿਖ ਮੁਖਿ ਪਵਾਇ ਨ ਲੇਖ ਲਿਖਾਇਆ।*** ***ਭਾਈ ਗੁਰਦਾਸ ਜੀ ਦੀ ਵਾਰ 14/20***

ਬੇਅੰਤ ਦਾਤਾਂ ਦੇ ਦਿੰਦਾ ਹੈ। ਸੋ ਮਾਤਾ ਜੀ ਪਹਿਲਾਂ ਸ਼ਾਨੋ-ਸ਼ੌਕਤ ਦੇ ਨਾਲ ਗਏ। ਵਰ ਦੀ ਥਾਂ ਤੇ ਸਰਾਪ ਲੈ ਲਿਆ। ਕਹਿੰਦੇ ਗੁਰੂ ਕਿਆਂ ਨੂੰ ਕਿਧਰੋਂ ਭਾਜੜਾਂ ਪੈ ਗਈਆਂ? ਮਾਤਾ ਜੀ ਨੇ ਪੁੱਤਰ ਵਾਸਤੇ ਬੇਨਤੀ ਕਰੀ। ਬਾਬਾ ਜੀ ਕਹਿਨ ਲੱਗੇ ਮਾਤਾ ਜੀ! ਅਸੀਂ ਤਾਂ ਗਰੀਬ ਸਿੱਖ ਹਾਂ। ਅਸੀਂ ਤਾਂ ਸਾਰਾ ਕੁਝ ਗੁਰੂ ਤੋਂ ਲੈਂਦੇ ਹਾਂ, ਗੁਰੂ ਸਮਰੱਥ ਨੇ। ਸਮੁੰਦਰ ਨੂੰ ਛੱਡ ਕੇ ਤੁਸੀਂ ਨਿਕੀ ਜਿਹੀ ਛੱਪੜੀ ਕੋਲ ਕਿਉਂ ਆਏ ਹੋ? ਜਾਉ, ਉਥੋਂ ਹੀ ਮਿਲੇਗਾ ਸਭ ਕੁਝ। ਉਦਾਸ ਹੋ ਕੇ ਵਾਪਸ ਆ ਗਏ। ਮਹਾਰਾਜ ਕਹਿੰਦੇ ਕਿਵੇਂ ਗਏ ਸੀ? ਕਹਿੰਦੇ ਐਂ ਗਏ ਸੀ ਅਸੀਂ, ਰੱਥ ਲੈ ਕੇ ਗਏ ਸੀ, ਗੱਡੀਆਂ ਲੈ ਗਏ ਸੀ। ਕਹਿੰਦੇ ਸੰਤਾਂ ਕੋਲ ਇਉਂ ਜਾਈਦਾ ਹੈ? ਸੰਤਾਂ ਕੋਲ ਜਾਣਾ ਤਾਂ ਨਿਮਰਤਾ ਨਾਲ ਜਾਓ।

***ਕਬੀਰ ਸਾਧੂ ਕਉ ਮਿਲਨੇ ਜਾਈਐ ਸਾਥਿ ਨ ਲੀਜੈ ਕੋਇ॥***
***ਪਾਛੈ ਪਾਉ ਨ ਦੀਜੀਐ ਆਗੈ ਹੋਇ ਸੁ ਹੋਇ॥*** ***ਪੰਨਾ - 1370***

ਸੰਤ ਨੂੰ ਮਿਲਣਾ ਹੈ ਤਾਂ ਘਰੋਂ ਸ਼ਰਧਾ ਦੇ ਨਾਲ ਚਲੋ, ਜਲੂਸ ਕੱਢ ਕੇ ਨਾ ਲੈ ਜਾਓ; ਫੇਰ ਸੰਤ ਚੁਪ ਰਹਿੰਦੇ ਨੇ। ਜਿਹੜੀ ਆਪ ਨੇ ਗੱਲ ਪੁਛਣੀ ਹੈ ਉਹ ਵੀ ਨਹੀਂ ਪੁੱਛ ਸਕਦਾ। ਤੁਸੀਂ ਨਿਮਰਤਾ ਦੇ ਨਾਲ ਜਾਣਾ ਸੀ। "ਪਾਤਿਸ਼ਾਹ! ਜੁਗਤੀ ਦੱਸੋ।" ਕਹਿੰਦੇ, "ਆਪਣੇ ਹੱਥਾਂ ਦੇ ਨਾਲ ਹੁਣ ਕਣਕ ਤੇ ਛੋਲੇ ਚੁਣ ਲਓ, ਕੋਈ ਚੀਜ਼ ਨਾ ਉਸ ਵਿਚ ਰਹਿ ਜਾਵੇ। ਅੰਮ੍ਰਿਤ ਵੇਲੇ ਉਠ ਕੇ ਜਪੁਜੀ ਸਾਹਿਬ ਦਾ ਪਾਠ ਕਰਿਓ, ਇਸ਼ਨਾਨ ਕਰਨ ਤੋਂ ਬਾਅਦ, ਨਾਲੇ ਚੱਕੀ ਦੇ ਵਿਚ ਆਟਾ ਪੀਸਿਓ ਆਪਣੇ ਹੱਥਾਂ ਦੇ ਨਾਲ, ਆਪ ਦੁੱਧ ਰਿੜਕਿਓ, ਮੱਖਣ ਕੱਢਿਓ, ਲੱਸੀ ਤੇ ਦਹੀਂ, ਪਿਆਜ ਤੇ ਮਿੱਸੇ ਪ੍ਰਸ਼ਾਦੇ ਬਹੁਤ ਸੋਹਣੇ ਘਿਓ ਨਾਲ ਚੋਪੜ ਕੇ, ਸਿਰ ਦੇ ਉਪਰ ਲੱਸੀ ਦਾ ਝੱਕਰਾ ਰੱਖ ਕੇ ਤੇ ਉਤੇ ਪ੍ਰਸ਼ਾਦੇ ਰੱਖ ਕੇ ਤੁਸੀਂ ਇਥੋਂ ਹੀ ਨੰਗੇ ਪੈਰੀਂ ਤੁਰਿਓ। ਇਕ ਕਦਮ ਦਾ ਇਕ ਅਸ਼੍ਵਮੇਧ ਜਗ ਦਾ ਫਲ ਤੁਹਾਨੂੰ ਪ੍ਰਾਪਤ ਹੋਏਗਾ। ਸੋ ਜਦੋਂ ਤੁਸੀਂ ਇਸ ਤਰ੍ਹਾਂ ਨਿਮਰਤਾ ਨਾਲ ਜਾਓਂਗੇ, ਫੇਰ ਸਾਧੂ ਪ੍ਰਸੰਨ ਹੋ ਜਾਂਦੇ ਨੇ। ਪ੍ਰਸੰਨ ਹੋਇਆਂ ਉਹਨਾਂ ਦਾ ਜੋ ਬਚਨ ਹੁੰਦਾ ਹੈ, ਬਚਨ ਆਪਣੇ ਆਪ ਹੀ ਕਰ ਦਿੰਦੇ ਨੇ।" ਸੋ ਦੂਸਰੇ ਦਿਨ ਇਸ ਤਰ੍ਹਾਂ ਕੀਤਾ। ਆਪ ਜਾਂਦੇ ਨੇ - ਨੰਗੇ ਪੈਰੀਂ ਸ਼ਰਧਾ ਦੇ ਨਾਲ ਬੜੇ ਪਿਆਰ ਦੇ ਨਾਲ। ਪਿਆਰ ਦੀ ਬੜੀ ਖਿੱਚ ਪਈ, ਭੁੱਖ ਲੱਗ ਗਈ ਬਾਬਾ ਜੀ ਨੂੰ, ਅੰਮ੍ਰਿਤਸਰ ਸ਼ਹਿਰ ਵੱਲ ਨੂੰ ਦੇਖ ਰਹੇ ਨੇ। ਦੂਰੋਂ ਦੇਖਿਆ ਕਿ ਮਾਤਾ ਜੀ ਆ ਰਹੇ ਨੇ। ਸੇਵਾਦਾਰ ਨੇ ਦੱਸਿਆ ਕਿ ਮਾਤਾ ਜੀ ਆ ਰਹੇ ਨੇ। ਬਾਬਾ ਜੀ ਅੱਗੇ ਵਧੇ, ਆ ਕੇ ਸਿਰ ਤੋਂ ਝੱਕਰਾ ਚੁਕ ਲਿਆ। ਮਾਤਾ! ਪੁੱਤਰਾਂ ਵਾਸਤੇ ਐਨਾ ਪਿਆਰ; ਤੇ ਮੈਨੂੰ ਬਹੁਤ ਭੁੱਖ ਲੱਗੀ ਹੋਈ ਹੈ, ਮਾਤਾ! ਤੁਸੀਂ ਤਾਂ ਬਹੁਤ ਵੱਡੀ ਕ੍ਰਿਪਾ ਕਰੀ। ਨਿਮਰਤਾ ਦੇ ਵਾਕ ਕਹਿੰਦੇ ਤੁਰੇ ਆਉਂਦੇ ਨੇ। ਰਾਹ 'ਚ ਬੈਠ ਗਏ, ਝੱਕਰਾ ਰੱਖ ਲਿਆ, ਪੋਣਾ ਖੋਲ੍ਹ ਕੇ ਮਾਤਾ ਜੀ ਨੇ ਪ੍ਰਸ਼ਾਦੇ ਹੱਥ ਤੇ ਰੱਖ ਦਿੱਤੇ ਤੇ ਵੱਡਾ ਸਾਰਾ ਪਿਆਜ ਦੇ ਦਿੱਤਾ। ਬਾਬਾ ਜੀ ਨੇ ਪਿਆਜ ਲਿਆ, ਲੈ ਕੇ ਗੋਡੇ ਤੇ ਰੱਖ ਕੇ ਜ਼ੋਰ ਨਾਲ ਮੁੱਕਾ ਮਾਰਿਆ। ਕਹਿੰਦੇ, ਮਾਤਾ! ਆਹ ਜਿਵੇਂ ਪਿਆਜ ਭੰਨਿਆ ਹੈ ਨਾ, ਐਂ ਵੱਡੇ ਵੱਡੇ ਆਕੀ, ਖਾਨ, ਮੁਗਲਾਂ ਦੇ ਸਿਰ ਭੰਨਣ ਵਾਲਾ ਸਾਹਿਬਜ਼ਾਦਾ ਹੋਏਗਾ। ਦੁਸ਼ਟਾਂ ਨੂੰ ਸਜ਼ਾ ਦੇਏਗਾ। ਮੀਰੀ ਤੇ ਪੀਰੀ ਦੇ ਸ਼ਸਤਰ ਪਹਿਨੇਗਾ। ਮੀਰਾਂ ਦੀ ਮੀਰੀ ਖਿੱਚ ਲਏਗਾ ਤੇ ਪੀਰਾਂ ਦੀ ਪੀਰੀ ਖਿੱਚ ਲਏਗਾ। ਐਡੇ ਪ੍ਰਤਾਪ ਵਾਲਾ ਹੋਏਗਾ, ਕੋਈ ਉਹਦੇ ਸਾਹਮਣੇ ਝਾਕ ਨਹੀਂ ਸਕੇਗਾ। ਕੋਈ ਉਹਦੇ ਉਤੇ ਹਾਵੀ ਨਹੀਂ ਹੋ ਸਕੇਗਾ। ਪੂਰਨ ਰਾਜਾ-ਜੋਗੀ ਹੋਏਗਾ, ਸੰਸਾਰ ਦਾ ਉਧਾਰ ਕਰੇਗਾ, ਬਚਨ ਦਾ ਬਲੀ ਹੋਏਗਾ। ਪ੍ਰਸ਼ਾਦਾ ਇਕ ਬੁਰਕੀ ਖਾ ਲੈਂਦੇ ਨੇ ਤੇ ਵਰ ਦਿੰਦੇ ਜਾ ਰਹੇ ਨੇ। ਮਾਤਾ ਜੀ ਬਹੁਤ ਪ੍ਰਸੰਨ ਹੋ ਕੇ ਆਏ। ਮਹਾਰਾਜ ਜੀ ਨੂੰ ਦੱਸਿਆ ਕਿ ਸੱਚੇ ਪਾਤਿਸ਼ਾਹ! ਅੱਜ ਤਾਂ ਗਿਣਤੀ-ਮਿਣਤੀ ਤੋਂ ਜ਼ਿਆਦਾ ਬਾਬਾ ਜੀ ਨੇ ਬਚਨ ਕਰ ਦਿੱਤੇ ਹਨ।

***ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ॥*** ***ਪੰਨਾ - 306***

ਸੰਤ ਮੁਖ ਤੋਂ ਜੋ ਗੱਲ ਕਹਿੰਦੇ ਨੇ, ਉਸੇ ਤਰ੍ਹਾਂ ਹੋਇਆ ਕਰਦੇ ਨੇ। ਜੋ ਉਸ ਨੂੰ ਬਦਲਾਉਂਦਾ ਹੈ ਕਿ ਐਂ ਕਹਿ ਦਿਓ, ਉਹ ਬਚਨ ਨਹੀਂ ਹੈ; ਬਚਨ ਉਹੀ ਹੈ ਜਿਹੜਾ ਅਚਾਨਕ ਮੂੰਹ 'ਚੋਂ ਨਿਕਲੇ। ਬਹੁਤ ਬਚਨ ਹੋਏ। ਮਹਾਰਾਜ ਕਹਿੰਦੇ, ਫੇਰ ਨਿਮਰਤਾ ਨਾਲ ਜਾਣ ਨਾਲ ਪ੍ਰਸੰਨਤਾ ਆਉਂਦੀ ਹੈ।

***ਧਰਤੀ ਬੀਉ ਬੀਜਾਇ ਸਹਸ ਫਲਾਇਆ॥*** ***ਭਾਈ ਗੁਰਦਾਸ ਜੀ ਦੀ ਵਾਰ 14/20***

ਧਰਤੀ ਦੇ ਵਿਚ ਬੀਜ ਬੀਜ ਦਿਉ, ਹਜ਼ਾਰ ਦਾਨਾ ਹੋ ਜਾਂਦਾ ਹੈ। ਪਰ ਗੁਰਸਿਖ ਦੇ ਮੁਖ 'ਚ ਜੇ ਦਾਨਾ ਚਲਿਆ ਜਾਵੇ, ਕਹਿੰਦੇ ਉਸ ਦਾ ਲੇਖ ਹੀ ਨਹੀਂ; ਨਾ ਹਜ਼ਾਰ, ਨਾ ਲੱਖ, ਕੁਝ ਵੀ ਨਹੀਂ ਕਹਿ ਸਕਦੇ।

***ਧਰਤੀ ਦੇਇ ਫਲਾਇ ਜੋਈ ਫਲ ਪਾਇਆ।*** ***ਭਾਈ ਗੁਰਦਾਸ ਜੀ ਦੀ ਵਾਰ 14/20***

ਜਿਹੜਾ ਵੀ ਬੀਜ ਪਾ ਦਿਤਾ, ਧਰਤੀ 'ਚ ਫਲ ਜਾਣਾ ਹੈ-

***ਗੁਰ ਸਿਖ ਮੁਖਿ ਸਮਾਇ ਸਭ ਫਲ ਲਾਇਆ।*** ***ਭਾਈ ਗੁਰਦਾਸ ਜੀ ਦੀ ਵਾਰ 14/20***

ਪਰ ਗੁਰਮੁਖ ਦੇ ਮੁਖ ਦੇ ਵਿਚ ਜਿਹੜੀ ਚੀਜ਼ ਸਮਾਅ ਜਾਂਦੀ ਹੈ, ਕਹਿੰਦੇ ਫਲਾਂ ਦੀ ਗਿਣਤੀ ਨਹੀਂ ਰਹਿੰਦੀ, ਸਾਰੇ ਫਲ ਮਿਲ ਜਾਂਦੇ ਹਨ।

***ਬੀਜੇ ਬਾਝੁ ਨਾ ਖਾਇ ਨ ਧਰਤਿ ਜਮਾਇਆ।***
***ਗੁਰਮੁਖਿ ਚਿਤਿ ਵਸਾਇ ਇਛਿ ਪੁਜਾਇਆ॥*** ***ਭਾਈ ਗੁਰਦਾਸ ਜੀ ਦੀ ਵਾਰ 14/20***

ਸੋ ਇਸ ਤਰ੍ਹਾਂ ਦੀਆਂ ਗੁਰੂ ਘਰ 'ਚ ਬੇਅੰਤ ਮਿਸਾਲਾਂ ਆਉਂਦੀਆਂ ਹਨ ਸੇਵਾ ਦੀਆਂ।

ਗੁਰੂ ਪੰਜਵੇਂ ਪਾਤਿਸ਼ਾਹ ਮਹਾਰਾਜ ਜੀ ਦੇ ਪਾਸ ਇਕ ਲਾਹੌਰ ਦਾ ਵਾਸੀ ਭਾਈ ਬੁੱਧੂ, ਜੋ ਆਵਿਆਂ (ਭੱਠਿਆਂ) ਦਾ ਕੰਮ ਕਰਿਆ ਕਰਦਾ ਸੀ, ਆਪ ਮਹਾਰਾਜ ਜੀ ਦੀ ਚਰਨ ਸ਼ਰਨ ਆਏ, ਬੇਨਤੀ ਕਰੀ ਕਿ ਪਾਤਸ਼ਾਹ! ਮੈਂ ਦਸਵੰਧ ਲੈ ਕੇ ਹਾਜ਼ਰ ਹੋਇਆ ਹਾਂ। ਗੁਰਸਿਖ ਦਾ ਫਰਜ਼ ਬਣਦਾ ਹੈ ਦਸਵੰਧ ਦੇਣਾ, ਜਿਹੜਾ ਦਸਵੰਧ ਨਹੀਂ ਦਿੰਦਾ, ਮਹਾਰਾਜ ਕਹਿੰਦੇ ਉਹ ਚੋਰੀ ਦਾ ਧਨ ਖਾਂਦਾ ਹੈ, ਗੁਰੂ ਦਾ ਧਾਨ ਖਾਂਦਾ ਹੈ ਤੇ ਉਹਦੀ ਕਮਾਈ 'ਚ ਬਰਕਤ ਨਹੀਂ ਹੋਇਆ ਕਰਦੀ। ਗਰੀਬ ਹੋਵੇ, ਅਮੀਰ ਹੋਵੇ, ਦਸਵੰਧ ਗੁਰੂ ਦਾ ਦੇਣਾ ਹੀ ਪੈਂਦਾ ਹੈ, ਨਹੀਂ ਤਾਂ ਤਿੰਨ ਹੋਰ ਭਰਾ ਨੇ, ਉਹ ਖਾ ਜਾਂਦੇ ਨੇ। ਉਹ ਕਹਿੰਦੇ ਜੇ ਸਾਡੇ ਵੱਡੇ ਭਰਾ ਨੂੰ ਨਹੀਂ ਦਿੰਦਾ ਫੇਰ ਅਸੀਂ ਜਬਰਦਸਤੀ ਕਰਕੇ ਨਾਲੇ ਤਾਂ ਦੁਖੀ ਕਰਦੇ ਹਾਂ, ਨਾਲੇ ਉਦੂੰ ਵੀ ਦਸ ਗੁਣਾਂ ਕਢਾਉਂਦੇ ਹਾਂ। ਇਕ ਤਾਂ ਹੈ ਬੀਮਾਰੀ - ਬੀਮਾਰੀ ਲੱਗ ਜਾਣੀ; ਲਈ ਜਾ ਦਵਾਈਆਂ, ਕਿਤੋਂ ਰਾਜ਼ੀ ਨਹੀਂ ਹੁੰਦਾ। ਦੂਸਰਾ ਹੈ ਮੁਕੱਦਮਾ - ਸਰਕਾਰ ਨਾਲ ਕੋਈ ਝਗੜਾ ਛਿੜ ਜਾਣਾ। ਤੀਸਰਾ ਹੋਇਆ ਕਰਦਾ ਹੈ ਕੁਦਰਤੀ ਆਫਤ (**Natural calamity**) ਕੋਈ ਆਫਤ ਆ ਜਾਣੀ, ਅੱਗ ਲੱਗ ਜਾਣੀ, ਹੋਰ ਕੋਈ ਆਫਤ ਆ ਜਾਣੀ। ਉਹ ਕਹਿੰਦੇ ਫੇਰ ਅਸੀਂ ਲੈਂਦੇ ਹਾਂ ਜਿਹੜਾ ਗੁਰੂ ਦਾ ਦਾਨ ਨਹੀਂ ਦਿੰਦਾ, ਗੁਰੂ ਦਾ ਹਿੱਸਾ ਨਹੀਂ ਦਿੰਦਾ। ਸੋ ਪਾਤਿਸ਼ਾਹ! ਮੈਂ ਗਰੀਬ ਹੋ ਗਿਆ ਪਰ ਗਰੀਬੀ ਦੇ ਵਿਚ, ਗਰੀਬੀ ਦਾਵੇ 'ਚ ਹੀ ਮੈਂ ਦਸਵੰਧ ਜੋ ਵੀ ਬਣਿਆ - ਥੋੜ੍ਹਾ-ਬਹੁਤ, ਮੈਂ ਆਪ ਜੀ ਦੀ ਚਰਨ ਸ਼ਰਨ ਲੈ ਕੇ ਆਇਆ ਹਾਂ। ਆਪ ਕ੍ਰਿਪਾ ਕਰੋ, ਅੰਗੀਕਾਰ ਕਰੋ ਤੇ ਨਾਲ ਹਜ਼ੂਰ ਮੇਰੀ ਬੇਨਤੀ ਹੈ ਕਿ ਮੇਰੇ ਸਿਰ ਤੇ ਐਨਾ ਕਰਜ਼ਾ ਹੋ ਗਿਆ ਹੈ ਜਿਹੜਾ ਮੇਰੀ ਤਾਕਤ ਤੋਂ ਬਾਹਰ ਹੈ ਹੁਣ ਮੋੜਨਾ। ਕ੍ਰਿਪਾ ਕਰੋ, ਮੇਰੇ ਕੰਮ ਦੇ ਵਿਚ ਬਰਕਤ ਪਾਓ। ਮਹਾਰਾਜ ਕਹਿੰਦੇ, "ਭਾਈ ਬੁੱਧੂ! ਸੁਖਮਨੀ ਸਾਹਿਬ ਪੜ੍ਹਦਾ ਹੁੰਦੈਂ?" ਕਹਿੰਦਾ, "ਹਾਂ ਮਹਾਰਾਜ।" "ਵਿਚਾਰਦਾ ਵੀ ਹੁੰਦੈਂ?" ਕਹਿੰਦਾ, "ਵਿਚਾਰਦਾ ਵੀ ਹਾਂ ਮਹਾਰਾਜ! ਅਰਥ ਸਮਝ ਕੇ ਪੜ੍ਹਦਾ ਹਾਂ।" "ਜੇ ਵਿਚਾਰਦਾ ਹੈਂ ਤਾਂ ਫਿਰ ਤੂੰ ਇਹ ਗੱਲ ਨਹੀਂ ਸੀ ਕਹਿਣੀ ਕਿਉਂਕਿ ਅਸੀਂ ਤਾਂ ਸਪਸ਼ਟ ਤੌਰ ਤੇ ਇਹ ਫੁਰਮਾਅ ਦਿੱਤਾ ਹੈ -

***ਧਾਰਨਾ -*** ***ਜੇ ਤੂੰ ਚਾਰ ਪਦਾਰਥ ਲੈਣੇ,***
***ਸੇਵਾ ਕਰ ਲੈ ਸਾਧੂਆਂ ਦੀ -2, 2.***
***ਮੇਰੇ ਪਿਆਰੇ, ਸੇਵਾ ਕਰ ਲੈ ਸਾਧੂਆਂ ਦੀ -2, 2.***
***ਜੇ ਤੈਂ ਚਾਰ ਪਦਾਰਥ ਲੈਣੇ, .......... -2.***

*ਚਾਰਿ ਪਦਾਰਥ ਜੇ ਕੋ ਮਾਗੈ॥*
*ਸਾਧ ਜਨਾ ਕੀ ਸੇਵਾ ਲਾਗੈ॥* *ਪੰਨਾ - 266*

ਭਾਈ ਬੁੱਧੂ! ਗੁਰੂ ਦੀਆਂ ਸੰਗਤਾਂ ਤਨੋ-ਮਨੋ ਗੁਰੂ ਦਾ ਹੁਕਮ ਕਮਾਉਂਦੀਆਂ ਨੇ, ਗੁਰਸਿਖ ਅੰਮ੍ਰਿਤ ਵੇਲੇ ਜਾਗਦੈ, ਜਦ ਸੰਸਾਰ ਸੁੱਤਾ ਪਿਆ ਹੁੰਦਾ ਹੈ।"

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥* *ਪੰਨਾ - 305*

ਸੋ ਸਾਰੇ ਗੁਰਸਿਖ, ਜਿੰਨੇ ਤੈਨੂੰ ਨਜ਼ਰ ਆਉਂਦੇ ਨੇ, ਬੰਦਗੀ ਕਰਦੇ ਨੇ, ਗੁਰੂ ਨਾਲ ਪਿਆਰ ਕਰਦੇ ਨੇ ਭਾਈ! ਇਹ ਸਾਰੇ ਸਾਧੂ ਨੇ, ਸਿੱਖ ਕਹੋ, ਸਾਧੂ ਕਹੋ, ਸੰਤ ਕਹੋ, ਇਕ ਦਰਜਾ ਹੋਇਆ ਕਰਦਾ ਹੈ ਉਹਨਾਂ ਪੁਰਸ਼ਾਂ ਦਾ ਜਿਹੜੇ ਸਾਧਨਾ ਸੰਪੰਨ ਹੁੰਦੇ ਨੇ, ਐਵੇਂ ਗੱਲਾਂ ਨਹੀਂ ਮਾਰਦੇ। ਸਾਧਨਾ ਕਰਕੇ ਆਪਣੇ ਅਨੁਭਵ ਤੋਂ ਗੱਲ ਪਰਖ ਕੇ ਫੇਰ ਬੋਲਦੇ ਨੇ, ਨਹੀਂ ਤਾਂ ਬੋਲਿਆ ਨਹੀਂ ਕਰਦੇ। ਸੰਗਤ ਦੇ ਅੰਦਰ ਪ੍ਰਭੂ ਦਾ ਵਾਸਾ ਹੁੰਦਾ ਹੈ, ਤੂੰ ਸੰਗਤ ਨੂੰ ਬੁਲਾ ਕੇ ਪ੍ਰਸ਼ਾਦਾ ਛਕਾ, ਫੇਰ ਸੰਗਤ ਕਰੇਗੀ ਅਰਦਾਸ ਤੇ ਤੇਰਾ ਕਾਰਜ ਸਿੱਧ ਹੋ ਜਾਏਗਾ। ਕਹਿਣ ਲੱਗਿਆ, "ਪਾਤਿਸ਼ਾਹ! ਆਪ ਵੀ ਚਰਨ ਪਾਓ।" ਮਹਾਰਾਜ ਜੀ ਕਹਿੰਦੇ, "ਸਾਡੇ ਜਾਣ ਨਾਲ ਬਹੁਤ ਵੱਡਾ ਇਕੱਠ ਹੋ ਜਾਏਗਾ।" ਕਹਿੰਦਾ, "ਸੱਚੇ ਪਾਤਿਸ਼ਾਹ! ਮੌਕਾ ਦਿਓ ਦਾਸ ਨੂੰ ਸੇਵਾ ਕਰਨ ਦਾ।" ਸੋ ਮਹਾਰਾਜ ਜੀ ਤੋਂ ਤਰੀਕ ਲੈ ਲਈ ਤੇ ਆਪ ਨੇ ਜਾ ਕੇ ਆਪਣੇ ਭਾਈਚਾਰੇ ਨੂੰ ਇਕੱਠਾ ਕਰਿਆ ਤੇ ਸਾਰਾ ਪ੍ਰੋਗਰਾਮ ਦਿੱਤਾ। ਤਿਆਰੀ ਅਰੰਭ ਕਰ ਦਿੱਤੀ। ਨੀਅਤ ਤਰੀਕ ਦੇ ਉਤੇ ਗੁਰੂ ਮਹਾਰਾਜ ਉਸ ਦੇ ਘਰ ਚਰਨ ਪਾਉਣ ਚਲੇ ਗਏ, ਤੇ ਉਸ ਨੇ ਬੜੇ ਪਿਆਰ ਦੇ ਨਾਲ ਪ੍ਰਸ਼ਾਦਾ ਤਿਆਰ ਕਰਕੇ ਪੰਗਤਾਂ ਲਾ ਲਈਆਂ ਤੇ ਪੰਗਤਾਂ ਲਾ ਕੇ ਪ੍ਰਸ਼ਾਦਾ ਛਕਾਉਣਾ ਸ਼ੁਰੂ ਕਰ ਦਿੱਤਾ। ਕੁਝ ਸਿੱਖ ਹੌਲੀ-ਹੌਲੀ ਆਏ, ਬਾਅਦ ਵਿਚ ਆਏ, ਉਹ ਬਾਹਰ ਇੰਤਜ਼ਾਰ ਕਰ ਰਹੇ ਨੇ ਕਿ ਪੰਗਤ ਖਤਮ ਹੋਵੇ ਤੇ ਫੇਰ ਅਸੀਂ ਪ੍ਰਸ਼ਾਦਾ ਛਕੀਏ। ਸੋ ਉਹਨਾਂ ਦੇ ਅੰਦਰ ਇਕ ਗੁਰਸਿਖ ਆਇਆ ਜਿਸ ਦਾ ਨਾਂ ਭਾਈ ਲੱਖੂ ਸੀ। ਭਾਈ ਲੱਖੂ ਪਹਿਲਾਂ ਧਾੜਵੀ ਹੁੰਦਾ ਸੀ ਲੇਕਿਨ ਗੁਰਸਿਖਾਂ ਦੇ ਨਾਲ ਮਿਲ ਕੇ ਉਪਦੇਸ਼ ਲਿਆ ਤੇ ਉਪਦੇਸ਼ ਲੈਣ ਦੇ ਨਾਲ ਸਾਡੇ ਵਾਂਗ ਨਹੀਂ ਕਰਿਆ ਕਿ ਉਪਦੇਸ਼ ਵੀ ਲੈਣਾ ਅਤੇ ਕਮਾਈ ਵੀ ਨਾ ਕਰਨੀ। ਇਹ ਲੋਕ ਜਿਹੜੇ ਐਸ ਤਰ੍ਹਾਂ ਦੇ **Extremist** (ਆਖਰੀ ਸਿਰੇ ਤੇ) ਹੁੰਦੇ ਨੇ, ਜੇ ਉਹ ਸਹੀ ਮਾਰਗ ਤੇ ਆ ਜਾਣ ਫੇਰ ਬਹੁਤ ਵੱਡੇ ਬਣ ਜਾਂਦੇ ਨੇ। ਬਾਲਮੀਕ ਜੇ ਬੰਦੇ ਮਾਰਦਾ ਸੀ ਤੇ ਜਦੋਂ ਸਹੀ ਮਾਰਗ ਤੇ ਆ ਗਿਆ ਤਾਂ ਫੇਰ ਕਿੱਡਾ ਵੱਡਾ ਮਹਾਨ ਰਿਸ਼ੀ ਹੋਇਆ। ਦੁਨੀਆਂ ਹੁਣ ਤੱਕ ਉਸ ਨੂੰ ਯਾਦ ਕਰਦੀ ਹੈ। ਸੋ ਇਸੇ ਤਰ੍ਹਾਂ ਦੇ ਨਾਲ ਜੇ ਭਾਈ ਬਿਧੀ ਚੰਦ ਡਾਕੇ ਮਾਰਦਾ ਸੀ, ਧਾੜੇ ਮਾਰਦਾ ਸੀ ਫੇਰ ਗੁਰਸਿਖ ਵੀ ਬ੍ਰਹਮਗਿਆਨੀ ਹੋਇਆ। ਵਿਚ ਵਿਚਾਲੇ ਵਾਲੇ ਜਿਹੜੇ ਬੰਦੇ ਹੁੰਦੇ ਨੇ, ਕਿਸੇ ਕੰਮ ਦੇ ਨਹੀਂ ਹੁੰਦੇ, ਨਾ ਇਧਰ ਨਾ ਉਧਰ। ਸੋ ਜਦੋਂ ਇਹ ਸੁਧਰ ਜਾਣ, ਫੇਰ ਬਹੁਤ ਵੱਡੇ ਮਨੁੱਖ ਹੁੰਦੇ ਨੇ। ਭਾਈ ਲੱਖੂ ਡਾਕੇ ਮਾਰਦਾ ਹੈ, ਉਸ ਨੂੰ ਗੁਰਸਿਖ ਦਾ ਮਿਲਾਪ ਹੋਇਆ ਤੇ ਉਸ ਨੇ ਗੁਰੂ ਪੰਜਵੇਂ ਪਾਤਿਸ਼ਾਹ ਦੇ ਪਾਸ ਲਿਆ ਕੇ ਨਾਮ ਦੀ ਦਾਤ ਲਿਤੀ। ਉਸ ਦੀ ਸੰਗਤ ਹੋਈ ਤੇ ਐਡਾ ਉਸਦਾ ਨਿਤਨੇਮ ਹੋ ਗਿਆ ਕਿ 25 ਪਾਠ ਰੋਜ਼ ਜਪੁਜੀ ਸਾਹਿਬ ਦੇ ਉਸ ਦਾ ਨਿਤਨੇਮ ਸੀ। ਅੰਮ੍ਰਿਤ ਵੇਲੇ ਬੰਦਗੀ ਕਰਦਾ ਸੀ ਤੇ ਹਰ ਵਕਤ ਗੁਰੂ ਦੇ ਧਿਆਨ 'ਚ ਰਹਿੰਦਾ ਸੀ। ਧਿਆਨ ਧਰਦਾ ਸੀ ਗੁਰੂ ਪੰਜਵੇਂ ਪਾਤਿਸ਼ਾਹ ਦਾ ਤੇ ਸੁਰਤੀ ਦੇ ਨਾਲ ਚਰਨਾਂ ਦੇ ਨਾਲ ਜੁੜਿਆ ਰਹਿੰਦਾ ਸੀ। ਸੋ ਜਦੋਂ ਉਹ ਆਇਆ, ਉਹਦੇ ਮਨ ਦੇ ਅੰਦਰ ਬਹੁਤ ਪਿਆਰ ਹੈ ਤੇ ਛੇਤੀ ਤੋਂ ਛੇਤੀ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਹੈ। ਦਰਵਾਜ਼ਾ ਖਟ-ਖਟਾਇਆ ਇਸ ਆਸ ਨਾਲ ਕਿ ਮੈਨੂੰ ਦਰਵਾਜ਼ਾ ਖੋਲ੍ਹ ਦੇਣਗੇ ਤੇ ਮੈਂ ਜਾ ਕੇ ਗੁਰੂ ਮਹਾਰਾਜ ਦੇ ਚਰਨਾਂ ਤੇ ਨਮਸ਼ਕਾਰ ਕਰਾਂਗਾ। ਭਾਈ ਬੁੱਧੂ ਆਪ ਆਇਆ, ਕਹਿਣ ਲੱਗੇ, "ਕਿਉਂ ਦਰਵਾਜ਼ਾ ਖੜਕਾਈ

ਜਾਂਦਾ ਹੈਂ ?" ਕਹਿੰਦਾ, "ਮੈਂ ਗੁਰੂ ਮਹਾਰਾਜ ਜੀ ਦੇ ਦਰਸ਼ਨ ਕਰਨੇ ਨੇ ਹੁਣੇ ਹੀ।" ਕਹਿੰਦਾ, "ਰਹਿ ਨਹੀਂ ਸਕਦਾ ?" ਕਹਿੰਦੇ, "ਨਾ ਮੈਂ ਨਹੀਂ ਰਹਿ ਸਕਦਾ। ਜਿਵੇਂ ਮੱਛੀ ਪਾਣੀ ਤੋਂ ਬਿਨਾਂ ਨਹੀਂ ਰਹਿ ਸਕਦੀ, ਗੁਰਮੁਖਾ ਐਸ ਤਰ੍ਹਾਂ ਮੈਂ ਗੁਰੂ ਦੇ ਦਰਸ਼ਨ ਬਿਨਾਂ ਨਹੀਂ ਰਹਿੰਦਾ, ਛੇਤੀ ਕਰ ਮੈਨੂੰ ਛੇਤੀ ਦਰਸ਼ਨ ਕਰਾ, ਬੜੀ ਦੂਰੋਂ ਮੈਂ ਦੌੜ ਕੇ ਆਇਆ ਹਾਂ ਕਿ ਮਹਾਰਾਜ ਚਲੇ ਨਾ ਜਾਣ, ਸੰਗਤ ਦੇ ਉਠਣ ਤੋਂ ਪਹਿਲਾਂ ਪਹਿਲਾਂ ਮੈਂ ਦਰਸ਼ਨ ਕਰ ਲਵਾਂ ਤੇ ਨਾਲੇ ਮੈਨੂੰ ਭੁੱਖ ਬੜੀ ਲੱਗੀ ਹੋਈ ਹੈ ਤੇ ਪ੍ਰਸ਼ਾਦਾ ਵੀ ਛਕਾਅ।" ਉਹ ਕਹਿਣ ਲੱਗਿਆ, "ਕੁਝ ਕਹਿ, ਕੁਝ ਨਾ ਕਹਿ, ਅਰਦਾਸ ਹੋਣੀ ਹੈ ਉਸ ਤੋਂ ਬਾਅਦ ਮੈਂ ਦਰਵਾਜ਼ਾ ਖੋਲ੍ਹਣੈ, ਉਸ ਤੋਂ ਪਹਿਲਾਂ ਨਹੀਂ ਖੋਲ੍ਹਣਾ।" ਤਕਰਾਰ ਕਰਿਆ, ਥੋੜ੍ਹਾ ਹਉਮੈ 'ਚ ਆ ਗਿਆ। ਜਾਣਿਆ ਨਹੀਂ ਕਿ ਮੇਰੇ ਘਰ ਗੁਰਸਿਖ ਆ ਗਿਆ, ਨਿਮਰਤਾ ਨਾਲ ਮੈਂ ਬਚਨ ਕਰਾਂ। ਨਾਲ ਇਹ ਸੋਚਿਆ ਕਿ ਗੁਰੂ ਸਾਹਿਬ ਆਪ ਆ ਗਏ ਮੇਰੇ ਘਰ, ਹੁਣ ਮੈਨੂੰ ਕਿਸ ਦੀ ਲੋੜ ਹੈ ? ਬਹੁਤੇ ਪ੍ਰੇਮੀ ਹੁੰਦੇ ਨੇ, ਸੰਤਾਂ ਦੇ ਨਾਲ ਤਾਂ ਬਹੁਤ ਨੇੜਤਾ ਰੱਖਦੇ ਹਨ ਤੇ ਨਾਲ-ਨਾਲ ਫਿਰੀ ਜਾਣਗੇ। (ਅਸੀਂ ਰਾੜਾ ਸਾਹਿਬ ਮਹਾਰਾਜ ਦੇ ਨਾਲ ਦੇਖੇ ਸੀ, ਨਾਲ ਹੀ ਨਾਲ ਰਹਿਣਗੇ, ਜਿਧਰ ਨੂੰ ਜਾਂਦੇ ਨੇ ਉਧਰ ਹੀ ਨਾਲ। ਜੇ ਸੰਗਤ ਦਾ ਬੰਦਾ ਚਲਿਆ ਜਾਏ, ਉਸ ਨੂੰ ਪਾਣੀ ਵੀ ਨਹੀਂ ਪੁਛਦੇ, ਗੱਲ ਵੀ ਨਹੀਂ ਉਹਦੇ ਨਾਲ ਕਰਦੇ। ਐਸਾ ਹੀ ਹੁੰਦਾ ਹੈ, ਉਹ ਸੰਗਤ ਨੂੰ ਵੀ ਕੁਝ ਨਹੀਂ ਸਮਝਿਆ ਕਰਦੇ, ਆਪਣੇ ਤਾਲੁਕਾਤ ਨੂੰ ਸਮਝਦੇ ਨੇ।) ਸੰਤਾਂ ਦਾ ਇਹ ਹੁੰਦਾ ਹੈ ਕਿ ਸੰਗਤ 'ਚ, ਨੀਵਿਆਂ 'ਚ ਉਹਨਾਂ ਦਾ ਵਾਸਾ ਹੁੰਦਾ ਹੈ। ਜੇ ਕੋਈ ਦਿਲ ਦੁਖ ਜਾਵੇ ਤਾਂ ਉਹਨਾਂ ਦਾ ਵੀ ਦਿਲ ਦੁਖ ਜਾਂਦਾ ਹੈ।

***ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥ ਪੰਨਾ - 1384***

ਜੇ ਰੱਬ ਨੂੰ ਮਿਲਣਾ ਹੈ ਤਾਂ ਕਿਸੇ ਗਰੀਬ ਦਾ ਦਿਲ ਨਾ ਤੋੜ ਦੇਈਂ। ਫੇਰ ਨਹੀਂ ਮਿਲਿਆ ਕਰਦਾ। ਸੋ ਭਾਈ ਲੱਖੂ ਦਾ ਦਿਲ ਟੁੱਟ ਗਿਆ। ਚੁੱਪ ਕਰ ਰਹੇ ਕਿ ਅੱਛਾ ਮਹਾਰਾਜ ਤੇਰਾ ਭਾਣਾ। ਅਰਦਾਸ ਹੋ ਰਹੀ ਹੈ, ਅਰਦਾਸੀਆ ਕਹਿ ਰਿਹੈ ਕਿ ਮਹਾਰਾਜ ਤੇਰੀ ਸੰਗਤ ਨੂੰ ਪ੍ਰਸ਼ਾਦਾ ਛਕਾਇਐ ਤੇ ਇਹਦੇ ਆਵੇ ਪੱਕੇ ਹੋ ਜਾਣ, ਕਾਰੋਬਾਰ ਦੇ ਵਿਚ ਸਫਲਤਾ ਹੋ ਜਾਵੇ। ਭਾਈ ਲੱਖੂ ਨੇ ਆਵੇ ਦੀ ਗੱਲ ਸੁਣਦੀ ਸਾਰ ਉੱਚੀ ਉੱਚੀ ਤਿੰਨ ਵਾਰੀ ਕਹਿ ਦਿਤਾ ਕਿ ਪੱਕੇ ਨਹੀਂ ਹੋਣੇ, ਕੱਚੇ ਰਹਿਣਗੇ - ਕੱਚੇ ਰਹਿਣਗੇ - ਕੱਚੇ ਰਹਿਣਗੇ। ਪੂਰੇ ਜ਼ੋਰ ਨਾਲ ਕਹਿ ਦਿੱਤਾ, ਅਰਦਾਸੀਏ ਤੱਕ ਅਵਾਜ਼ ਪਹੁੰਚ ਗਈ। ਭਾਈ ਬੁੱਧੂ ਦੇ ਮਨ ਵਿਚ ਭਾਰਾ ਸ਼ੰਕਾ ਹੋ ਗਿਆ ਕਿ ਇਹ ਕੱਚੇ ਕਹਿਣ ਵਾਲਾ ਕੌਣ ਹੈ ? ਸਾਰੀ ਸੰਗਤ ਕਹਿ ਰਹੀ ਹੈ ਗੁਰੂ ਮਹਾਰਾਜ ਜੀ ਦੀ ਹਜ਼ੂਰੀ 'ਚ ਕਿ ਪੱਕੇ ਹੋ ਜਾਣ ਤੇ ਇਹ ਕਹਿ ਰਿਹਾ ਹੈ ਕਿ ਕੱਚੇ ਰਹਿਣਗੇ। ਸੋ ਉਸ ਵੇਲੇ ਜਦੋਂ ਅਰਦਾਸ ਹੋ ਹਟੀ, ਦਰਵਾਜ਼ਾ ਖੋਲ੍ਹਿਆ, ਭਾਈ ਬੁੱਧੂ ਨੇ ਕਿਹਾ, "ਕੌਣ ਕਹਿੰਦਾ ਸੀ ਕੱਚੇ ਰਹਿਣਗੇ ?" ਕਹਿੰਦਾ, "ਮੈਂ ਕਹਿੰਦਾ ਸੀ, ਰਹਿਣਗੇ ਵੀ ਕੱਚੇ।" ਉਹ ਕਹਿੰਦਾ, "ਪ੍ਰੇਮੀਆ! ਸੰਗਤ ਨੇ ਅਰਦਾਸ ਕਰੀ ਹੈ, ਤੇਰੇ ਕਹੇ ਤੇ ਕੱਚੇ ਕਿਵੇਂ ਰਹਿ ਜਾਣਗੇ ?" ਉਹ ਕਹਿੰਦਾ, "ਜਿਹੜਾ ਸੰਗਤ ਦੇ ਵਿਚ ਬੋਲਦਾ ਹੈ, ਮੇਰੇ ਵਿਚ ਵੀ ਉਹੀ ਬੋਲਿਆ ਹੈ।" ਕਿਉਂਕਿ ਐਸਾ ਫੁਰਮਾਨ ਹੈ -

***ਧਾਰਨਾ - ਪ੍ਰਭ ਜੀ ਦਾ ਵਾਸਾ ਹੈ,***
***ਸੰਤਾਂ ਦੀ ਰਸਨਾ ਉੱਤੇ -2, 2.***
***ਸੰਤਾਂ ਦੀ ਰਸਨਾ ਉੱਤੇ, -2, 2.***
***ਪ੍ਰਭ ਜੀ ਦਾ ਵਾਸਾ ਹੈ, ............ -2.***

***ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਪੰਨਾ - 263***

ਕਹਿਣ ਲੱਗੇ ਮੇਰੀ ਰਸਨਾ ਤੇ ਵੀ ਗੁਰੂ ਹੀ ਬੋਲਿਆ ਹੈ। ਮਨ ਦੇ ਅੰਦਰ ਸੰਸਾ ਪੈਦਾ ਹੋ ਗਿਆ, ਫੇਰ ਹੌਂਸਲਾ ਆਉਂਦੈ ਕਿ ਸੰਗਤ ਨੇ ਅਰਦਾਸ ਕਰੀ ਹੈ; ਇਕੱਲੇ ਸਿੱਖ ਦੀ ਕੀ ਚੱਲਣੀ ਹੈ ? ਸੋ ਮਹਾਰਾਜ ਜੀ ਦੇ ਕੋਲ ਚਲਿਆ ਜਾਂਦਾ ਹੈ ਕਿਉਂਕਿ ਜੋ ਗੁਰੂ ਹੈ ਸਾਧ ਸੰਗਤ ਜੀ! ਜਿਹੜਾ ਗੁਰਸਿੱਖ ਹਰ ਵਕਤ ਅਭੇਦ ਰਹਿੰਦੈ ਗੁਰੂ ਦੇ ਨਾਲ, ਉਹਦੀ ਰਸਨਾ ਤੇ ਆ ਕੇ ਗੁਰੂ ਆਪੇ ਹੀ ਬੋਲਣ ਲੱਗ ਜਾਂਦਾ ਹੈ।

ਗੁਰੂ ਛੇਵੇਂ ਪਾਤਸ਼ਾਹ ਸ੍ਰੀ ਨਗਰ, ਕਸ਼ਮੀਰ ਮਾਤਾ ਭਾਗਭਰੀ ਨੂੰ ਦਰਸ਼ਨ ਦੇਣ ਵਾਸਤੇ ਜਾਂਦੇ ਨੇ, ਤੇ ਸੰਗਤ ਨੂੰ ਪਤਾ ਲਗਦਾ ਹੈ ਤਾਂ ਸੰਗਤ ਬਹੁਤ ਵਹੀਰਾਂ ਘੱਤ ਕੇ ਦਰਸ਼ਨ ਨੂੰ ਆ ਰਹੀ ਹੈ ਤੇ ਇਕ

ਪਿੰਡ ਦਾ ਜਥਾ ਸੋਹਣੇ ਫਲ ਟੋਕਰੇ ਵਿਚ ਪਾ ਕੇ ਤੇ ਸ਼ਹਿਦ ਲੈ ਕੇ ਗੁਰੂ ਮਹਾਰਾਜ ਜੀ ਦੇ ਦਰਸ਼ਨਾਂ ਨੂੰ ਸ਼ਬਦ ਪੜ੍ਹਦਾ ਜਾ ਰਿਹਾ ਹੈ। ਫਲਾਂ ਦੇ ਉਤੇ ਬਹੁਤ ਸੋਹਣਾ ਕੱਪੜਾ ਦਿੱਤਾ ਹੋਇਐ, ਰੰਗਦਾਰ ਕਾਗਜ਼ ਦੇ ਕੇ ਬੰਨ੍ਹੇ ਹੋਏ ਨੇ ਤੇ ਸ਼ਹਿਦ ਦਾ ਮੂੰਹ ਵੀ ਬਹੁਤ ਸੋਹਣੇ ਬਸਤ੍ਰ ਨਾਲ ਢਕਿਆ ਹੋਇਆ ਹੈ ਤੇ ਕੋਲ ਦੀ ਜਾਂਦੇ ਨੇ ਸ਼ਬਦ ਪੜ੍ਹਦੇ ਤੇ ਰਸਤੇ ਦੇ ਅੰਦਰ ਭਾਈ ਕੱਟੂ ਕਸ਼ਮੀਰੀ ਸੰਗਤ ਨੂੰ ਆ ਕੇ ਨਮਸਕਾਰ ਕਰਦਾ ਹੈ, ਪੁਛਦਾ ਹੈ ਕਿ ਕਿਥੇ ਜਾ ਰਹੇ ਹੋ? ਕਹਿੰਦੇ, ਅਸੀਂ ਮਹਾਰਾਜ ਜੀ ਦੇ ਦਰਸ਼ਨ ਕਰਨ ਜਾ ਰਹੇ ਹਾਂ। ਉਸ ਦੀ ਨਿਗ੍ਹਾ ਟੋਕਰੇ ਤੇ ਪਈ, ਉਸ ਬਰਤਨ ਤੇ ਪਈ। ਕਹਿੰਦਾ, ਇਸ ਬਰਤਨ 'ਚ ਕੀ ਹੈ? ਕਹਿੰਦੇ, "ਗੁਰੂ ਮਹਾਰਾਜ ਵਾਸਤੇ ਅਸੀਂ ਫਲ ਲੈ ਕੇ ਜਾ ਰਹੇ ਹਾਂ ਤੇ ਕਸ਼ਮੀਰ ਦੇ ਮੇਵੇ ਨੇ, ਵੰਨ-ਸੁਵੰਨੇ, ਤਾਜੇ ਤੋੜ ਕੇ ਲਿਆਂਦੇ ਨੇ। ਭਾਈ ਕੱਟੂ! ਇਹਦੇ 'ਚ ਸ਼ੁਧ ਸ਼ਹਿਦ ਹੈ, ਫੁੱਲਾਂ ਦੀ ਸੁਗੰਧੀ ਵਾਲਾ ਸ਼ਹਿਦ ਹੈ। ਹੱਥ ਕਰ ਦਿੱਤਾ ਭਾਈ ਕੱਟੂ ਨੇ ਅੱਗੇ ਕਿ ਥੋੜ੍ਹਾ ਜਿਹਾ ਮੈਨੂੰ ਵੀ ਪਾ ਦੇ, ਜੀਅ ਕਰਦਾ ਹੈ ਮੇਰਾ ਤੇ ਇਕ ਦੋ ਫਲ ਦੇ ਦਿਓ, ਉਥੇ ਵੀ ਤੁਸੀਂ ਸੰਗਤ ਨੂੰ ਹੀ ਵੰਡਣੇ ਨੇ ਜਾ ਕੇ। ਜਥੇਦਾਰ ਕਹਿਣ ਲੱਗਿਆ, ਭਾਈ ਕੱਟੂ! ਸੁੱਚੀ ਚੀਜ਼ ਗੁਰੂ ਮਹਾਰਾਜ ਦੇ ਪੇਸ਼ ਕਰਨੀ ਹੈ, ਰਾਹ 'ਚ ਹੀ ਵੰਡ ਕੇ ਲੈ ਜਾਈਏ? ਕਹਿੰਦਾ, "ਚੰਗਾ ਤੁਹਾਡੀ ਮਰਜ਼ੀ।" ਗੁਰੂ ਛੇਵੇਂ ਪਾਤਿਸ਼ਾਹ ਮਹਾਰਾਜ ਜੀ ਦੇ ਹਜ਼ੂਰ ਜਾ ਕੇ ਫਲਾਂ ਦਾ ਟੋਕਰਾ ਵੀ ਰੱਖ ਦਿਤਾ ਤੇ ਸ਼ਹਿਦ ਵਾਲਾ ਬਰਤਨ ਵੀ ਰੱਖ ਦਿੱਤਾ। ਮਹਾਰਾਜ ਜੀ ਨੇ ਦੋ ਵਾਰ ਦੇਖਿਆ, ਕਹਿੰਦੇ, "ਭਾਈ ਗੁਰਮੁਖੋ! ਦੁਰਗੰਧ ਜਿਹੀ ਕਿਥੋਂ ਆਉਣ ਲੱਗ ਪਈ।"

ਕਹਿੰਦੇ, "ਮਹਾਰਾਜ! ਕੋਈ ਚੀਜ਼ ਤਾਂ ਹੈ ਨਹੀਂ - ਦੁਰਗੰਧ ਵਾਲੀ।"

ਕਹਿੰਦੇ, "ਇਨ੍ਹਾਂ ਦੇ ਥੱਲੇ ਕੀ ਹੈ, ਖੋਲ੍ਹੋ।" ਖੋਲ੍ਹ ਕੇ ਦੇਖਿਆ, ਕੀ ਦੇਖਦੇ ਨੇ ਕਿ ਸਾਰੇ ਹੀ ਫਲ ਗਲੇ ਪਏ ਨੇ।

ਕਹਿੰਦੇ, "ਆਹ ਬਰਤਨ 'ਚ ਕੀ ਚੀਜ਼ ਹੈ, ਮੂੰਹ ਖੋਲ੍ਹਿਆ ਤੇ ਬਰਤਨ ਮਹਾਰਾਜ ਜੀ ਦੇ ਹੱਥ ਵਿਚ ਫੜਾਇਆ। ਮਹਾਰਾਜ ਜੀ ਕਹਿੰਦੇ ਕਿ ਦੇਖੋ ਭਾਈ ਕੀ ਚੀਜ਼ ਹੈ?

ਕਹਿੰਦੇ, "ਸ਼ੁਧ ਸ਼ਹਿਦ ਹੁਣੇ ਚੋ ਕੇ ਲਿਆਏ ਹਾਂ।" ਕਹਿੰਦੇ, "ਇਹ ਸ਼ਹਿਦ ਹੈ ਕਿ ਕੁਝ ਹੋਰ ਚੀਜ਼ ਹੈ।" ਜਦੋਂ ਵਾਪਸ ਸੰਗਤ ਨੇ ਦੇਖਿਆ ਤਾਂ ਕੁਰਬੁਲ-ਕੁਰਬੁਲ ਕਰਦੇ ਕੀੜੇ ਵਿਚ ਫਿਰਦੇ ਨੇ।

ਕਹਿੰਦੇ, "ਸਾਧ ਸੰਗਤ ਜੀ! ਇਹੋ ਜਿਹੀਆਂ ਚੀਜ਼ਾਂ ਗੁਰੂ ਦੀ ਭੇਟ 'ਚ ਲਿਆਈ ਦੀਆਂ ਨੇ?" ਰੋਣ ਲੱਗ ਗਏ, "ਪਾਤਿਸ਼ਾਹ ਪਤਾ ਨਹੀਂ ਕੀ ਭਾਣਾ ਵਰਤਿਆ? ਸ਼ੁਧ ਲਿਆਏ ਸੀ ਸਾਰੀਆਂ ਚੀਜ਼ਾਂ।" ਕਹਿਣ ਲੱਗੇ, "ਓਏ ਪ੍ਰੇਮੀਓ! ਹੁਣ ਕਾਹਨੂੰ ਅਫਸੋਸ ਕਰਦੇ ਹੋ, ਜਦੋਂ ਅਸੀਂ ਮੰਗਿਆ ਸੀ, ਹੱਥ ਕੱਢ ਕੇ, ਉਦੋਂ ਤੁਸੀਂ ਸਾਨੂੰ ਦਿੱਤਾ ਨਾ ਤੇ ਹੁਣ ਤੁਸੀਂ ਅਫਸੋਸ ਕਰਦੇ ਹੋ। ਕੌਣ ਮਿਲਿਆ ਸੀ ਰਾਹ 'ਚ?" ਕਹਿੰਦੇ, "ਭਾਈ ਕੱਟੂ।" ਕਹਿੰਦੇ, "ਫੇਰ ਭਾਈ ਕੱਟੂ ਦੇ ਵਿਚ ਤਾਂ ਅਸੀਂ ਹਰ ਵਕਤ ਰਹਿੰਦੇ ਹਾਂ, ਹਰ ਵਕਤ ਸਾਡਾ ਨਿਵਾਸ ਹੈ - ਅਭੇਦ ਅਵਸਥਾ ਦੇ ਗੁਰਸਿਖਾਂ 'ਚ, ਉਨ੍ਹਾਂ ਵਿਚ ਤੇ ਸਾਡੇ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ। ਉਹ ਗੁਰੂ ਵਰਗੇ, ਪ੍ਰਮੇਸ਼ਰ ਵਰਗੇ ਹੀ ਹੁੰਦੇ ਨੇ।"

***ਧਾਰਨਾ - ਸਾਂਈ ਹੀ ਵਰਗੇ ਨੇ,***
***ਵਿਸਰੇ ਨਾ ਨਾਮ ਜਿਨ੍ਹਾਂ ਨੂੰ -2, 2.***
***ਵਿਸਰੇ ਨਾ ਨਾਮ ਜਿਨ੍ਹਾਂ ਨੂੰ -2, 2.***
***ਸਾਂਈ ਹੀ ਵਰਗੇ ਨੇ, ............... -2.***

***ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥*** ***ਪੰਨਾ - 397***

***ਖਾਲਸਾ ਮੇਰੋ ਰੂਪ ਹੈ ਖਾਸ॥***
***ਖਾਲਸੇ ਮਹਿ ਹੌਂ ਕਰੌਂ ਨਿਵਾਸ॥*** ***ਸਰਬ ਲੋਹ ਗ੍ਰੰਥ 'ਚੋਂ***

***ਆਤਮ ਰਸ ਜਿਹ ਜਾਨਹੀ ਸੋ ਹੈ ਖਾਲਸ ਦੇਵ॥***
***ਪ੍ਰਭ ਮਹਿ ਮੋ ਮਹਿ ਤਾਸ ਮਹਿ ਰੰਚਕ ਨਾਹਨ ਭੇਵ॥*** ***ਸਰਬ ਲੋਹ ਗ੍ਰੰਥ 'ਚੋਂ***

ਪਿਆਰਿਆ! ਗੁਰਸਿਖ ਨੇ ਗੱਲ ਕਹਿ ਦਿੱਤੀ, ਕਹਿੰਦੇ ਜਦੋਂ ਮੰਗਦਾ ਸੀ, ਉਸ ਵੇਲੇ ਤੁਸੀਂ ਦਿੱਤਾ ਨਹੀਂ। ਸੋ ਗੁਰਸਿਖ ਦੀ ਜ਼ੁਬਾਨ ਤੇ ਪ੍ਰਭੂ ਵਸਦੈ ਜਿਹੜਾ ਹਰ ਵਕਤ ਪ੍ਰਭੂ ਦੀ ਯਾਦ ਵਿਚ ਗੁਰਸਿੱਖ ਰਹਿੰਦਾ ਹੈ। ਸੋ ਭਾਈ ਬੁੱਧੂ ਮਹਾਰਾਜ ਜੀ ਦੇ ਪਾਸ ਚਲਿਆ ਗਿਆ। ਕਹਿਣ ਲੱਗਿਆ "ਪਾਤਿਸ਼ਾਹ! ਵਿਘਨ ਪੈ ਗਿਆ। ਸੰਗਤ ਨੇ ਤਾਂ ਅਰਦਾਸ ਕਰ ਦਿੱਤੀ, ਆਪ ਨੇ ਮਨਜ਼ੂਰ ਕਰ ਲਈ ਪਰ ਇਕ ਮਸਤਾਨਾ ਜਿਹਾ ਸਿੱਖ ਬਾਹਰ ਖੜ੍ਹਾ ਸੀ, ਉਸ ਨੇ ਤਿੰਨ ਵਾਰੀ ਕਿਹਾ – ਕੱਚੇ, ਕੱਚੇ, ਕੱਚੇ।" ਕਹਿੰਦੇ, "ਕੌਣ ਗੁਰਸਿੱਖ ਹੈ ਉਹ ਪਿਆਰਿਆ!"

ਕਹਿਣ ਲੱਗਿਆ, "ਮਹਾਰਾਜ! ਉਹ ਧਾੜਵੀ ਡਾਕੂ, ਲੁਟੇਰਾ।"

ਕਹਿੰਦੇ, "ਕਿਹੜਾ? ਗੁਰਸਿੱਖ ਵੀ ਲੁਟੇਰਾ ਹੁੰਦਾ ਹੈ? ਹਾਂ ਲੁਟੇਰਾ ਹੁੰਦਾ ਹੈ ਪ੍ਰਮੇਸ਼ਰ ਦੇ ਨਾਮ ਦਾ, ਜਦੋਂ ਦੁਨੀਆਂ ਸੁੱਤੀ ਪਈ ਹੁੰਦੀ ਹੈ, ਉਹ ਉਸ ਵੇਲੇ ਲੁੱਟਣ ਲੱਗਿਆ ਹੁੰਦਾ ਹੈ। ਉਸ ਵੇਲੇ ਨਾਮ ਦਾ ਭੰਡਾਰਾ ਕਾਇਮ ਕਰ ਲੈਂਦਾ ਹੈ। ਕਿਸੇ ਨੂੰ ਪਤਾ ਨਾ ਲੱਗ ਜਾਵੇ, ਅਮੀਰ ਆਦਮੀ ਇਸ ਲਈ ਦੌਲਤ ਨੂੰ ਛੁਪਾ ਕੇ ਰੱਖਦਾ ਹੈ। ਇਸੇ ਤਰ੍ਹਾਂ ਜਿਹੜਾ ਗੁਰਸਿੱਖ ਹੈ ਆਪਣੀ ਕਮਾਈ ਨੂੰ ਛੁਪਾ ਕੇ ਰੱਖਦਾ ਹੈ ਕਿ ਮੱਖੀਆਂ ਆ ਜਾਣਗੀਆਂ, ਮੰਗਤੇ ਆ ਜਾਣਗੇ, ਐਸਾ ਕਿਹੜਾ ਗੁਰਸਿੱਖ ਹੈ ਭਾਈ? ਗੁਰਸਿੱਖ ਤਾਂ ਲੁਟੇਰਾ ਹੋ ਹੀ ਨਹੀਂ ਸਕਦਾ।"

"ਪਾਤਿਸ਼ਾਹ! ਪਹਿਲਾਂ ਸੀ।"

"ਨਾਉਂ ਲੈ ਭਾਈ ਗੁਰਮੁਖਾ!"

"ਮਹਾਰਾਜ! ਭਾਈ ਲੱਖੂ।"

"ਭਾਈ ਲੱਖੂ ਨੇ ਕਹਿ ਦਿਤਾ?"

"ਹਾਂ! ਮਹਾਰਾਜ!"

ਖਾਮੋਸ਼ ਹੋ ਗਏ ਮਹਾਰਾਜ।

ਕਹਿਣ ਲੱਗਿਆ, "ਮਹਾਰਾਜ! ਆਪ ਨੇ ਕੁਝ ਫੁਰਮਾਇਆ ਨਹੀਂ।"

ਕਹਿੰਦੇ, "ਫੁਰਮਾਉਣਾ ਕੀ ਹੈ ਬੁੱਧੂ! ਹੁਣ ਤਾਂ ਗੁਰਸਿੱਖ ਦਾ ਬਚਨ ਹੀ ਸਫਲਾ ਹੋਏਗਾ, ਕਿਉਂਕਿ ਉਹ ਅਭੇਦ ਅਵਸਥਾ ਦਾ ਗੁਰਸਿੱਖ ਹੈ। ਉਹ ਹਰ ਵਕਤ ਮੇਰੇ 'ਚ ਰਹਿੰਦਾ ਹੈ ਮੈਂ ਉਹਦੇ 'ਚ ਰਹਿੰਦਾ ਹਾਂ ਤੇ ਜੋ ਕੁਝ ਉਸ ਨੇ ਬੋਲ ਦਿੱਤਾ ਹੁਣ ਉਹ ਟਾਲਿਆ ਨਹੀਂ ਜਾ ਸਕਦਾ।

***ਧਾਰਨਾ – ਭਾਵੇ ਚੰਦਰਮਾ ਨਾਸ ਹੋ ਜਾਵੇ,***
***ਸੰਤਾਂ ਦਾ ਬੋਲ ਨਾ ਟਲੇ –2, 2.***
***ਪਿਆਰੇ ਜੀ! ਸੰਤਾਂ ਦਾ ਬੋਲ ਨਾ ਟਲੇ –2, 2.***
***ਭਾਵੇਂ ਚੰਦਰਮਾ ਨਾਸ ਹੋ ਜਾਵੇ, ....... –2.***

***ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥***
***ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ॥ ਪੰਨਾ – 1204***

ਕਹਿਣ ਲੱਗੇ, "ਭਾਈ ਬੁੱਧੂ! ਇਹ ਤਾਂ ਅਭੇਦ ਅਵਸਥਾ ਵਾਲੇ ਗੁਰਮੁਖ ਦੇ ਮੁੱਖ 'ਚੋਂ ਬਚਨ ਨਿਕਲ ਗਿਆ। ਇਹ ਤਾਂ ਹੁਣ ਟਲ ਨਹੀਂ ਸਕਦਾ।" "ਪਾਤਿਸ਼ਾਹ! ਤੁਸੀਂ ਸਰਬ ਕਲਾ ਸਮਰੱਥ ਹੋ।" ਉਹ ਕਹਿੰਦੇ, "ਉਹ ਠੀਕ ਹੈ, ਗੁਰੂ ਸਿੱਖ ਦਾ ਬਚਨ ਟਾਲਣ 'ਚ ਸਮੱਰਥ ਹੈ ਪਰ ਇਹ ਆਦਿ-ਜੁਗਾਦਿ ਤੋਂ ਰੀਤ ਚਲੀ ਆਈ ਹੈ।"

ਗੁਰੂ ਨਾਨਕ ਪਾਤਸ਼ਾਹ ਜੀ ਜਮਨਾ ਕੰਢੇ ਠਹਿਰੇ ਹੋਏ ਹਨ, ਬੇਅੰਤ ਸੰਗਤ ਦਰਸ਼ਨ ਲਈ ਆਉਂਦੀ ਹੈ। ਇਕ ਦਿਨ ਸਵੇਰੇ ਅੰਮ੍ਰਿਤ ਵੇਲੇ ਰੋਣ ਦੀ ਆਵਾਜ਼ ਆਉਂਦੀ ਹੈ।

ਉਥੇ ਹਾਥੀਆਂ ਵਾਲੇ ਜੋ ਮਹਾਵਤ ਲੋਕ ਨੇ ਪਰਿਵਾਰਾਂ ਸਮੇਤ ਰਹਿ ਰਹੇ ਨੇ, ਇਕ ਇਕ ਹਾਥੀ ਇਕ ਇਕ ਮਹਾਵਤ ਨੂੰ ਦਿੱਤਾ ਹੋਇਆ ਹੈ। ਉਸ ਦੇ ਉੱਤੇ ਉਨ੍ਹਾਂ ਦੇ ਪਰਿਵਾਰ ਦਾ ਗੁਜ਼ਾਰਾ ਚਲਦਾ ਹੈ। ਅੱਧੀ ਰਾਤ

ਹੋਈ ਤਾਂ ਉਸ ਵੇਲੇ ਇਕ ਹਾਥੀ ਮਰ ਗਿਆ। ਗੁਰੂ ਮਹਾਰਾਜ ਜੀ ਇਸ਼ਨਾਨ ਕਰਕੇ ਡੇਢ ਪਹਿਰ ਰਾਤ ਰਹਿੰਦੇ ਅੰਤਰ ਧਿਆਨ ਹੋ ਕੇ ਬੈਠ ਰਹੇ ਨੇ ਤੇ ਇਧਰੋਂ ਉੱਚੀ-ਉੱਚੀ ਰੋਣ ਦੀ ਆਵਾਜ਼ ਆ ਰਹੀ ਹੈ। ਸੰਤਾਂ ਦਾ ਦਿਲ ਪੱਥਰ ਦਾ ਦਿਲ ਨਹੀਂ ਹੋਇਆ ਕਰਦਾ। ਗੁਰੂਆਂ ਦਾ, ਸੰਤਾਂ ਦਾ, ਮਹਾਂਪੁਰਸ਼ਾਂ ਦਾ, ਗੁਰਸਿਖਾਂ ਦੇ, ਦਿਲ ਅੰਦਰ ਦਰਦ ਹੋਇਆ ਕਰਦਾ ਹੈ। ਹੂਕ ਸੁਣੀ, ਮਜ਼ਬੂਰੀ ਦੇਖੀ, ਆਵਾਜ਼ ਸੁਣੀ ਕਿ ਬਹੁਤ ਮਜ਼ਬੂਰ ਬੰਦਿਆਂ ਦੀ ਆਵਾਜ਼ ਆ ਰਹੀ ਹੈ। ਭਾਈ ਮਰਦਾਨਾ! ਪਤਾ ਕਰ ਕੀ ਗੱਲ ਹੈ? ਪਤਾ ਕਰਕੇ ਆ ਗਿਆ, ਪਾਤਿਸ਼ਾਹ! ਮਹਾਵਤ ਦਾ ਰਿਜ਼ਕ ਜਿਹੜਾ ਸੀ ਉਹ ਹਾਥੀ ਦੇ ਉਤੇ ਸੀ, ਉਸਦਾ ਹਾਥੀ ਮਰ ਗਿਆ ਹੈ ਤੇ ਹੁਣ ਉਹ ਰੋਂਦਾ ਹੈ ਕਿ ਮੈਨੂੰ ਬਾਦਸ਼ਾਹ ਕੱਢ ਦੇਏਗਾ ਤੇ ਮੇਰੀ ਰੋਜ਼ੀ ਦਾ ਹੁਣ ਕੀ ਪ੍ਰਬੰਧ ਹੋਏਗਾ?

ਗੁਰੂ ਮਹਾਰਾਜ ਨੇ ਕਿਹਾ, "ਜਾਹ! ਉਸ ਨੂੰ ਕਹਿ ਦੇ ਕਿ ਹਾਥੀ ਮਰਿਆ ਨਹੀਂ ਹੈ, ਉਂਝ ਹੀ ਪਿਆ ਹੈ, ਉਠਾ ਲੈ ਇਸ ਨੂੰ, ਮਰਿਆ ਨਹੀਂ ਹੈ।" ਸੋ ਇਸੇ ਤਰ੍ਹਾਂ ਕੀਤਾ, ਜਾ ਕੇ ਉਸਨੇ ਹਾਥੀ ਵੱਲ ਦੇਖਿਆ, ਹਾਥੀ ਉਠ ਕੇ ਬੈਠ ਗਿਆ ਤੇ ਦਿਨ ਚੜ੍ਹ ਗਿਆ ਤਾਂ ਉਸਨੇ ਜ਼ਿਕਰ ਕਰਿਆ ਕਿ ਬਹੁਤ ਵੱਡੇ ਮਹਾਂਪੁਰਸ਼ ਇਥੇ ਆਏ ਹੋਏ ਨੇ। ਹਾਥੀ ਮਰ ਚੁੱਕਿਆ ਸੀ, ਠੰਡਾ-ਠਾਰ ਹੋ ਗਿਆ ਸੀ ਤੇ ਉਹਨਾਂ ਨੇ ਕਹਿ ਦਿਤਾ, ਮਰਿਆ ਨਹੀਂ ਹੈ।" ਕਹਿੰਦੇ, "ਜਿਉਂਦਾ ਹੋ ਗਿਆ। ਬਾਦਸ਼ਾਹ ਤੱਕ ਗੱਲ ਪਹੁੰਚ ਗਈ। ਬਾਦਸ਼ਾਹ ਨੂੰ ਵੀ ਦਿਲਚਸਪੀ ਹੋਈ ਤੇ ਗੁਰੂ ਨਾਨਕ ਪਾਤਿਸ਼ਾਹ ਨੂੰ ਬੁਲਾਇਆ - ਮਹਾਵਤ ਖਾਨੇ ਵਿਚ।"

ਕਹਿਣ ਲੱਗੇ, "ਫਕੀਰ ਸਾਂਈ! ਮੈਨੂੰ ਪਤਾ ਲਗਿਆ ਹੈ ਕਿ ਤੂੰ ਮਰਿਆਂ ਹੋਇਆਂ ਨੂੰ ਜਿਉਂਦੇ ਕਰ ਦਿੰਦਾ ਹੈਂ।"

ਮਹਾਰਾਜ ਕਹਿਣ ਲੱਗੇ, "ਨਾ ਬਾਦਸ਼ਾਹ! ਮਰਿਆਂ ਹੋਇਆਂ ਨੂੰ ਜਿਉਂਦਾ ਕਰਨ ਵਾਲਾ ਅਕਾਲ ਪੁਰਖ ਹੈ? ਜਿਉਂਦਿਆਂ ਨੂੰ ਮਾਰਨ ਵਾਲਾ ਅਕਾਲ ਪੁਰਖ ਹੈ।"

ਕਹਿੰਦਾ, "ਪਰ ਤੂੰ ਤਾਂ ਇਹ ਜਿਉਂਦਾ ਕਰ ਦਿੱਤਾ ਹੈ, ਹੁਣ ਮਾਰ ਕੇ ਦਿਖਾ।"

ਮਹਾਰਾਜ ਕਹਿਣ ਲੱਗੇ, "ਇਹ ਮਰਿਆ ਹੋਇਆ ਤਾਂ ਪਹਿਲਾਂ ਹੀ ਹੈ। ਉਹ ਹਾਥੀ ਧੜੰਮ ਕਰਕੇ ਗਿਰ ਗਿਆ।"

ਕਹਿੰਦਾ, "ਹੁਣ ਜਿਉਂਦਾ ਕਰਕੇ ਦਿਖਾ।"

ਮਹਾਰਾਜ ਕਹਿੰਦੇ, "ਬਾਦਸ਼ਾਹ! ਰੱਬ ਦੀ ਸੁੱਟੀ ਹੋਈ ਨੂੰ ਚੁੱਕ ਲਿਆ ਕਰਦੇ ਨੇ ਉਸਦੇ ਦਰਵੇਸ਼, ਉਸਦੇ ਪਿਆਰੇ; ਦਰਵੇਸ਼ਾਂ ਦੀ ਸੁੱਟੀ ਹੋਈ ਨੂੰ ਕੋਈ ਵੀ ਨਹੀਂ ਚੁੱਕ ਸਕਦਾ। ਕਹਿੰਦੇ ਦੇਖ ਅੱਗ ਜਲਦੀ ਹੈ, ਵਿਚ ਕੋਲੇ ਬਣ ਜਾਂਦੇ ਨੇ, ਕੋਲੇ ਨੂੰ ਹੱਥ ਨਾਲ ਚੁੱਕ ਲੈ, ਪਲ ਦੋ ਪਲ ਅਸੀਂ ਘੁਮਾ ਕੇ ਹੱਥ ਤੇ ਰੱਖ ਸਕਦੇ ਹਾਂ। ਜਿਹੜੇ ਫਕੀਰ ਹੁੰਦੇ ਨੇ, ਸੰਤ ਹੁੰਦੇ ਨੇ, ਰੱਬ ਦੇ ਪਿਆਰ ਵਿਚ ਲਾਲ ਹੋਏ ਹੁੰਦੇ ਨੇ ਜਿਵੇਂ ਲੋਹਾ ਅੱਗ ਦੇ ਵਿਚ ਸੁੱਟ ਦਿਉ, ਉਸ ਲੋਹੇ ਨੂੰ ਤਾਂ ਹੱਥ ਸਪਰਸ਼ ਕਰਦੀ ਸਾਰ ਹੀ ਹੱਥ ਜਲ ਜਾਏਗਾ। ਲੋਹੇ ਨੂੰ ਚੁੱਕਣਾ ਹਰੇਕ ਦਾ ਕੰਮ ਨਹੀਂ ਹੈ। ਸੋ ਸੰਤਾਂ ਦੀ ਮਾਰੀ ਹੋਈ ਕੋਈ ਨਹੀਂ ਉਠਾ ਸਕਿਆ ਕਰਦਾ, ਰੱਬ ਦੀ ਮਾਰੀ ਹੋਈ ਨੂੰ ਸੰਤ ਉਠਾ ਲੈਂਦੇ ਨੇ। ਸੋ ਇਸ ਤਰ੍ਹਾਂ ਦੇ ਨਾਲ ਬਾਣੀ ਵਿਚ ਆਉਂਦਾ ਹੈ।

***ਧਾਰਨਾ -*** ***ਮੇਰੀ ਬੰਨ੍ਹੀ ਹੋਈ ਭਗਤ ਛੁਡਾਉਂਦੇ ਨੇ,***
***ਭਗਤਾਂ ਦੀ ਬੰਨ੍ਹੀ ਨਾ ਛੁਟਦੀ -2, 2.***
***ਮੇਰੇ ਪਿਆਰੇ ਭਗਤਾਂ ਦੀ ਬੰਨ੍ਹੀ ਨਾ ਛੁੱਟਦੀ -2, 2.***
***ਮੇਰੀ ਬੰਨ੍ਹੀ ਹੋਈ ਭਗਤ ਛੁਡਾਉਂਦੇ ਨੇ, ......-2.***

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥***
***ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*** ***ਪੰਨਾ - 1252***

ਕਹਿਣ ਲੱਗੇ, "ਭਾਈ ਗੁਰਸਿਖਾ! ਇਹ ਆਦਿ ਜੁਗਾਦਿ ਤੋਂ ਹੀ ਹੈ ਕਿ ਜੋ ਅਭੇਦ ਅਵਸਥਾ ਦਾ ਗੁਰਸਿਖ ਹੈ, ਉਹ ਜੋ ਬਚਨ ਕਰ ਦਿੰਦਾ ਹੈ ਉਸ ਨੂੰ ਗੁਰੂ ਬਦਲਿਆ ਨਹੀਂ ਕਰਦਾ, ਕਿਉਂਕਿ ਮਰਿਆਦਾ ਪ੍ਰਸ਼ੋਤਮਾਂ ਨੇ, ਮਰਿਆਦਾ ਬੰਨ੍ਹੀ ਹੋਈ ਹੈ। ਕ੍ਰਿਸ਼ਨ ਮਹਾਰਾਜ ਦੇ ਆਪਣੇ ਬਹੁਤ ਪੁੱਤਰ ਪੋਤਰੇ ਸਨ। ਕਲਜੁਗ ਦਾ ਸਮਾਂ ਆ ਗਿਆ, ਗੁਸਤਾਖੀ ਆ ਗਈ ਬੱਚਿਆਂ 'ਚ। ਆਪਣੇ ਸਾਥੀਆਂ ਵਿਚੋਂ ਇਕ ਬੱਚਾ ਚੁਣ ਲਿਆ, ਉਸਦੇ ਪੇਟ ਦੇ ਉਤੇ ਇਕ ਬਾਟੀ ਬੰਨ੍ਹ ਕੇ ਉਤੋਂ ਦੀ ਕੱਪੜੇ ਵਲ੍ਹੇਟ ਦਿੱਤੇ। ਬੀਬੀਆਂ ਵਾਲੇ ਕੱਪੜੇ ਪੁਆ

ਲਏ। ਪੰਜ ਸੱਤ ਨੇ ਹੋਰ ਪਾ ਲਏ। ਕੁੜੀਆਂ ਤੇ ਮੁੰਡਿਆਂ ਦੇ ਰੂਪ ਵਿਚ ਇਕੱਠੇ ਹੋ ਕੇ, ਇਕੱਲੇ ਇਕੱਲੇ ਸੰਤ ਕੋਲ ਜਾਂਦੇ ਨੇ – ਸਾਧੂਆਂ ਕੋਲ; ਬਾਬਾ ਜੀ ਪ੍ਰਣਾਮ, ਨਮਸ਼ਕਾਰ। ਅਸੀਸ ਲੈਂਦੇ ਨੇ। ਕਹਿੰਦੇ ਨੇ ਬਾਬਾ ਜੀ ਆਹ ਲੜਕੀ ਸੰਗਦੀ ਹੈ। ਆਪ ਪੁੱਛ ਨਹੀਂ ਸਕਦੀ, ਕ੍ਰਿਪਾ ਕਰਕੇ ਦੱਸੋ, ਇਸ ਦੇ ਕੌਣ ਪੈਦਾ ਹੋਏਗਾ, ਲੜਕਾ ਜਾਂ ਲੜਕੀ? ਸੰਤ ਚੁੱਪ ਕਰ ਰਹਿੰਦੇ ਨੇ, ਜਾਣਦੇ ਸਾਰੇ ਹੀ ਨੇ। ਇਸ ਤਰ੍ਹਾਂ ਮਸ਼ਕਰੀ ਕਰਦੇ-ਕਰਦੇ ਦੁਰਬਾਸ਼ਾ ਰਿਸ਼ੀ ਦੇ ਕੋਲ ਪਹੁੰਚ ਗਏ, ਜੋ ਉਨ੍ਹਾਂ ਦੇ ਕੁਲ ਗੁਰੂ ਸੀ। ਜਦੋਂ ਉਹਨਾਂ ਕੋਲ ਜਾ ਕੇ ਸਵਾਲ ਕਰਿਆ। ਕਿਉਂਕਿ ਤੱਤ ਹੁੰਦੇ ਨੇ, ਪ੍ਰਕਿਰਤੀ ਹੁੰਦੀ ਹੈ ਸਾਧ ਸੰਗਤ ਜੀ! ਸਾਧੂਆਂ ਦੀ ਵੀ। ਕਈ ਸਾਧੂ ਤਮੋ ਗੁਣੀ ਬਿਰਤੀ ਵਿਚ ਰਹਿੰਦੇ ਨੇ, ਗਾਲ੍ਹਾਂ ਹੀ ਕੱਢੀ ਜਾਂਦੇ ਨੇ, ਨੇੜੇ ਨਹੀਂ ਕਿਸੇ ਨੂੰ ਆਉਣ ਦਿੰਦੇ। ਕਈ ਸਤੋ-ਗੁਣੀ ਬਿਰਤੀ ਵਿਚ ਹੁੰਦੇ ਨੇ, ਸਾਰਿਆਂ ਨੂੰ ਨੇੜੇ ਆਉਣ ਦਿੰਦੇ ਨੇ, ਸਾਰਿਆਂ ਦੀ ਗੱਲ ਮੰਨ ਲੈਂਦੇ ਨੇ। ਕੋਈ ਰਜੋ-ਗੁਣੀ ਬਿਰਤੀ 'ਚ ਹੁੰਦੇ ਨੇ, ਪਰਉਪਕਾਰ ਕਰਦੇ ਨੇ, ਸਕੂਲ ਬਣਾਉਂਦੇ ਨੇ, ਕੁਝ ਹੋਰ ਬਣਾਉਂਦੇ ਨੇ ਆਪੋ ਆਪਣੀਆਂ ਬਿਰਤੀਆਂ ਦਾ ਹਿਸਾਬ ਹੈ। ਅੰਦਰਲੇ ਗਿਆਨ ਦਾ ਕੋਈ ਫਰਕ ਨਹੀਂ ਹੋਇਆ ਕਰਦਾ, ਅੰਦਰਲਾ ਗਿਆਨ ਸਭ ਦਾ ਇਕ ਹੋਇਆ ਕਰਦਾ ਹੈ, ਗ੍ਰਿਹਸਥੀ ਦਾ ਵੀ ਇਕ ਹੁੰਦੈ, ਸਾਧੂ ਦਾ ਵੀ ਇਕ ਹੁੰਦਾ ਹੈ, ਗਿਆਨ 'ਚ ਕੋਈ ਫਰਕ ਨਹੀਂ ਹੁੰਦਾ। ਕੇਵਲ ਪ੍ਰਾਕਿਰਤੀ ਦੇ ਗੁਣਾਂ ਕਰਕੇ, ਉਸ ਦੇ ਸੁਭਾਅ 'ਚ ਫਰਕ ਹੋਇਆ ਕਰਦਾ ਹੈ ਤੇ ਸਾਧੂ ਅਸੰਗ ਹੁੰਦੇ ਨੇ ਜੋ ਪ੍ਰਕਿਰਤੀ ਦੇ ਸੁਭਾਅ ਦੇ ਮੁਤਾਬਿਕ ਉਨ੍ਹਾਂ ਦੇ ਇੰਦ੍ਰੇ ਕੰਮ ਕਰਦੇ ਨੇ। ਉਹ ਇੰਦਰਿਆਂ ਤੋਂ ਉਤੇ ਰਹਿੰਦਾ ਹੈ ਉਹ ਆਪਣੇ ਆਪ ਗੁਣਾਂ ਦੇ ਸੁਭਾਵ ਤੋਂ ਅਸੰਗ ਰਖਦਾ ਹੈ। ਆਪ ਬਿਲਕੁਲ ਅਸੰਗ ਤੇ ਅਲੇਪ ਰਹਿੰਦੇ ਨੇ।

ਸੋ ਉਨ੍ਹਾਂ ਦੇ ਪਾਸ ਗਏ, ਉਨ੍ਹਾਂ ਦੀ ਪ੍ਰਕਿਰਤੀ ਵਿਚ ਤਮੋ ਗੁਣ ਵੱਧ ਸੀ। ਗੁੱਸਾ ਆ ਗਿਆ ਕਿ ਆਹ ਬੱਚੇ ਐਨੀ ਗੁਸਤਾਖੀ ਕਰਦੇ ਨੇ ਕਿ ਸਾਧੂ ਸੰਤਾਂ ਨੂੰ ਆ ਕੇ ਇੱਜ਼ਤ ਤਾਂ ਕੀ ਕਰਨੀ ਹੈ, ਮਖੌਲਾਂ ਕਰਦੇ ਨੇ, ਟਿਚਰਾਂ ਕਰਦੇ ਨੇ।

***ਸੰਤਨ ਸੇਤੀ ਮਸਕਰੀ ਕੁਲ ਡੋਬਣ ਕੀ ਰੀਤ।***

ਜਿਸਨੇ ਡੁੱਬਣਾ ਹੋਵੇ ਉਹ ਸੰਤਾਂ ਨੂੰ ਮਸ਼ਕਰੀਆਂ ਕਰਨ ਲੱਗ ਜਾਵੇ –

***ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥*** ***ਪੰਨਾ – 693***

ਮਸ਼ਕਰੀ ਕਰੀ ਜਾ ਕੇ। ਪਹਿਲੀ ਵਾਰੀ ਹਟਾਇਆ ਕਿ ਨਾ ਬੱਚਿਓ ਨਾ, ਇਹੋ ਜਿਹੀ ਗੱਲ ਨਹੀਂ ਕਰੀਦੀ। ਨਾ ਬਾਬਾ ਜੀ! ਅਸੀਂ ਤਾਂ ਜ਼ਰੂਰ ਪੁੱਛਣਾ ਹੈ। ਕਹਿੰਦੇ, ਫੇਰ ਦੱਸਾਂ? ਕਰੋਧ 'ਚ ਆ ਗਏ। ਨੇਤਰ ਲਾਲ ਕਰ ਲਏ। ਦੂਸਰੀ ਵਾਰੀ ਫੇਰ ਤੇਜ 'ਚ ਆ ਕੇ ਕਿਹਾ ਕਿ ਦੱਸਾਂ ਫੇਰ? ਕਹਿੰਦੇ ਦੱਸੋ। ਝੁਕੇ ਨਹੀਂ,

ਕਹਿੰਦੇ, "ਦੱਸੋ।"

ਕ੍ਰਿਸ਼ਨ ਜੀ ਦੇ ਬੱਚੇ ਸਨ, ਥੋੜ੍ਹੇ ਗੁਸਤਾਖ ਸਨ ਕਿ ਸਾਡੇ ਤਾਂ ਪਿਤਾਮਾ ਸੋਲ੍ਹਾਂ ਕਲਾਂ ਸੰਪੂਰਨ ਅਵਤਾਰ ਨੇ, ਨੀਵੇਂ ਨਹੀਂ ਹੋਏ ਸਗੋਂ ਉਨਾਂ ਹੀ ਉੱਚਾ ਬੋਲਿਆ।

ਤੀਸਰੀ ਵਾਰੀ ਫੇਰ ਦੁਰਬਾਸਾ ਜੀ ਨੇ ਗਰਜ ਕੇ ਕਿਹਾ, ਕਹਿੰਦੇ, "ਫੇਰ ਦੱਸ ਹੀ ਦੇਵਾਂ?" ਉਤਨਾ ਹੀ ਉਚਾ ਗਰਜ ਕੇ ਕਹਿੰਦੇ, "ਦੱਸ ਦਿਉ ਫੇਰ ਦੇਰ ਕਿਉਂ ਲਾਈ ਐ?"

ਕਹਿੰਦੇ, "ਜਾਓ ਇਹਦੇ ਪੇਟ 'ਚੋਂ ਉਹ ਪੈਦਾ ਹੋਏਗਾ, ਜਿਹੜਾ ਤੁਹਾਡੀ ਕੁਲ ਦਾ ਖਾਤਮਾ ਕਰੇਗਾ।" ਸਰਾਪ ਲੈ ਲਿਆ, ਵਾਪਸ ਆ ਗਏ, ਰੋਣ ਲੱਗ ਗਏ ਕ੍ਰਿਸ਼ਨ ਮਹਾਰਾਜ ਜੀ ਕੋਲ ਆ ਕੇ ਤੇ ਉਧਰ ਪੇਟ ਦੇ ਉਤੋਂ ਕੱਪੜੇ ਲਾਹੇ, ਬਾਟੀ ਤਾਂ ਗਾਇਬ ਹੋ ਗਈ ਤੇ ਉਸ ਦੀ ਜਗ੍ਹਾ ਇਕ ਮੁਸਲ ਨਿਕਲ ਆਇਆ। ਕ੍ਰਿਸ਼ਨ ਮਹਾਰਾਜ ਕੋਲ ਚਲੇ ਗਏ। ਕਹਿਣ ਲੱਗੇ, "ਮਹਾਰਾਜ! ਸਾਨੂੰ ਦੁਰਬਾਸਾ ਰਿਸ਼ੀ ਨੇ ਸਰਾਪ ਦੇ ਦਿੱਤਾ।"

ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "ਬੱਚਿਓ! ਸਾਧੂ ਬਗੈਰ ਕਿਸੇ ਮਤਲਬ ਤੋਂ ਨਾ ਵਰ ਦਿੰਦੇ ਨੇ, ਨਾ ਸਰਾਪ ਦਿੰਦੇ ਨੇ; ਸੇਵਾ ਕਰ ਲਓ, ਪ੍ਰਸੰਨ ਕਰ ਲਓ, ਪ੍ਰਸੰਨ ਹੋ ਕੇ ਉਹਨਾਂ ਦੇ ਮੁਖ 'ਚੋਂ ਵਰ ਨਿਕਲ ਜਾਂਦਾ ਹੈ, ਬਚਨ ਨਿਕਲ ਜਾਂਦਾ ਹੈ। ਉਹ ਵਰ ਦੇ ਰੂਪ 'ਚ ਹੁੰਦੇ ਨੇ। ਨਾਰਾਜ਼ ਕਰ ਲਓ, ਦੁਖੀ ਕਰ ਲਓ ਤਾਂ ਫੇਰ ਸਰਾਪ ਵੀ ਹੋ ਜਾਇਆ ਕਰਦਾ ਹੈ। ਕੀ ਸਰਾਪ ਦਿੱਤਾ ਹੈ? ਕਹਿੰਦੇ, "ਮਹਾਰਾਜ! ਇਕ ਬੱਚੇ ਦੇ ਪੇਟ ਤੇ

ਲੋਹੇ ਦੀ ਬਾਟੀ ਕਪੜਿਆਂ ਵਿਚ ਵਲ੍ਹੇਟ ਕੇ ਐਉਂ ਕਰ ਲਿਆ ਜਿਵੇਂ ਗਰਭ ਵਾਲਾ ਪੇਟ ਹੁੰਦਾ ਹੈ। ਸੋ ਘਰੋਂ ਤਾਂ ਬਾਟੀ ਬੰਨ੍ਹੀ ਸੀ, ਇਹ ਲੋਹੇ ਦਾ ਭਾਰੀ ਮੁਸਲ ਬਣ ਗਿਆ ਤੇ ਨਾਲ ਉਨ੍ਹਾਂ ਨੇ ਇਹ ਕਿਹਾ ਕਿ ਜੋ ਤੁਹਾਡੀ ਕੁਲ ਦਾ ਖਾਤਮਾ ਕਰੇਗਾ, ਉਹ ਜੰਮੇਗਾ ਇਹਦੇ 'ਚੋਂ। ਤੁਸੀਂ 16 ਕਲਾਂ ਸੰਪੂਰਨ ਅਵਤਾਰ ਹੋ, ਬਦਲ ਸਕਦੇ ਹੋ, ਬਚਨ ਟਾਲ ਸਕਦੇ ਹੋ।" ਕਹਿੰਦੇ, "ਨਾ! ਮੈਂ ਨਹੀਂ ਬਚਨ ਟਾਲ ਸਕਦਾ, ਇਹ ਨਿਰੰਕਾਰ ਦਾ ਆਦਿ ਤੋਂ ਹੁਕਮ ਹੈ।

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥***
***ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥*** ***ਪੰਨਾ - 1252***

ਮੈਨੂੰ ਬੰਨ੍ਹ ਲਏ ਫੇਰ ਮੈਂ ਜਵਾਬ ਨਹੀਂ ਦੇ ਸਕਦਾ। ਨਾਮਦੇਵ ਦਾ ਦੇਹੁਰਾ ਫੇਰਦਾ ਫਿਰਦਾ ਹੈ, ਧੰਨੇ ਦੀਆਂ ਗਊਆਂ ਚਾਰਦਾ ਫਿਰਦਾ ਹੈ। ਉਹ ਜਿਹੜਾ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਹੈ, ਜਿਸਦਾ ਨਾ ਕੋਈ ਆਦਿ ਨਾ ਕੋਈ ਅੰਤ, ਪਿਆਰ ਦੇ ਵਸੀਭੂਤ ਹੋ ਕੇ ਛੋਲਿਆਂ ਦੀਆਂ ਰੋਟੀਆਂ ਖਾ ਰਿਹਾ ਹੈ, ਲੱਸੀ ਦੇ ਗਲਾਸ ਭਰ-ਭਰ ਪੀ ਰਿਹਾ ਹੈ ਕਿਉਂਕਿ ਪਿਆਰ ਵਿਚ ਬੰਨ੍ਹਿਆ ਜਾਂਦਾ ਹੈ। ਹੋਰ ਕੋਈ ਤਰੀਕਾ ਨਹੀਂ ਪ੍ਰਮੇਸ਼ਰ ਨੂੰ ਕਾਬੂ ਕਰਨ ਦਾ। ਸਾਰਿਆਂ ਦਾ ਮਾਲਕ ਹੈ ਉਹ ਪਰ ਸੰਤਾਂ ਤੇ ਭਗਤਾਂ ਦੇ ਅੰਤਸ਼ਕਰਣ ਵਿਚ ਕੈਦ ਹੋ ਜਾਇਆ ਕਰਦਾ ਹੈ।

ਸੋ ਕ੍ਰਿਸ਼ਨ ਮਹਾਰਾਜ ਕਹਿਣ ਲੱਗੇ, "ਮੈਂ ਨਹੀਂ ਛੁਡਾ ਸਕਦਾ, ਮੈਂ ਆਪਣੇ ਪਿਆਰੇ ਦਾ ਬਚਨ ਨਹੀਂ ਬਦਲ ਸਕਦਾ। ਜਾਓ! ਪਰਾਸ਼ਚਿਤ ਕਰ ਲਓ। ਪ੍ਰਭਾਸਸ਼ੇਤਰ 'ਚ ਜਾਓ, ਉਥੇ ਜਾ ਕੇ ਇਸ ਨੂੰ ਰਗੜ ਦਿਓ, ਸਮੁੰਦਰ 'ਚ ਸੁੱਟ ਦਿਓ।" ਨਾਲ ਬਚਨ ਕਰ ਦਿੱਤਾ ਕਿ ਸ਼ਰਾਬ ਨਾ ਪੀਓ। ਰਗੜ ਰਗੜ ਕੇ ਸਮੁੰਦਰ 'ਚ ਸੁੱਟ ਦਿੱਤਾ, ਇਕ ਛੋਟਾ ਜਿਹਾ ਹਿੱਸਾ, ਨਿੱਕਾ ਜਿਹਾ ਬਚ ਗਿਆ ਉਹ ਹੱਥ 'ਚੋਂ ਨਿਕਲ ਗਿਆ, ਹੇਠਾਂ ਮੱਛੀ ਸੀ, ਮੱਛੀ ਨੇ ਨਿਗਲ ਲਿਆ। ਗੁਸਤਾਖੀ 'ਚ ਆ ਗਏ, ਸ਼ਰਾਬ ਪੀ ਲਈ ਉਥੇ ਹੀ ਆਪਸ ਵਿਚ ਲੜ ਕੇ, ਕੱਟ ਵੱਢ ਕੇ ਸਾਰੇ ਹੀ ਮਰ ਗਏ, ਇਕ ਨਾ ਬਚਿਆ।

***ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥*** ***ਪੰਨਾ - 693***

ਕ੍ਰਿਸ਼ਨ ਮਹਾਰਾਜ ਇਕੱਲੇ ਰਹਿ ਗਏ ਤੇ ਆਪ ਨੇ ਬਸਤੀ ਛੱਡ ਕੇ ਜੰਗਲ 'ਚ ਜਾ ਕੇ ਇਕ ਦਰਖਤ ਨਾਲ ਢਾਸਣਾ ਲਾ ਲਿਆ ਤੇ ਪੈਰ ਗੋਡੇ ਉਤੇ ਰੱਖ ਲਿਆ। ਇਧਰਲੇ ਪਾਸਿਓਂ ਇਕ ਬੱਧਕ, ਜਿਸ ਨੇ ਇਕ ਮੱਛੀ ਫੜ ਲਈ ਸੀ, ਮੱਛੀ ਦੇ ਵਿਚੋਂ ਉਹੋ ਅਣੀ ਨਿਕਲੀ, ਉਸ ਨੇ ਆਪਣੇ ਤੀਰ ਦੇ ਉਤੇ ਲਾ ਲਈ। ਉਹੀ ਤੀਰ ਮਣੀ ਵਾਲਾ ਉਸ ਨੇ ਸਿੰਨ੍ਹ ਕੇ ਮਾਰਿਆ ਕਿ ਹਿਰਨ ਹੈ ਤੇ ਉਹ ਜਾ ਕੇ ਕ੍ਰਿਸ਼ਨ ਮਹਾਰਾਜ ਜੀ ਦੀ ਵੱਖੀ 'ਚ ਲਗਿਆ। ਭਾਈ ਗੁਰਦਾਸ ਜੀ ਲਿਖਦੇ ਨੇ ਕਿ -

***ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ॥***
***ਚਰਣ ਕਮਲ ਵਿਚਿ ਪਦਮੁ ਹੈ, ਝਿਲਮਿਲ ਝਲਕੈ ਵਾਂਗੀ ਤਾਰੇ॥***

***ਭਾਈ ਗੁਰਦਾਸ ਜੀ ਦੀ ਵਾਰ 10/23***

ਤਾਰੇ ਵਾਂਗ ਝਿਲਮਿਲ-ਝਿਲਮਿਲ ਕਰ ਰਿਹਾ ਹੈ।

***ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।***

***ਭਾਈ ਗੁਰਦਾਸ ਜੀ ਦੀ ਵਾਰ 10/23***

ਉਸ ਨੇ ਮਿਰਗ ਸਮਝ ਲਿਆ, ਮਿਰਗ ਸਮਝ ਕੇ ਵੱਖੀ 'ਚ ਬਾਣ ਮਾਰਿਆ।

***ਦਰਸਣ ਡਿਠੋਸ ਜਾਇਕੈ ਕਰਣ ਪਲਾਵ ਕਰੇ ਪੁਕਾਰੇ।***

***ਭਾਈ ਗੁਰਦਾਸ ਜੀ ਦੀ ਵਾਰ 10/23***

ਜਦੋਂ ਕੋਲ ਗਿਆ, ਉਸ ਵੇਲੇ ਉਹਨੇ ਬੜਾ ਰੋਣਾ ਸ਼ੁਰੂ ਕਰਿਆ ਕਿ ਮੈਂ ਤਾਂ ਬੜਾ ਭਾਰਾ ਪਾਪ ਕਰਿਆ ਹੈ ਤੇ ਕ੍ਰਿਸ਼ਨ ਮਹਾਰਾਜ ਜੀ ਦੇ ਬਾਣ ਮਾਰ ਦਿੱਤਾ ਤੇ ਇਸ ਤਰ੍ਹਾਂ ਬੇਨਤੀਆਂ ਕਰਦਾ ਹੈ -

*ਧਾਰਨਾ – ਮਿਰਗ ਜਾਣ ਕੇ ਬਾਣ ਮੈਂ ਮਾਰਿਆ,*
*ਭੁੱਲ ਮੇਰੀ ਬਖਸ਼ੀਂ ਮਾਲਕਾ –2, 2.*
*ਭੁੱਲ ਮੇਰੀ ਓ, ਬਖਸ਼ੀਂ ਮਾਲਕਾ –2, 2.*
*ਮਿਰਗ ਜਾਣ ਕੇ ਬਾਣ ਮੈਂ ਮਾਰਿਆ, .. –2.*

*ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।*
*ਚਰਣ ਕਮਲ ਵਿਚਿ ਪਦਮੁ ਹੈ, ਝਿਲਮਿਲ ਝਲਕੈ ਵਾਂਗੀ ਤਾਰੇ।*
*ਬਧਿਕੁ ਆਇਆ ਭਾਲਦਾ, ਮਿਰਗੈ ਜਾਨਿ ਬਾਣੁ ਲੈ ਮਾਰੇ।*
*ਦਰਸਨ ਡਿਠੋਸ ਜਾਇਕੈ ਕਰਣ ਪਲਾਵ ਕਰੇ ਪੂਕਾਰੇ।*
*ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ।*
*ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।*
*ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।*
*ਪਾਪ ਕਰੇਂਦੇ ਪਤਿਤ ਉਧਾਰੇ॥ ਭਾਈ ਗੁਰਦਾਸ ਜੀ ਦੀ ਵਾਰ 10/23*

ਐਨੇ ਬਚਨ ਸਮਝਾ ਕੇ ਗੁਰੂ ਪੰਜਵੇਂ ਪਾਤਸ਼ਾਹ ਕਹਿਣ ਲੱਗੇ, “ਦੇਖ, ਭਾਈ ਬੁੱਧੂ! ਦੁਆਪਰ ਯੁੱਗ ਦੇ ਅੰਦਰ 16 ਕਲਾ ਸੰਪੂਰਨ ਅਵਤਾਰ ਨੇ ਆਪਣੀ ਕੁਲ ਦਾ ਨਾਸ਼ ਕਰਾ ਲਿਆ, ਪਰ ਸਾਧੂ ਦਾ ਬਚਨ ਨਹੀਂ ਬਦਲਿਆ। ਸੋ ਇਸ ਕਰਕੇ ਬਚਨ ਤਾਂ ਨਹੀਂ ਅਸੀਂ ਬਦਲ ਸਕਦੇ।” ਬੁੱਧੂਸ਼ਾਹ ਕਹਿਣ ਲੱਗਿਆ, “ਪਾਤਸ਼ਾਹ! ਮੈਂ ਤਾਂ ਬਰਬਾਦ ਹੋ ਜਾਵਾਂਗਾ, ਬੜਾ ਕਰਜਾ ਲੈ ਕੇ ਮੈਂ ਆਵਿਆਂ ਤੇ ਲਾਇਐ।” ਕਹਿੰਦੇ, ਸੰਗਤ ਦੀ ਸੇਵਾ ਕੀਤੀ ਨਿਹਫਲ ਨਹੀਂ ਜਾਂਦੀ। ਜੇ ਸੰਗਤ ਦੀ ਸੇਵਾ ਕਰੀ ਬੇ-ਫਲ ਚਲੀ ਗਈ ਤਾਂ ਸਾਰੇ ਹੀ ਜੋ ਵੀ ਬਚਨ ਨੇ ਇਸ ਦੇ ਵਿਚ ਉਹ ਸਾਰੇ ਰੱਦ ਹੋ ਜਾਣਗੇ। ਹਾਂ ਇਹ ਹੈ ਕਿ ਰਹਿਣਗੇ ਤਾਂ ਤੇਰੇ ਆਵੇ ਪਿੱਲੇ ਹੀ ਪਰ ਪੱਕਿਆਂ ਤੋਂ ਵੀ ਮਹਿੰਗੇ ਵਿਕਣਗੇ। ਆਵੇ ਖੋਲ੍ਹੇ ਗਏ, ਪਿੱਲੇ ਪਏ ਨੇ, ਕੋਈ ਨਹੀਂ ਖਰੀਦਦਾ। ਬਾਰਿਸ਼ ਐਨੀ ਜ਼ਿਆਦਾ ਹੋਈ ਕਿ ਕਿਲੇ ਦੀ ਦੀਵਾਰ ਗਿਰ ਗਈ, ਬੇਅੰਤ ਘਰ ਢਹਿ ਗਏ। ਕਿਸੇ ਆਵੇ ’ਚ ਇੱਟ ਨਾ ਰਹੀ, ਸਾਰੀਆਂ ਖਰੀਦੀਆਂ ਗਈਆਂ, ਇੱਟਾਂ ਮਹਿੰਗੀਆਂ ਹੋ ਗਈਆਂ ਤੇ ਉਧਰ ਕਿਲੇ ਦੀ ਕੰਧ ਵਾਸਤੇ ਕਿਤੋਂ ਵੀ ਇੱਟ ਨਹੀਂ ਮਿਲਦੀ। ਭਾਈ ਬੁੱਧੂ ਦੇ ਆਵੇ, ਇੱਟਾਂ ਖਰੀਦਣ ਵਾਲੇ ਆਏ ਤਾਂ ਭਾਈ ਬੁੱਧੂ ਕਹਿਣ ਲੱਗਿਆ ਕਿ ਮੇਰੇ ਆਵੇ ਤਾਂ ਕੱਚੇ ਨੇ ਪਰ ਮੈਂ ਏਸ ਭਾਅ ਦੇਣੇ ਨੇ। ਪੱਕਿਆਂ ਤੋਂ ਮਹਿੰਗੇ ਵਿਕ ਗਏ। ਸੋ ਇਸ ਤਰ੍ਹਾਂ ਦੇ ਨਾਲ –

*ਚਾਰਿ ਪਦਾਰਥ ਜੇ ਕੋ ਮਾਗੈ॥*
*ਸਾਧ ਜਨਾ ਕੀ ਸੇਵਾ ਲਾਗੈ॥ ਪੰਨਾ – 266*

ਫਲ ਵੀ ਪ੍ਰਾਪਤ ਹੁੰਦੇ ਨੇ ਤੇ ਦਰਗਾਹ ਦੇ ਵਿਚ ਜਾ ਕੇ ਵੀ ਸੁਰਖਰੂ ਹੁੰਦਾ ਹੈ।

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥ ਪੰਨਾ – 26*

*ਧਾਰਨਾ – ਦਰਗਹ ਮੋਖ ਦੁਆਰ,*
*ਇਥੇ ਮਿਲਦੀਆਂ ਨੇ ਵਡਿਆਈਆਂ –2, 2.*
*ਇਥੇ ਮਿਲਦੀਆਂ ਨੇ ਵਡਿਆਈਆਂ –4, 2.*
*ਦਰਗਹ ਮੋਖ ਦੁਆਰ, ............... –2.*

*ਸਤਿਗੁਰ ਕੀ ਸੇਵਾ ਚਾਕਰੀ..........॥ ਪੰਨਾ – 586*

ਕਿਹੋ ਜਿਹੀ ਹੈ? ਮਹਾਰਾਜ ਜੀ ਕਹਿੰਦੇ –

*............. ਸੁਖੀ ਹੂੰ ਸੁਖ ਸਾਰੁ॥ ਪੰਨਾ – 586*

ਸੁਖ ਦੇਣ ਵਾਲੀ ਤੇ ਸੁੱਖਾਂ ਦਾ ਖਜ਼ਾਨਾ ਹੈ।

*ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ॥* *ਪੰਨਾ - 586*

ਇਥੇ ਵਡਿਆਈਆਂ ਮਿਲਦੀਆਂ ਨੇ, ਜੋ ਇੱਛਦਾ ਹੈ ਉਹ ਪ੍ਰਾਪਤੀ ਹੋ ਜਾਂਦੀ ਹੈ ਤੇ ਦਰਗਾਹ 'ਚ ਜਾ ਕੇ ਮੋਖ ਦੁਆਰਾ ਮਿਲਦਾ ਹੈ। ਮਹਾਰਾਜ ਜੀ (ਸੰਤ ਰਾੜੇ ਵਾਲੇ) ਜਦੋਂ ਢੱਕੀ ਸਾਹਿਬ ਛੱਡ ਕੇ ਜਿਥੇ ਹੁਣ ਮੌਜੂਦਾ ਗੁਰਦੁਆਰਾ ਰਾੜਾ ਸਾਹਿਬ ਹੈ ਇਹਦੇ ਪਿਛਲੇ ਪਾਸੇ ਪਹਿਲਾਂ ਪਹਿਲਾਂ ਛੱਪਰੀਆਂ ਪਾਈਆਂ ਹੁੰਦੀਆਂ ਸੀ ਤੇ ਉਹਨਾਂ ਛੱਪਰੀਆਂ 'ਚ ਮਹਾਰਾਜ ਜੀ ਵੀ ਰਿਹਾ ਕਰਦੇ ਸੀ। ਚੌਥੀ ਛੱਪਰੀ ਸੀ ਜਿਸ ਦੇ ਵਿਚ ਮੇਰਾ ਵੀ ਆਸਨ ਲੱਗਿਆ ਹੁੰਦਾ ਸੀ। ਬਹੁਤ ਅਨੰਦ ਆਉਂਦਾ ਸੀ ਭਜਨ-ਬੰਦਗੀ ਦਾ, ਅੰਮ੍ਰਿਤ ਵੇਲੇ ਜਾਗਣਾ, ਕੋਈ ਕਿਸੇ ਨੂੰ ਬੁਲਾਉਂਦਾ ਨਹੀਂ ਸੀ, ਮੋਨ ਵਰਤ ਰਖਾਇਆ ਕਰਦੇ ਸੀ ਤੇ ਉਹਨਾਂ ਦਿਨਾਂ ਦੇ ਅੰਦਰ, ਕੋਲ ਪਿੰਡ ਹਾਂਸਾ ਹੈ ਉਥੇ ਦੇ ਰਹਿਣ ਵਾਲੇ ਸ. ਮੋਹਨ ਸਿੰਘ ਜਿਨ੍ਹਾਂ ਦਾ ਕਾਰੋਬਾਰ ਦਿੱਲੀ ਚਲਦਾ ਸੀ, ਉਸ ਵੇਲੇ ਤੇਲ ਮਿੱਲ ਦੇ ਅੰਦਰ ਫਰਨੀਸ਼ਿੰਗ ਕੰਪਨੀ ਸੀ ਉਹਨਾਂ ਦੀ। ਉਹ ਵੀ ਆਏ ਤੇ ਆ ਕੇ ਮਹਾਰਾਜ ਕੋਲ ਬੇਨਤੀ ਕਰੀ, ਕਹਿੰਦੇ ਜੀ, ਜੇ ਹੁਕਮ ਹੋਵੇ ਮਹਾਰਾਜ! ਇਕ ਛੋਟਾ ਜਿਹਾ ਮਕਾਨ ਆਪ ਦੇ ਰਹਿਣ ਵਾਸਤੇ ਮੈਂ ਇਥੇ ਬਣਾ ਦੇਵਾਂ, ਆਪ ਦੀ ਆਗਿਆ ਦੀ ਜ਼ਰੂਰਤ ਹੈ ਤੇ ਆਪ ਦੱਸੋ ਕਿੱਡਾ ਕੁ ਹੋਣਾ ਚਾਹੀਦਾ ਹੈ। ਮਹਾਰਾਜ ਕਹਿੰਦੇ, "ਹੋਣਾ ਕਿੰਨਾ ਚਾਹੀਦੈ? ਇਕਲਿਆਂ ਵਾਸਤੇ ਹੀ ਚਾਹੀਦਾ ਹੈ। ਹੇਠਾਂ ਭੋਰਾ ਹੋਵੇ ਉਪਰ ਕੋਈ ਬਰਸਾਤੀ ਹੋ ਜਾਵੇ ਜਾਂ ਕਮਰਾ ਹੋ ਜਾਵੇ। ਇਸ ਤਰ੍ਹਾਂ ਦਾ ਬਣਾ ਦਿਓ ਜੇ ਤੁਹਾਡੀ ਇੱਛਾ ਹੈ, ਮਰਜ਼ੀ ਹੈ, ਨਹੀਂ ਤਾਂ ਸਾਡੇ ਇਸ ਛੱਪਰੀ 'ਚ ਬਹੁਤ ਸੋਹਣੇ ਦਿਨ ਕੱਟ ਹੁੰਦੇ ਨੇ -

*ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥* *ਪੰਨਾ - 745*

ਕਹਿੰਦੇ ਕੋਈ ਸਾਨੂੰ ਫਰਕ ਨਹੀਂ, ਨਾ ਛਪਰੀ ਦਾ ਫਰਕ ਹੈ, ਨਾ ਮਹਿਲਾਂ ਦਾ ਫਰਕ ਹੈ, ਉਹਦੇ ਨਾਲੋ ਸਗੋਂ ਸਤੋ ਗੁਣੀ ਜਿਆਦਾ ਇਹੀ ਹੁੰਦੀ ਹੈ। ਸੋ ਆਪ ਨੇ ਦਿੱਲੀ ਤੋਂ ਓਵਰਸੀਅਰ ਭੇਜ ਦਿੱਤਾ, ਨਕਸ਼ਾ ਭੇਜ ਦਿਤਾ ਬਣਾ ਕੇ ਤੇ ਭੋਰਾ ਸਾਹਿਬ ਬਣਨਾ ਸ਼ੁਰੂ ਹੋ ਗਿਆ। ਪਹਿਲੀ ਮੰਜਲ ਬਣੀ, ਦੂਸਰੀ ਬਣੀ, ਤੀਸਰੀ ਬਣੀ, ਚੌਥੀ ਉਪਰ ਜਾ ਕੇ ਛੋਟੀ ਜਿਹੀ ਮੰਮਟੀ ਬਣ ਗਈ। ਇਕ ਮੰਜੇ ਦੇ ਡਹਿਣ ਦਾ ਥਾਂ ਸੀ, ਉਸਦੇ ਵਿੱਚ ਥੋੜ੍ਹਾ ਜਿਹਾ ਸਮਾਨ ਰੱਖਣ ਨੂੰ ਪਿਛਲੇ ਪਾਸੇ ਸੀ ਤੇ ਵਰਾਂਡਾ ਸੀ ਆਲੇ-ਦੁਆਲੇ। ਹੁਣ ਤਾਂ ਛੱਤਿਆ ਹੋਇਐ, ਪਹਿਲਾਂ ਤਾਂ ਨੰਗਾ ਹੀ ਵਰਾਂਡਾ ਸੀ। ਜਿਸ ਵਕਤ ਬਣ ਗਿਆ ਤਾਂ ਉਸਦੇ ਵਿਚ ਅਜੇ ਇੱਟਾਂ ਉਸੇ ਤਰ੍ਹਾਂ ਪਈਆਂ ਸਨ, ਸ. ਮੋਹਨ ਸਿੰਘ ਦਿੱਲੀ ਤੋਂ ਆਏ। ਛੱਤਾਂ ਪੈ ਚੁੱਕੀਆਂ ਸਨ, ਤਿਆਰੀ ਹੋਣ ਵਾਲੀ ਸੀ ਤੇ ਉਸ ਵੇਲੇ ਮੈਂ ਵੀ ਬੈਠਾ ਸੀ ਤੇ ਉਹ ਵੀ ਆ ਗਏ, ਆ ਕੇ ਕਹਿਣ ਲੱਗੇ, "ਮਹਾਰਾਜ! ਬੜੀ ਦੇਰ ਤੋਂ ਮੈਥੋਂ ਆ ਨਹੀਂ ਹੋਇਆ, ਇਹ ਓਵਰਸੀਅਰ ਭੇਜਿਆ ਸੀ - ਸੇਵਾਦਾਰ ਵਗੈਰਾ। ਪਤਾ ਨਹੀਂ ਤੁਹਾਡੀ ਰੁਚੀ ਅਨੁਸਾਰ ਬਣ ਗਿਆ ਹੈ ਜਾਂ ਨਹੀਂ। ਕਹਿੰਦੇ, "ਨਹੀਂ, ਬਹੁਤ ਸੋਹਣਾ ਬਣ ਗਿਆ, ਮੋਹਨ ਸਿੰਘ! ਬਹੁਤ ਖੁਸ਼ੀਆਂ ਨੇ।" ਮਹਾਂਪੁਰਸ਼ਾਂ ਦੇ ਮੁੱਖ ਤੋਂ ਨਿਕਲ ਗਿਆ। ਮੋਮਬੱਤੀ ਜਲ ਰਹੀ ਸੀ ਤੇ ਇੱਟਾਂ ਦੇ ਵਿਚ ਕੁਰਸੀ ਡਾਹੀ ਹੋਈ ਸੀ ਤੇ ਅਸੀਂ ਇੱਟਾਂ ਪਰੇ ਕਰਕੇ ਦੋਏ ਜਣੇ ਬੈਠੇ ਸੀ। ਮਹਾਰਾਜ ਜੀ ਕਹਿਣ ਲੱਗੇ, "ਮੋਹਨ ਸਿੰਘ! ਇਕ ਸ਼ੇਰ ਨੇ ਸਾਧੂਆਂ ਵਾਸਤੇ, ਇਕ ਰਾਤ ਕੱਟਣ ਵਾਸਤੇ ਆਪਣਾ ਘੁਰਨਾ ਦੇ ਦਿੱਤਾ ਸੀ ਤੇ ਉਹਦਾ ਬੇਅੰਤ ਫਲ ਇਸ ਸੇਵਾ ਦਾ ਪ੍ਰਾਪਤ ਹੋਇਆ ਸੀ।" "ਸੱਚੇ ਪਾਤਸ਼ਾਹ ਉਹ ਕਿਵੇਂ ਦੇ ਦਿੱਤਾ ਸੀ, ਕ੍ਰਿਪਾ ਕਰਕੇ ਦੱਸੋ ਮੈਂ ਜਾਣਦਾ ਨਹੀਂ।" ਮਹਾਰਾਜ ਜੀ ਕਹਿਣ ਲੱਗੇ, "ਜਿਸ ਵਕਤ ਗੁਰੂ ਨੌਂਵੇਂ ਪਾਤਸ਼ਾਹ ਜੀ ਅਨੰਦਪੁਰ ਸਾਹਿਬ ਦੀ ਤਿਆਰੀ ਕਰਾ ਰਹੇ ਨੇ, ਇਮਾਰਤਾਂ ਬਣ ਰਹੀਆਂ ਨੇ ਤਾਂ ਉਥੇ ਇਕ ਪੀਰ ਮੌਲੇ ਸ਼ਾਹ, ਰੋਪੜ ਦਾ ਆ ਗਿਆ। ਉਹਨੇ ਤਰਕ ਕੀਤੀ, ਗੁਰਸਿੱਖਾਂ ਨੂੰ ਕਿਹਾ -

*ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ॥* *ਪੰਨਾ - 787*

ਕਹਿੰਦੇ, "ਬਾਣੀ ਤਾਂ ਤੁਹਾਡੀ ਐਂ ਕਹਿੰਦੀ ਹੈ ਤੇ ਗੁਰੂ ਵੱਡੇ ਵੱਡੇ ਮਹੱਲ ਬਣਾਉਣ ਲੱਗੇ ਹੋਏ ਨੇ, ਬੜੇ ਕਮਰੇ ਬਣਾ ਰਹੇ ਨੇ, ਬਉਲੀਆਂ ਬਣਾ ਰਹੇ ਨੇ, ਇਹਨਾਂ ਨੇ ਨਹੀਂ ਚਲੇ ਜਾਣਾ ਇਥੋਂ?" ਗੁਰਸਿੱਖ ਚੁੱਪ ਕਰ ਗਏ। ਮਹਾਰਾਜ ਜੀ ਦੇ ਪਾਸ ਜਾ ਕੇ ਬੇਨਤੀ ਕਰੀ, "ਪਾਤਿਸ਼ਾਹ! ਪੀਰ ਰੋਪੜ ਵਾਲਾ ਐਉਂ ਕਹਿੰਦਾ ਹੈ।" ਮਹਾਰਾਜ ਕਹਿੰਦੇ, "ਕੋਈ ਨਾ, ਆਸਣ ਕਰਾ ਦਿਉ, ਪ੍ਰਸ਼ਾਦ ਪਾਣੀ ਦਿਉ ਤੇ ਉਹਦੇ ਬਾਅਦ ਉਹਨਾਂ ਨਾਲ ਬਚਨ ਕਰ ਲਵਾਂਗੇ।" ਸੋ ਪ੍ਰਸ਼ਾਦਾ ਛਕਾਇਆ ਤੇ ਉਸ ਤੋਂ ਬਾਅਦ ਰਿਹਾਇਸ਼ ਨੂੰ ਥਾਂ ਦਿੱਤਾ ਤੇ ਅਰਾਮ ਦੇ ਬਾਅਦ ਬੇਨਤੀ ਕੀਤੀ ਤੇ ਆਪ ਬਿਰਾਜ ਗਏ। ਜਦੋਂ ਬਿਰਾਜੇ ਉਸ ਵੇਲੇ ਗੁਰੂ ਮਹਾਰਾਜ ਆਏ ਸੁਪਨੇ 'ਚ, ਕਹਿਣ ਲੱਗੇ, ਆਉ ਪੀਰ ਜੀ ਸੈਰ ਕਰਾਈਏ। ਬਹਿਸ਼ਤਾਂ 'ਚ ਲੈ ਗਏ; ਬਹਿਸ਼ਤ ਇਕ ਨਹੀਂ ਹੈ,

ਸ਼ਾਸਤਰਾਂ ਦੇ ਮੁਤਾਬਿਕ ਗਿਆਰਾਂ ਬਹਿਸ਼ਤਾਂ ਨੇ ਜਿਨ੍ਹਾਂ ਨੂੰ ਸਵਰਗ ਕਹਿੰਦੇ ਨੇ, ਇਕ ਤੋਂ ਇਕ ਚੜ੍ਹਦਾ ਹੈ ਤੇ ਉਹਨਾਂ ਦੀ ਸੈਰ ਕਰਾਉਣ ਲੱਗੇ ਬਹੁਤ ਵਧੀਆ ਸਵਰਗ ਦੇ ਵਿਚ। ਪੀਰ ਜੀ ਨੇ ਕਿਹਾ ਕਿ ਆਹ ਬੜਾ ਸੁਖੀ ਰਹਿੰਦੈ ਦੇਵਤਾ। ਪਤਾ ਨਹੀਂ ਇਹਨੇ ਕਿਹੜਾ ਪੁੰਨ ਕਰਿਐ, ਜਿਸ ਦੇ ਕਰਕੇ ਇਸ ਨੂੰ ਐਨਾ ਸੁਖ ਪ੍ਰਾਪਤ ਹੋਇਆ ਹੈ। ਮਹਾਰਾਜ ਜੀ ਕਹਿੰਦੇ ਪੁੱਛ ਲੈ। ਕਹਿੰਦਾ, "ਐ ਫਰਿਸ਼ਤੇ! ਤੂੰ ਸੰਸਾਰ ਦੇ ਅੰਦਰ ਕਿਹੜਾ ਦਾਨ ਕਰਿਆ ਜਿਸ ਕਰਕੇ ਤੂੰ ਐਨਾ ਸੁਖੀ ਰਹਿੰਦਾ ਹੈਂ।" ਕਹਿਣ ਲੱਗਿਆ, "ਪੀਰ ਜੀ! ਮੈਂ ਤਾਂ ਕੋਈ ਦਾਨ ਨਹੀਂ ਕੀਤਾ, ਮੈਂ ਮਨੁੱਖ ਨਹੀਂ ਸੀ, ਮੈਂ ਪਿਛਲੇ ਜਨਮ ਦੇ ਅੰਦਰ ਸ਼ੇਰ ਜੂਨੀ 'ਚ ਸੀ, ਤਾਮਸੀ ਜੂਨੀ 'ਚ ਮਾਸ ਖਾਂਦਾ ਸੀ। ਜੋ ਚੀਜ਼ ਮਿਲ ਜਾਏ ਉਸ ਦਾ ਮਾਸ ਖਾਂਦਾ ਸੀ, ਬੁੱਧੀ ਮੇਰੀ ਬਿਲਕੁਲ ਮੰਦ ਸੀ। ਕਿਸੇ ਤੇ ਮੈਂ ਰਹਿਮ ਨਹੀਂ ਸੀ ਕਰਦਾ ਤੇ ਇਕ ਦਿਨ ਦੇਵ ਨੇਤ ਨਾਲ ਬਾਰਿਸ਼ ਹੋ ਰਹੀ ਸੀ, ਠੰਢ ਦਾ ਮੌਕਾ ਸੀ, ਗੜ੍ਹੇ ਪੈ ਰਹੇ ਸੀ, ਬਿਜਲੀ ਲਿਸ਼ਕ ਰਹੀ ਸੀ ਤੇ ਮੈਂ ਵੀ ਠੰਡ ਦਾ ਮਾਰਿਆ ਹੋਇਆ ਘੁਰਨੇ ਨੂੰ ਨੱਠਿਆ। ਅੱਗੇ ਆ ਕੇ ਦੇਖਿਆ ਤਾਂ ਤਿੰਨ ਚਾਰ ਸੰਤ ਬੈਠੇ ਨੇ। ਉਹ ਸੰਤਾਂ ਦੇ ਦਰਸ਼ਨ ਕਰਕੇ ਮੇਰੇ ਉਤੇ ਕੋਈ ਐਸਾ ਅਸਰ ਹੋਇਆ ਕਿ ਮੇਰੇ ਅੰਦਰ ਵਿਚਾਰ ਆ ਗਈ ਮੈਂ ਤਾਂ ਹੈਗਾ ਤਾਮਸੀ ਜੂਨੀ 'ਚ ਤਕੜਾ, ਮੈਨੂੰ ਸਰਦੀ ਕੁਝ ਨਹੀਂ ਕਹਿ ਸਕਦੀ ਤੇ ਜੇ ਮੈਂ ਅੰਦਰ ਗਿਆ ਤਾਂ ਇਹ ਡਰ ਜਾਣਗੇ ਤੇ ਜੇ ਮੈਂ ਕੋਈ ਮਾਰ ਕੇ ਖਾ ਲਿਆ ਪਤਾ ਨਹੀਂ ਮੈਨੂੰ ਕਿਹੜਾ ਪਾਪ ਲਗੇਗਾ। ਸੋ ਮੈਂ ਉਥੋਂ ਹੀ ਮੁੜ ਗਿਆ ਤੇ ਮੇਰੀ ਠੰਡ ਦੇ ਨਾਲ ਮੌਤ ਹੋ ਗਈ, ਮੇਰਾ ਸਰੀਰ ਠੰਡ ਕਰਕੇ ਜਕੜ ਗਿਆ, ਮੈਂ ਜਕੜਨ ਦੇ ਨਾਲ ਮਰ ਗਿਆ ਤੇ ਮਰੇ ਹੋਏ ਨੂੰ ਮੈਨੂੰ ਇਕ ਰਾਤ ਭਰ ਸੰਤਾਂ ਨੂੰ ਆਪਣਾ ਘੁਰਨਾ ਦੇਣ ਦੇ ਬਦਲੇ ਆਹ ਸਵਰਗ ਦੀ ਪ੍ਰਾਪਤੀ ਹੋਈ ਹੈ।" ਐਨੀ ਗੱਲ ਸੁਣੀ ਤੇ ਉਦੋਂ ਹੀ ਉਸ ਦੀ ਅੱਖ ਖੁੱਲ੍ਹ ਗਈ। ਮਹਾਰਾਜ ਜੀ ਨੇ ਬੁਲਾ ਲਿਆ। ਕਹਿੰਦੇ, "ਆਓ ਪੀਰ ਜੀ! ਦੱਸੋ ਕੀ ਸ਼ੰਕਾ ਹੈ।" ਕਹਿੰਦੇ, "ਪਾਤਿਸ਼ਾਹ! ਸ਼ੰਕਾ ਸੀ ਜਬਰਦਸਤ ਪਰ ਹੁਣ ਨਹੀਂ ਰਿਹਾ। ਕਹਿੰਦੇ, "ਪੀਰ ਜੀ! ਅਸੀਂ ਆਪਣੇ ਵਾਸਤੇ ਕੁਛ ਨਹੀਂ ਬਣਾ ਰਹੇ, ਜੋ ਕੁਝ ਬਣ ਰਿਹਾ ਹੈ ਸੰਗਤਾਂ ਵਾਸਤੇ ਬਣ ਰਿਹਾ ਹੈ, ਦੂਰ ਦਰਾਜ਼ ਤੋਂ ਸੰਗਤਾਂ ਨੇ ਆਉਣਾ ਹੈ, ਥੱਕੇ ਹੋਣੇ ਨੇ, ਉਹਨਾਂ ਨੂੰ ਕੁੱਲੀ-ਗੁੱਲੀ-ਜੁੱਲੀ ਤਿੰਨ ਚੀਜ਼ਾਂ ਦੀ ਲੋੜ ਪੈਣੀ ਹੈ। ਕੁੱਲੀਆਂ ਪਾ ਰਹੇ ਹਾਂ ਸਿਰ ਢਕਣ ਵਾਸਤੇ, ਮੌਸਮ ਤੋਂ ਬਚਣ ਵਾਸਤੇ - ਬਾਰਸ਼ਾਂ ਤੋਂ, ਪਾਲੇ ਤੋਂ; ਬਉਲੀਆਂ ਬਣਾ ਰਹੇ ਹਾਂ ਉਹਨਾਂ ਨੂੰ ਠੰਡਾ ਪਾਣੀ ਮਿਲੇਗਾ। ਹੋਰ ਤਾਂ ਅਸੀਂ ਕੁਝ ਨਹੀਂ ਬਣਾ ਰਹੇ, ਅਸੀਂ ਆਪਣੇ ਵਾਸਤੇ ਤਾਂ ਆਹ ਦੇਖ ਲੈ ਕੱਚਾ ਜਿਹਾ ਕੋਠਾ ਬਣਾਇਆ ਹੋਇਆ ਹੈ। ਕਹਿੰਦਾ, ਮਹਾਰਾਜ! ਮੇਰਾ ਤਾਂ ਸ਼ੰਕਾ ਨਵਿਰਤ ਹੋ ਗਿਆ। ਹੁਣ ਕੋਈ ਸ਼ੰਕਾ ਨਹੀਂ ਰਿਹਾ ਕਿਉਂਕਿ ਇਹ ਤਾਂ ਬਹੁਤ ਭਾਰੀ ਪੁੰਨ ਹੈ।

ਸੋ ਮਹਾਰਾਜ ਜੀ ਕਹਿੰਦੇ, "ਮੋਹਨ ਸਿੰਘ ਜੀ! ਇਕ ਰਾਤ ਦਾ ਫਲ ਕਿੰਨਾ ਪ੍ਰਾਪਤ ਹੋਇਆ। ਹੁਣ ਤੂੰ ਦੱਸ, ਤੈਨੂੰ ਗੁਰੂ ਨਾਨਕ ਪਾਤਸ਼ਾਹ ਤੋਂ ਕੀ ਦਵਾਈਏ? ਕਿਉਂਕਿ ਇਥੇ ਅਸੀਂ ਬੈਠ ਕੇ ਅਕਾਲ ਪੁਰਖ ਨਾਲ ਇਕ ਚਿਤ ਹੋ ਕੇ ਬੰਦਗੀ ਕਰਨੀ ਹੈ ਤੇ ਉਸਦੀ ਤੈਨੂੰ ਵੀ ਵਡਿਆਈ ਮਿਲਣੀ ਚਾਹੀਦੀ ਹੈ। ਚੁੱਪ ਕਰ ਰਹੇ। ਦੂਸਰਾ ਬਚਨ ਫੇਰ ਕਰਿਆ, ਆਪ ਨੇ ਫੇਰ ਨੀਵੀਂ ਪਾ ਲਈ। ਤੀਸਰਾ ਬਚਨ ਮਹਾਂਪੁਰਸ਼ਾਂ ਨੇ ਫੇਰ ਕਰਿਆ ਕਹਿੰਦੇ, "ਬੋਲਦੇ ਨਹੀਂ ਹੋ।" ਚੁਪ ਕਰ ਗਏ ਤੇ ਉਸ ਵੇਲੇ ਆਪੇ ਹੀ ਮਹਾਂਪੁਰਸ਼ਾਂ ਦੇ ਮੁੱਖ ਤੋਂ ਉਚਾਰਣ ਹੋਇਆ, ਕਹਿੰਦੇ, "ਜਾਹ! ਤੇਰੇ ਘਰ ਗੁਰੂ ਨਾਨਕ ਦੀਨ ਵੀ ਰਖੇਗਾ ਤੇ ਦੁਨੀਆਂ ਵੀ ਰੱਖੇਗਾ। ਦੁਨੀਆਂ ਵਿਚ ਵੀ ਤੁਸੀਂ ਪੂਰੇ ਰਹੋਗੇ, ਦੀਨ ਵੀ ਤੁਹਾਡੇ ਘਰ ਰਹੇਗਾ, ਪ੍ਰਭਤਾ ਪਾ ਕੇ ਤੁਸੀਂ ਭੁਲੋਂਗੇ ਨਹੀਂ ਤੇ ਗੁਰੂ ਨੂੰ ਯਾਦ ਰਖੋਂਗੇ।" ਸੋ ਇਥੇ ਵੀ ਵਡਿਆਈ ਮਿਲਦੀ ਹੈ, ਦਰਗਾਹ ਦੇ ਵਿਚ ਵੀ ਵਡਿਆਈ ਮਿਲਦੀ ਹੈ।

ਕਰਨਲ ਲਾਲ ਸਿੰਘ ਪਟਿਆਲੇ ਫੌਜ ਦੇ ਵਿਚ ਸੀ। ਆਪ ਨੇ ਯੂ.ਪੀ. 'ਚ ਫਾਰਮ ਲੈ ਲਿਆ ਤੇ ਉਹਨਾਂ ਨੇ ਨਾਨਕ ਮਤੇ ਦੀ ਸੇਵਾ ਲੈ ਲਈ, ਗੀਠਾ ਸਾਹਿਬ ਵਾਸਤੇ 31 ਵਿਘੇ ਜ਼ਮੀਨ ਲੈ ਕੇ ਦਿੱਤੀ। ਬਾਗੇਸ਼ੂਰ ਦਾ ਗੁਰਦਵਾਰਾ ਕਢਾਇਆ ਜੋ ਸਰਕਾਰ ਦੇ ਕਾਗਜ਼ਾਂ 'ਚ ਸੀ ਪਰ ਲੋਕਾਂ ਨੇ ਦੱਬ ਲਿਆ ਸੀ। ਅਲਮੋੜੇ ਦਾ ਗੁਰਦੁਆਰਾ ਬਿਲਕੁਲ ਖਤਮ ਹੋਣ ਲਗਿਆ ਸੀ, ਉਹ ਸਾਰਾ ਉਨ੍ਹਾਂ ਨੇ ਕਢਾਇਐ, ਹੋਰ ਵੀ ਜਿਥੇ ਜਿਥੇ ਸੁਣਦਾ ਸੀ, ਵਿਚਾਰਾ ਤੁਰਿਆ ਰਹਿੰਦਾ ਸੀ। ਜਦੋਂ ਅੰਤ ਦਾ ਸਮਾਂ ਆਇਆ, ਉਹ ਦਿੱਲੀ ਚੜ੍ਹਾਈ ਕਰੇ। ਉਹਨਾਂ ਦੇ ਲੜਕਿਆਂ ਨੂੰ ਮੈਂ ਪੁਛਿਆ, ਸ. ਰਾਜਿੰਦਰ ਸਿੰਘ ਬਰਗੇਡੀਅਰ (ਪਿਛੋਂ ਮੇਜਰ ਜਨਰਲ) ਸੀ, ਹਰਮਿੰਦਰ ਸਿੰਘ ਏਅਰ ਕਮਾਂਡਰ ਨੂੰ, ਬਈ ਕਿਸ ਤਰ੍ਹਾਂ ਦੇ ਨਾਲ ਚੜ੍ਹਾਈ ਕਰੀ, ਉਹ ਮੈਨੂੰ ਦੱਸੋ ਉਹ ਆਖਰੀ ਬਾਤ ਚੀਤ। ਉਹ ਕਹਿੰਦੇ, ਜੀ ਆਖਰੀ ਸਮਾਂ ਐਸ ਤਰ੍ਹਾਂ ਆਇਆ, ਹਸਪਤਾਲ 'ਚ ਅਸੀਂ ਇਨ੍ਹਾਂ ਦੇ ਪਲੰਘ

ਦੁਆਲੇ ਖੜ੍ਹੇ ਸੀ। ਵਲਿੰਗਟਨ ਹਾਸਪੀਟਲ 'ਚ ਇਹ ਪਏ ਨੇ, ਅਚਾਨਕ ਬੋਲਦੇ ਬੋਲਦੇ ਚੁਪ ਕਰ ਗਏ, ਤੇ ਸਾਡੇ ਚਾਚਾ ਜੀ ਡਾ. ਮੁਨਸ਼ੀ ਸਿੰਘ ਨੇ ਕਿਹਾ, ਲਾਲ ਸਿੰਘ! ਚੁਪ ਕਰ ਗਿਆ, ਪਛਾਣਦਾ ਹੈਂ ਸਾਨੂੰ, ਦਸ ਤਾਂ ਸਹੀ? ਸਾਡੇ ਸਾਰਿਆਂ ਦੇ ਨਾਉਂ ਲੈ ਦਿੱਤੇ, ਅਸੀਂ 7-8 ਖੜ੍ਹੇ ਸੀ। ਇਹ ਦੱਸ ਕੇ ਚੁਪ ਕਰ ਗਏ, ਕਹਿੰਦੇ ਮੈਨੂੰ ਬੁਲਾਓ ਨਾ, ਮੈਨੂੰ ਅਜਿਹਾ ਅਨੰਦ ਆਉਂਦੈ ਜਿਹੜਾ ਮੈਂ ਸਾਰੀ ਜ਼ਿੰਦਗੀ ਨਹੀਂ ਦੇਖਿਆ, ਬਹੁਤ ਹੀ ਕੋਈ ਮਨ ਦੀ ਸ਼ਾਂਤੀ (**piece of mind**) ਹੈ। ਕਹਿੰਦਾ ਅਸੀਂ ਖੜ੍ਹੇ ਰਹੇ, ਨਬਜ਼ ਦੇਖੀ, ਨਬਜ਼ ਠੀਕ ਚਲਦੀ ਹੈ ਤੇ ਉਸ ਤੋਂ ਬਾਅਦ 10-15 ਮਿੰਟ ਲੰਘੇ, ਅੱਖਾਂ ਖੋਲ੍ਹੀਆਂ, ਦੇਖਣ ਲੱਗ ਗਏ ਤੇ ਫੇਰ ਖੁਸ਼ੀ ਦੇ ਨਾਲ ਉਚੀ ਦੇ ਕੇ ਬੋਲੇ, ਕਹਿੰਦੇ, ਲੈ ਬਈ ਗੁਰੂ ਨਾਨਕ ਸਾਹਿਬ ਆ ਗਏ ਉਹ ਸਾਹਮਣੇ, ਬੋਲ ਗੁਰੂ ਨਾਨਕ ਦੇਵ ਦੀ ਜੈ, ਬੋਲ ਗੁਰੂ ਅੰਗਦ ਸਾਹਿਬ ਦੀ ਜੈ, ਦਸਾਂ ਪਾਤਿਸ਼ਾਹੀਆਂ ਦੀ ਜੈ ਬੁਲਾ ਕੇ ਕਹਿੰਦੇ, ਪਾਤਿਸ਼ਾਹ ਆ ਗਏ, ਦੋਵੇਂ ਹੱਥ ਜੋੜ ਕੇ ਇਸ ਤਰ੍ਹਾਂ ਕਰਿਆ ਜਿਸ ਤਰ੍ਹਾਂ ਨਮਸ਼ਕਾਰ ਕਰਦੇ ਹਾਂ। ਕਹਿੰਦੇ ਲਓ ਬਈ ਮੈਂ ਤਾਂ ਹੁਣ ਚਲਿਆ, ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥ ਇਕ ਹੱਥ ਇਧਰ ਰੱਖ ਲਿਆ, ਇਕ ਇਧਰ ਰੱਖ ਲਿਆ, ਜਦ ਅਸੀਂ ਨਬਜ਼ ਦੇਖੀ ਉਥੇ ਕੁਝ ਵੀ ਨਾ। ਸੇਵਾ ਦਾ ਫਲ ਕੀ ਹੋਇਆ ਕਿ ਗੁਰੂ ਨਾਨਕ ਪਾਤਿਸ਼ਾਹ ਆਪ ਲੈਣ ਵਾਸਤੇ ਆਏ। ਸੋ ਇਸ ਕਰਕੇ ਮਹਾਰਾਜ ਫੁਰਮਾਨ ਕਰਦੇ ਨੇ ਕਿ -

***ਧਾਰਨਾ - ਦਰਗਹ ਮੋਖ ਦੁਆਰ,***
***ਇਥੇ ਮਿਲਦੀਆਂ ਨੇ ਵਡਿਆਈਆਂ -2, 2.***
***ਮਿਲਦੀਆਂ ਨੇ ਵਡਿਆਈਆਂ,***
***ਇਥੇ ਮਿਲਦੀਆਂ ਨੇ ਵਡਿਆਈਆਂ -2, 2.***
***ਦਰਗਹ ਮੋਖ ਦੁਆਰ, ....... -2.***

***ਸਤਿਗੁਰ ਕੀ ਸੇਵਾ ਚਾਕਰੀ ਸੁਖੀ ਹੂੰ ਸੁਖ ਸਾਰੁ॥***
***ਐਥੈ ਮਿਲਨਿ ਵਡਿਆਈਆ ਦਰਗਹ ਮੋਖ ਦੁਆਰੁ॥*** ***ਪੰਨਾ - 586***

ਜਨਮ ਤੇ ਮਰਨ ਦਾ ਦੁਖ ਖਤਮ ਹੋ ਜਾਂਦੈ ਜੇ ਗੁਰੂ ਦੀ ਸੇਵਾ ਕਰੇ-

***ਚਿੰਤਾ ਮੂਲਿ ਨ ਹੋਵਈ ਅਚਿੰਤੁ ਵਸੈ ਮਨਿ ਆਇ॥*** ***ਪੰਨਾ - 587***

ਵਾਹਿਗੁਰੂ ਮਨ 'ਚ ਆ ਕੇ ਵਸ ਜਾਂਦਾ ਹੈ, ਅਚਿੰਤ ਦੀ ਅਵਸਥਾ ਜਿਸ ਦੇ ਵਿੱਚ ਕੋਈ ਫਿਕਰ ਨਾ ਰਹੇ, ਬੇ-ਗਮ ਅਵਸਥਾ, ਉਹ ਆ ਕੇ ਵੱਸ ਜਾਂਦੀ ਹੈ ਸੇਵਾਦਾਰ ਦੇ।

***ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ॥***
***ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ॥*** ***ਪੰਨਾ - 552***

ਨਾਲੇ ਤਾਂ ਆਪਣਾ ਜਨਮ ਸਵਾਰ ਲਿਆ ਤੇ ਦੂਜਿਆਂ ਦਾ ਵੀ ਕੁਝ ਭਲਾ ਹੋਇਆ। ਮਹਾਰਾਜ ਕਹਿੰਦੇ 21 ਕੁਲਾਂ ਦਾ ਉਧਾਰ ਕਰ ਦਿੰਦਾ ਹੈ -

***ਹਰਿ ਕਾ ਸੇਵਕੁ ਸੋ ਹਰ ਜੇਹਾ॥***
***ਭੇਦੁ ਨ ਜਾਣਹੁ ਮਾਣਸ ਦੇਹਾ॥***
***ਜਿਉ ਜਲ ਤਰੰਗ ਉਠਹਿ ਬਹੁ ਭਾਤੀ***
***ਫਿਰਿ ਸਲਲੈ ਸਲਲ ਸਮਾਇਦਾ॥*** ***ਪੰਨਾ - 1076***

ਕਹਿੰਦੇ ਉਹ ਤਾਂ ਪ੍ਰਮੇਸ਼ਰ ਦਾ ਹੀ ਰੂਪ ਹੋ ਜਾਇਆ ਕਰਦਾ ਹੈ। ਸੋ ਜੇ ਸੇਵਾ ਨਹੀਂ ਕਰਦਾ, ਹੁਕਮ ਦੇਈ ਜਾਂਦਾ ਹੈ ਕਿ ਆਹ ਕਰ ਲਓ, ਆਹ ਕਰ ਲਓ, ਆਪ ਦੂਰ ਹੀ ਖੜ੍ਹਾ ਹੈ, ਭੋਰਾ ਜਿੰਨੀ ਵੀ ਗਰਦ ਨਹੀਂ ਪੈਣ ਦਿੰਦਾ, ਸਾਧ ਸੰਗਤ ਜੀ! ਇਹ ਗਰਦ ਜਿਹੜੀ ਹੈ ਇਹ ਚਰਨ ਧੂੜ ਕਹਾਂਉਦੀ ਹੈ, ਇਹਦੇ 'ਚ ਅਕਸੀਰ ਹੈ, ਦੁਖੀਆਂ ਦੇ ਦੁਖ ਦੂਰ ਕਰਨ ਦੀ ਸਮਰਥਾ ਇਸ ਦੇ ਵਿਚ ਹੈ। ਵਿਘਨਾਂ ਦੇ ਨਾਸ਼ ਕਰਨ ਦੀ ਸਮਰੱਥਾ ਇਸਦੇ ਵਿਚ ਹੈ ਕਿਉਂਕਿ ਇਥੇ ਪ੍ਰਮੇਸ਼ਰ ਦੇ ਪਿਆਰਿਆਂ ਨੇ ਹਰੀ ਦਾ ਜਸ ਕਰਿਆ ਹੈ। ਦਰੀਆਂ ਨਹੀਂ ਝਾੜਦਾ, ਕਪੜਿਆਂ ਤੇ ਧੂੜ ਪੈ ਜਾਵੇਗੀ। ਬਹੁਤ ਬੜੀ ਨਿਆਮਤ ਤੋਂ ਵਾਂਝਾ ਰਹਿ ਜਾਇਆ ਕਰਦਾ ਹੈ ਤੇ ਇਥੇ ਤੱਕ ਮਹਾਰਾਜ ਨੇ ਕਿਹਾ ਕਿ ਨਾ ਸੇਵਾ ਕਰਨ ਵਾਲਾ ਜਿਹੜਾ ਬੰਦਾ ਹੈ ਉਸ ਨੂੰ ਬੰਦਾ ਨਾ ਆਖੋ, ਉਹ ਮਰਿਆ ਹੋਇਆ ਬੰਦਾ ਹੈ, ਮੁਰਦਾ ਹੈ।

ਗੁਰੂ ਦਸਵੇਂ ਪਾਤਸ਼ਾਹ ਮਹਾਰਾਜ – ਸੰਗਤ ਬੈਠੀ ਹੈ, ਹਰੀ ਦਾ ਜਸ ਹੋ ਰਿਹਾ ਹੈ। ਉਸ ਵੇਲੇ ਆਪ ਦੇ ਮੁਖ ਤੋਂ ਨਿਕਲਿਆ–'ਪਾਣੀ'। ਇਕ ਬਹੁਤ ਸੁੰਦਰ ਬੱਚਾ ਪਾਨੀ ਲੈ ਕੇ ਆਉਂਦਾ ਹੈ, ਮਹਾਰਾਜ ਜੀ ਨੇ ਕਟੋਰਾ ਫੜ ਲਿਆ ਤੇ ਨਾਲ ਦੀ ਨਾਲ ਹੱਥ ਦੇਖੇ, ਬੜੇ ਹੀ ਨਰਮ ਹੱਥ ਨੇ।

ਗੁਰੂ ਮਹਾਰਾਜ ਨੇ ਕਿਹਾ, "ਬੇਟਾ! ਤੇਰੇ ਹੱਥ ਬੜੇ ਨਰਮ ਨੇ।"

"ਪਾਤਸ਼ਾਹ! ਤੇਰੀ ਦਿੱਤੀ ਅਮੀਰੀ ਸਾਡੇ ਘਰ ਵਿਚ ਬਹੁਤ ਹੈ, ਕਦੇ ਕੋਈ ਕੰਮ ਨਹੀਂ ਕਰਿਆ। ਇਸ ਕਰਕੇ, ਕੰਮ ਨਾ ਕਰਨ ਕਰਕੇ ਹੱਥਾਂ ਤੇ ਅੱਟਣ ਨਹੀਂ ਪੈਂਦੇ, ਹੱਥਾਂ ਦੀ ਸ਼ਕਲ ਨਹੀਂ ਵਿਗੜਦੀ।"

ਮਹਾਰਾਜ ਕਹਿੰਦੇ, "ਪ੍ਰੇਮੀਆ! ਕਦੇ ਸੰਗਤਾਂ ਦੇ ਜੋੜੇ ਸਾਫ ਕਰੇ ਨੇ?"

"ਨਾ ਮਹਾਰਾਜ!"

"ਦਰੀਆਂ ਝਾੜ ਕੇ ਵਿਛਾਈਐਂ ਕਦੇ?"

"ਨਾ ਪਾਤਿਸ਼ਾਹ! ਸਾਡੇ ਕੋਲ ਨੌਕਰ ਬੜੇ ਨੇ, ਨੌਕਰ ਲਾ ਦਿੰਦੇ ਹਾਂ ਅਸੀਂ।"

"ਕਦੇ ਪੱਖਾ ਝੱਲਿਆ ਹੈ ਸੰਗਤਾਂ ਨੂੰ?"

"ਨਾ ਪਾਤਿਸ਼ਾਹ।"

ਕਦੇ ਬਰਤਨ ਮਾਂਜੇ ਨੇ ਜੂਠੇ?"

"ਨਹੀਂ ਪਾਤਿਸ਼ਾਹ!"

"ਕਦੇ ਝੋਕਾ ਲਾਇਆ ਹੈ?"

ਕਹਿੰਦਾ, "ਨਾ ਮਹਾਰਾਜ! ਮੇਰਾ ਤਾਂ ਅੱਜ ਪਹਿਲਾ ਦਿਨ ਹੈ ਕਿ ਮੈਂ ਆਪ ਨੂੰ ਜਲ ਦਾ ਕਟੋਰਾ ਦਿੱਤਾ ਹੈ। ਅੱਜ ਤਾਂਈ ਮੈਂ ਆਪ ਹੀ ਮੰਗਦਾ ਰਿਹਾ ਹਾਂ, ਮੈਂ ਕਿਸੇ ਨੂੰ ਲਿਆ ਕੇ ਨਹੀਂ ਦਿੱਤਾ।" ਮਹਾਰਾਜ ਜੀ ਨੇ ਜਲ ਡੋਲ੍ਹ ਦਿੱਤਾ। ਸਾਰੀ ਸੰਗਤ ਦੇ ਮਨ 'ਚ ਖਿਆਲ ਹੋ ਗਿਆ ਕਿ ਪੁਛੀਏ ਕੀ ਗੱਲ ਹੈ। ਮਹਾਰਾਜ ਜੀ ਕਹਿੰਦੇ, "ਕੀ ਸ਼ੰਕਾ ਹੈ?" ਇਕ ਸਿੰਘ ਖੜ੍ਹਾ ਹੋ ਗਿਆ, ਕਹਿਣ ਲਗਿਆ, "ਪਾਤਿਸ਼ਾਹ! ਆਹ ਬੱਚਾ ਪਾਨੀ ਲਿਆਇਆ ਹੈ, ਤੁਸੀਂ ਕੋਈ ਬਚਨ ਕੀਤੇ ਨੇ ਜੋ ਅਸੀਂ ਸੁਣੇ ਨਹੀਂ ਤੇ ਤੁਸੀਂ ਪਾਨੀ ਨਹੀਂ ਪੀਤਾ, ਡੋਲ੍ਹ ਦਿੱਤਾ। ਇਹਦੇ ਵਿਚ ਕੋਈ ਭੇਦ ਹੈ।"

ਮਹਾਰਾਜ ਜੀ ਕਹਿੰਦੇ, "ਤੁਹਾਡੇ 'ਚੋਂ ਕੋਈ ਐਸਾ ਹੈ ਜਿਹੜਾ ਮੁਰਦੇ ਦਾ ਛੋਹਿਆ ਹੋਇਆ ਜਲ ਪੀ ਲਵੇਗਾ?"

ਕਹਿੰਦੇ, "ਮਹਾਰਾਜ! ਮੁਰਦੇ ਦੇ ਨਾਲ ਤਾਂ ਇਕ ਪਾਸੇ ਰਿਹਾ, ਜੇ ਮੁਰਦੇ ਦੇ ਪਿਛੇ ਚਲੇ ਜਾਈਏ ਸ਼ਮਸ਼ਾਨ ਭੂਮੀ ਤੱਕ, ਜਦ ਤੱਕ ਆ ਕੇ ਪੰਜ ਇਸ਼ਨਾਨਾ ਜਾਂ ਕੱਪੜੇ ਨਹੀਂ ਧੋਂਦੇ ਜਾਂ ਕੱਪੜੇ ਬਦਲਦੇ ਨਹੀਂ, ਇਸ਼ਨਾਨ ਨਹੀਂ ਕਰਦੇ, ਮਹਾਰਾਜ! ਮੁੱਖ ਵਿਚ ਕੁਝ ਨਹੀਂ ਪਾਇਆ ਜਾਂਦਾ।" ਕਹਿੰਦੇ, "ਫੇਰ ਅਸੀਂ ਕਿਵੇਂ ਪੀ ਲੈਂਦੇ?" "ਸਮਝ 'ਚ ਨਹੀਂ ਆਈ ਪਾਤਿਸ਼ਾਹ! ਗੱਲ ਸਮਝ 'ਚ ਨਹੀਂ ਆਈ।" ਕਹਿੰਦੇ, "ਗੁਰੂ ਨਾਨਕ ਦੇਵ ਜੀ ਦੀ ਬਾਣੀ ਭੁੱਲ ਗਈ ਤੁਹਾਨੂੰ? ਉਹਨਾਂ ਨੇ ਮੁਰਦਾ ਕਿਸ ਨੂੰ ਕਿਹਾ ਹੈ?" ਚੁੱਪ ਨੇ ਸਾਰੇ, ਕਿਸੇ ਦੇ ਦਿਮਾਗ 'ਚ ਨਹੀਂ ਆ ਰਹੀ। "ਮਹਾਰਾਜ! ਆਪ ਹੀ ਕ੍ਰਿਪਾ ਕਰਕੇ ਫੁਰਮਾਓ।" ਇਸ ਤਰ੍ਹਾਂ ਫੁਰਮਾਉਂਦੇ ਨੇ –

***ਧਾਰਨਾ –*** ***ਮ੍ਰਿਤਕ ਕਹੀਏ ਨਾਨਕਾ,***
***ਮ੍ਰਿਤਕ ਕਹੀਏ ਨਾਨਕਾ –2, 2.***
***ਜੇ ਪ੍ਰੀਤ ਨਹੀਂ ਭਗਵੰਤ – 4, 2***
***ਮ੍ਰਿਤਕ ਕਹੀਅਹਿ ਨਾਨਕਾ,............. –2.***

ਫੁਰਮਾਨ ਲੱਗੇ ਕਿ ਪ੍ਰੇਮੀਆਂ ਦੋ ਤਰ੍ਹਾਂ ਦੇ ਮੁਰਦੇ ਹੁੰਦੇ ਨੇ – ਇਕ ਤਾਂ ਮੁਰਦਾ ਉਹ ਹੁੰਦਾ ਹੈ ਜਿਸ ਦੇ ਸਰੀਰ ਵਿਚੋਂ ਚੇਤਨ ਕਲਾ ਨਿਕਲ ਜਾਵੇ, ਇਕ ਮੁਰਦਾ ਉਹ ਹੁੰਦਾ ਹੈ ਜਿਸ ਦੇ ਹਿਰਦੇ ਵਿਚ ਪਿਆਰ

ਨਾ ਹੋਵੇ ਭਾਵੇਂ ਉਸ ਵਿਚ ਕਿੰਨੇ ਹੀ ਉਤਮ ਗੁਣ ਕਿਉਂ ਨਾ ਹੋਣ –

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*** ***ਪੰਨਾ – 253***

ਪੰਜ ਸਿਫਤਾਂ ਇਕ ਬੰਦੇ 'ਚ ਅਤਿ, ਆਖਰੀ ਦਰਜੇ ਤੱਕ ਹੋਣ, ਸੁੰਦਰਤਾ ਦਾ ਉਹਦਾ ਕੋਈ ਅੰਤ ਨਾ ਹੋਵੇ, ਵੱਡੀ ਕੁਲ ਨਾਲ ਸੰਬੰਧ ਰੱਖਣ ਵਾਲਾ ਹੋਵੇ, ਗੱਲਾਂ ਬਾਤਾਂ 'ਚ ਐਨਾ ਚਤੁਰ ਹੋਵੇ ਕਿਸੇ ਨੂੰ ਬਾਤ ਨਾ ਆਉਣ ਦੇਵੇ, ਘੰਟਿਆਂ ਬੱਧੀ ਬੋਲ ਸਕਦਾ ਹੋਵੇ। ਮੂੰਹ ਦਾ ਙਿਆਨੀ ਹੋਵੇ, ਗਿਆਨ ਦਿੰਦਾ ਹੋਵੇ, ਕਰਨੀ ਦਾ ਗਿਆਨ ਨਹੀਂ, ਮੂੰਹ ਦਾ ਗਿਆਨੀ (ਮਿਥਿਆ ਗਿਆਨੀ)। ਬੇਅੰਤ ਧਨੀ ਹੋਵੇ। ਜੇ ਉਹਦੇ ਵਿਚ ਪ੍ਰਮੇਸ਼ਰ ਦਾ ਪਿਆਰ ਨਹੀਂ ਹੈ –

***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*** ***ਪੰਨਾ – 253***

ਪਿਆਰ ਜ਼ਿੰਦਗੀ ਹੁੰਦੀ ਹੈ, ਜੇ ਪਿਆਰ ਤੋਂ ਹੀਣਾ ਹੈ ਤਾਂ ਮੁਰਦਾ ਹੈ –

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥***
***ਸਭੁ ਹਰਾਮੁ ਜੇਤਾ ਕਿਛੁ ਖਾਇ॥*** ***ਪੰਨਾ – 142***

ਤੇ ਵਾਹਿਗੁਰੂ ਦੇ ਪਿਆਰ ਤੋਂ ਬਗੈਰ ਜਿਹੜਾ ਜਿਉਂਦਾ ਹੈ, ਕਹਿੰਦੇ ਉਹ ਹਰਾਮ ਖਾਂਦਾ ਹੈ, ਉਹਦੀ ਪੱਤ ਦਿਨ-ਰਾਤ ਲਹਿ ਰਹੀ ਹੈ। ਸੋ ਪ੍ਰੇਮੀਓਂ! ਅਸੀਂ ਇਸ ਮੁਰਦੇ ਦੇ ਹੱਥ ਦਾ ਪਾਣੀ ਕਿਵੇਂ ਪੀ ਲੈਂਦੇ? ਤੇ ਦੂਸਰੇ, ਭਾਈ ਗੁਰਦਾਸ ਜੀ ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਦੀ ਕੁੰਜੀ ਦਾ ਮਾਣ ਪ੍ਰਾਪਤ ਹੋਇਆ ਹੈ, ਉਹ ਵੀ ਬਹੁਤ ਖੋਲ੍ਹ ਕੇ ਇਸ ਤਰ੍ਹਾਂ ਫੁਰਮਾਉਂਦੇ ਨੇ–

***ਧਾਰਨਾ –*** ***ਧਿਰਕਾਰ ਹੱਥਾਂ ਪੈਰਾਂ ਨੂੰ,***
***ਧਿਰਕਾਰ ਹੱਥਾਂ ਪੈਰਾਂ ਨੂੰ –2, 2.***
***ਬਾਝ ਗੁਰਾਂ ਦੀ ਸੇਵਾ,***
***ਧਿਰਕਾਰ ਹੱਥਾਂ ਪੈਰਾਂ ਨੂੰ, ............ –2.***

ਮਾਨਸ ਸਰੀਰ ਦੇ ਸਾਰੇ ਅੰਗਾਂ ਨੂੰ ਗਿਣਦੇ ਹੋਏ ਆਪ ਦੱਸਦੇ ਨੇ ਕਿ –

***ਧ੍ਰਿਗ ਸਿਰੁ ਜੋ ਗੁਰ ਨਾ ਨਿਵੈ ਗੁਰ ਲਗੈ ਨ ਚਰਣੀ।***
***ਭਾਈ ਗੁਰਦਾਸ ਜੀ ਦੀ ਵਾਰ 27/10***

ਧਿਰਕਾਰ ਹੈ ਉਸ ਸਿਰ ਨੂੰ ਜਿਹੜਾ ਗੁਰੂ ਦੇ ਚਰਨਾਂ 'ਚ ਆ ਕੇ ਨਮਸ਼ਕਾਰ ਨਹੀਂ ਕਰਦਾ, ਕਿਉਂਕਿ ਨਮਸ਼ਕਾਰ ਕਰਨ ਦੇ ਨਾਲ ਪਿਛਲੇ ਜਿਹੜੇ ਸਾਡੇ ਕਰਮ ਹੁੰਦੇ ਨੇ, ਉਹ ਦਗੱਧ ਹੋ ਜਾਇਆ ਕਰਦੇ ਨੇ, ਜਿਹੜੇ ਚੰਗੇ ਕਰਮ ਅਜੇ ਫਲ ਦੇਣ ਨਹੀਂ ਲੱਗੇ ਉਹ ਉਘੜ ਜਾਇਆ ਕਰਦੇ ਨੇ। ਬਹੁਤੇ ਪ੍ਰੇਮੀ ਹੁੰਦੇ ਨੇ, ਪਰ੍ਹੇ ਖੜ੍ਹੇ ਹੀ, ਨਮਸਕਾਰ ਕਰਨ ਦੀ ਥਾਂ ਥੋੜ੍ਹਾ ਜਿਹਾ ਸਿਰ ਝੁਕਾ ਕੇ ਬਹਿ ਜਾਂਦੇ ਨੇ। ਨਮਸ਼ਕਾਰ ਨਹੀਂ ਕਰਦੇ। ਕਹਿੰਦੇ ਧਿਰਕਾਰ ਹੈ; ਬਹੁਤੇ ਕਰਦੇ ਹੀ ਨਹੀਂ, ਜਾਂਦੇ ਹੀ ਨਹੀਂ ਇਸ਼ਟ ਦੇਵ ਕੋਲ –

***ਧ੍ਰਿਗੁ ਲੋਇਣ ਗੁਰ ਦਰਸ ਵਿਣੁ ਵੇਖੈ ਪਰ ਤਰਣੀ॥***
***ਭਾਈ ਗੁਰਦਾਸ ਜੀ ਦੀ ਵਾਰ 27/10***

ਗੁਰੂ ਦਰਸ਼ਨ ਤਾਂ ਕਰਦੇ ਨਹੀਂ ਤੇ ਹੋਰ ਹੀ ਚੀਜ਼ਾਂ ਅੱਖਾਂ ਨਾਲ ਦੇਖਦੇ ਨੇ।

***ਧ੍ਰਿਗ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।***
***ਭਾਈ ਗੁਰਦਾਸ ਜੀ ਦੀ ਵਾਰ 27/10***

ਉਪਦੇਸ਼ ਤੋਂ ਬਗੈਰ ਜਿਹੜੇ ਕੰਨ ਨੇ, ਜਿੰਨਾ ਚਿਰ ਪੰਜ ਪਿਆਰਿਆਂ ਦਾ ਉਪਦੇਸ਼ ਜਿਸ ਨੂੰ ਨਹੀਂ ਪ੍ਰਾਪਤ ਹੋਇਆ, ਗੁਰਮੰਤ੍ਰ ਦੀ ਪ੍ਰਾਪਤੀ ਨਹੀਂ ਹੋਈ, ਕਹਿੰਦੇ ਧਿਰਕਾਰ ਹੈ ਉਹਦੇ ਕੰਨਾਂ ਨੂੰ। ਉਸਤੋਂ ਵੀ ਜ਼ਿਆਦਾ ਧ੍ਰਿਕਾਰ ਹੈ ਜਿਸਨੇ ਸੁਣ ਲਿਆ, ਫੇਰ ਸੁਰਤੀ 'ਚ ਨਹੀਂ ਵਸਾਉਂਦਾ।

*ਧ੍ਰਿਗੁ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।*

*ਭਾਈ ਗੁਰਦਾਸ ਜੀ ਦੀ ਵਾਰ 27/10*

ਹੋਰ ਹੀ ਊਟ-ਪਟਾਂਗ ਮੰਤਰਾਂ ਦਾ ਜਾਪ ਕਰੀ ਜਾਂਦੀ ਹੈ ਤੇ ਗੁਰੂ ਦੇ ਸ਼ਬਦ ਦਾ ਜਾਪ ਨਹੀਂ ਕਰਦੀ। ਕਹਿੰਦੇ ਉਸ ਜਿਹਬਾ ਨੂੰ ਧਿਰਕਾਰ ਹੈ।

*ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ।*
*ਪੀਰ ਮੁਰੀਦਾਂ ਪਿਰਹੜੀ ਸੁਖ ਸਤਿਗੁਰ ਸਰਣੀ।* *ਭਾਈ ਗੁਰਦਾਸ ਜੀ ਦੀ ਵਾਰ 27/10*

ਸੋ ਇਸ ਤਰ੍ਹਾਂ ਦੇ ਨਾਲ ਮਾਨਸ ਦੇਹੀ ਦਾ ਜੋ ਪਰਮ ਫਰਜ਼ ਹੈ - ਨਾਮ ਜਪਣਾ ਤੇ ਸੇਵਾ ਕਰਨੀ -

*ਧਾਰਨਾ -* *ਤੈਨੂੰ ਮਾਨਸ ਦੇਹੀ ਮਿਲ ਗਈ,*
*ਕਰ ਲੈ ਸੇਵਾ ਪੂਰੇ ਸਤਿਗੁਰ ਦੀ -2, 2.*
*ਕਰ ਲੈ ਸੇਵਾ ਜੀ ਪੂਰੇ ਸਤਿਗੁਰ ਦੀ -2, 2.*
*ਤੈਨੂੰ ਮਾਨਸ ਦੇਹੀ ਮਿਲ ਗਈ, ........2*

*ਗੁਰ ਸੇਵਾ ਤੇ ਭਗਤਿ ਕਮਾਈ॥*
*ਤਬ ਇਹ ਮਾਨਸ ਦੇਹੀ ਪਾਈ॥* *ਪੰਨਾ - 1159*

ਭਗਤੀ ਕਰਨ ਵਾਸਤੇ ਤੇ ਗੁਰੂ ਦੀ ਸੇਵਾ ਕਰਨ ਵਾਸਤੇ ਆਹ ਸਾਢੇ ਤਿੰਨ ਹੱਥ ਦਾ ਕਾਰਖਾਨਾ ਜਿਹਾ ਮਿਲਿਆ ਹੋਇਆ ਹੈ। ਇਹਦੇ ਵਿਚ ਜਿਹੜੀ ਰੂਹ ਹੈ ਉਸ ਦੀ ਪਛਾਣ ਨਹੀਂ, ਸਰੀਰ ਨੂੰ ਹੀ 'ਮੈਂ' ਕਹਿੰਦਾ ਹੈ। ਸਰੀਰ ਨੂੰ ਗਲਤੀ ਨਾਲ 'ਮੈਂ' ਨਾ ਕਿਹਾ ਕਰੋ। ਮੈਂ ਕਹਿ ਕੇ ਅਣਜਾਣ-ਪੁਣਾ ਅਸੀਂ ਪ੍ਰਗਟ ਕਰਦੇ ਹਾਂ। ਇਹ ਤਾਂ ਸਾਡਾ ਮਕਾਨ ਹੈ, ਇੰਜਨ ਹੈ ਜਾਂ ਮਸ਼ੀਨ ਕਹਿ ਲਓ। ਇਸ ਮਸ਼ੀਨ ਦੇ ਨਾਲ ਕੰਮ ਲੈਣੈ - ਇਕ ਭਗਤੀ ਦਾ ਤੇ ਇਕ ਸੇਵਾ ਦਾ -

*ਗੁਰ ਸੇਵਾ ਤੇ ਭਗਤਿ ਕਮਾਈ॥*
*ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥*
*ਭਜਹੁ ਗੋੁਬਿੰਦ ਭੂਲਿ ਮਤ ਜਾਹੁ॥*
*ਮਾਨਸ ਜਨਮ ਕਾ ਏਹੀ ਲਾਹੁ॥*
*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥* *ਪੰਨਾ - 1159*

ਜਿਵੇਂ ਪਪੀਹਾ ਪਿਰਹੁ-ਪਿਰਹੁ ਕਰਦਾ ਹੈ, ਐਸ ਤਰ੍ਹਾਂ ਕਰ ਲੈ ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ, ਦਿਨ ਰਾਤ ਕਰੀ ਜਾ, ਤੇ ਨਾਲ ਸੇਵਾ ਕਰ, ਦੁੱਗਣੀ ਤਰੱਕੀ ਹੋਏਗੀ ਤੇ ਸੇਵਾ ਦਾ ਜੋ ਮਹਾਤਮ ਹੈ ਫੁਰਮਾਨ ਕਰਦੇ ਨੇ ਕਿ -

*ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਣੀ।* *ਭਾਈ ਗੁਰਦਾਸ ਜੀ ਦੀ ਵਾਰ 14/18*

ਇੰਦਰਪੁਰੀ ਤੇ ਲਖ ਰਾਜਾਂ ਨਾਲੋਂ ਵੱਧ ਹੈ ਜਿਹੜਾ ਸੰਗਤਾਂ ਦੀ ਸੇਵਾ ਵਾਸਤੇ ਪਾਣੀ ਭਰ ਕੇ ਪਿਲਾਉਂਦਾ ਹੈ -

*ਲਖ ਸੁਰਗ ਸਿਰਤਾਜ ਗਲਾ ਪੀਹਾਵਣੀ।* *ਭਾਈ ਗੁਰਦਾਸ ਜੀ ਦੀ ਵਾਰ 14/18*

ਜਿਹੜਾ ਆਟਾ ਪੀਹ ਕੇ ਲਿਆਉਂਦਾ ਹੈ, ਸੁਰਗਾਂ ਦਾ ਸਿਰਤਾਜ ਜਿਹੜਾ ਵੱਡਾ ਸਵਰਗ ਹੈ ਉਸ ਤੋਂ ਵੱਡਾ ਲੱਖਾਂ ਦਾ ਹੈ।

*ਰਿਧਿ ਸਿਧਿ ਨਿਧਿ ਲਖ ਸਾਜ ਚੁਲਿ ਝੁਕਾਵਣੀ।     ਭਾਈ ਗੁਰਦਾਸ ਜੀ ਦੀ ਵਾਰ 14/18*

ਜਿਹੜਾ ਚੁਲ੍ਹੇ 'ਚ ਬਾਲਣ ਪਾਉਂਦਾ ਹੈ ਉਹ ਰਿਧੀਆਂ-ਸਿਧੀਆਂ ਤੋਂ ਵੀ ਉਪਰਲੀ ਅਵਸਥਾ ਨੂੰ ਪ੍ਰਾਪਤ ਹੋ ਜਾਂਦਾ ਹੈ।

*ਸਾਧ ਗਰੀਬ ਨਿਵਾਜ ਗਰੀਬੀ ਆਵਣੀ।     ਭਾਈ ਗੁਰਦਾਸ ਜੀ ਦੀ ਵਾਰ 14/18*

ਨਿਮਰਤਾ ਜਿਸ ਦੇ ਹਿਰਦੇ 'ਚ ਆ ਜਾਂਦੀ ਹੈ।

*ਅਨਹਦ ਸਬਦ ਅਗਾਜ ਬਾਣੀ ਗਾਵਣੀ।     ਭਾਈ ਗੁਰਦਾਸ ਜੀ ਦੀ ਵਾਰ 14/18*

ਜਦੋਂ ਬਾਣੀ ਪੜ੍ਹਦਾ ਹੈ ਤਾਂ ਅਨਹਦ ਸ਼ਬਦਾਂ ਦੀ ਸੁਗੰਧੀ ਉਸ ਨੂੰ ਪ੍ਰਤੀਤ ਦਿੰਦੀ ਹੈ। ਸੋ ਇਸ ਤਰ੍ਹਾਂ ਦੇ ਨਾਲ ਸੇਵਾ ਤੇ ਸਿਮਰਨ ਦੋਹਾਂ ਦਾ ਗੁਰੂ ਮਹਾਰਾਜ ਜੀ ਨੇ ਬਹੁਤ ਵੱਡਾ ਗੁਰਸਿਖੀ ਦੇ ਅੰਦਰ ਮਹਾਤਮ ਦੱਸਿਆ ਹੈ। ਗੁਰੂ ਆਪ ਸੇਵਾ ਕਰਦੇ ਨੇ। ਗੁਰੂ ਪੰਜਵੇਂ ਪਾਤਸ਼ਾਹ ਨੇ ਕਿੰਨੀ ਸੇਵਾ ਕਰੀ, ਆਪ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕਿੰਨੀ ਦੇਰ ਤੱਕ ਲਿਖਾਂਉਂਦੇ ਰਹੇ, ਹਰਿ ਮੰਦਰ ਬਣਾਏ। ਸਾਰੇ ਮਹਾਤਮਾ ਹੀ ਸੇਵਾ ਕਰਦੇ ਨੇ। ਮਹਾਰਾਜ ਜੀ ਨੇ ਕਿੰਨਾ ਕੁਝ ਕਰਿਆ, ਆਸ਼ਰਮ ਬਣਾਏ, ਕਿਸ ਵਾਸਤੇ - ਬੰਦਗੀ ਕਰਨ ਵਾਲਿਆਂ ਵਾਸਤੇ, ਸਕੂਲ ਬਣਾਏ ਪੜ੍ਹਨ ਵਾਲਿਆਂ ਵਾਸਤੇ, ਕਾਲਜ ਬਣਾਏ, ਹਸਪਤਾਲ ਬਣਾਏ, ਲੰਗਰ ਚੱਲ ਰਹੇ ਨੇ ਆਪ ਤਾਂ ਉਹਨਾਂ ਨੇ ਨਹੀਂ ਕੁਝ ਕਰਨਾ, ਉਹ ਦਿਨ ਰਾਤ ਤੁਰੇ ਫਿਰਦੇ ਨੇ, ਇਹ ਸਾਰੀ ਗੁਰੂ ਦੀ ਸੇਵਾ ਹੈ ਸਾਧ-ਸੰਗਤ ਜੀ! ਵਿਦਿਆ ਪੜ੍ਹਾਉਣੀ, ਸਾਜ ਸਿਖਾਉਣੇ, ਸਾਜ ਵਜਾਉਣੇ, ਪੋਥੀਆਂ ਗੁਰਮਤਿ ਦੀਆਂ ਲਿਖਣੀਆਂ, ਸਭ ਸੇਵਾ ਹੈ।

ਸੋ ਇਸ ਤਰ੍ਹਾਂ ਸਾਰਿਆਂ ਨੂੰ ਸੇਵਾ ਪ੍ਰਾਪਤ ਨਹੀਂ ਹੋਇਆ ਕਰਦੀ। ਮਾਤਾ ਗੰਗਾ ਜੀ ਦੀ ਕਿੰਨੀ ਸੇਵਾ ਹੈ, ਸੰਗਤ ਦੂਰ ਦੇਸ਼ ਤੋਂ ਦਰਸ਼ਨਾਂ ਲਈ ਆ ਰਹੀ ਹੈ, ਮਾਤਾ ਜੀ ਉਨ੍ਹਾਂ ਨੂੰ ਰਸਤੇ ਵਿਚ ਹੀ ਲੰਗਰ ਛਕਾਉਣ ਲਈ ਦਾਲ ਦਾ ਦੇਗਾ ਸਿਰ ਤੇ ਚੁੱਕੀ ਲਿਜਾਂਦੇ ਨੇ। ਗੁਰੂ ਪੰਜਵੇਂ ਪਾਤਿਸ਼ਾਹ ਪ੍ਰਸ਼ਾਦਿਆਂ ਦਾ ਟੋਕਰਾ ਚੁੱਕੀ ਲਈ ਜਾਂਦੇ ਨੇ, ਕਿਸੇ ਨੂੰ ਨਾਲ ਨਹੀਂ ਲਿਆ। ਪਿੱਪਲੀ ਸਾਹਿਬ ਜਾ ਕੇ ਸਭ ਨੂੰ ਪ੍ਰਸ਼ਾਦੇ ਛਕਾਉਂਦੇ ਨੇ, ਪੱਖੇ ਝੱਲਦੇ ਨੇ, ਤੇ ਜਦੋਂ ਪੁਛਦੇ ਨੇ ਗੁਰਸਿਖ ਕਿ ਮਹਾਰਾਜ! ਅਸੀਂ ਸੇਵਾ ਕਰਦੇ ਹਾਂ। ਮਹਾਰਾਜ ਕਹਿੰਦੇ, ਸਾਨੂੰ ਬੜੀ ਪ੍ਰਸੰਨਤਾ ਹੈ, ਸੇਵਾ ਕਰਕੇ ਅਸੀਂ ਪ੍ਰਸੰਨ ਹੁੰਦੇ ਹਾਂ -

*ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ॥*
*ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ॥     ਪੰਨਾ - 811*

ਕਹਿੰਦੇ ਅੱਗ 'ਚ ਜਾਲ ਦੇ ਸਰਦਾਰੀਆਂ ਜਿਹੜੀਆਂ ਸੇਵਾ ਨਹੀਂ ਕਰਨ ਦਿੰਦੀਆਂ। ਸੰਗ ਲਗਦੀ ਹੈ ਸੇਵਾ ਕਰਦੇ ਨੂੰ, ਕਹਿੰਦਾ ਹੈ ਮੈਂ ਤਾਂ ਖਾਸ ਬੰਦਾ ਹਾਂ, ਮੇਰੇ ਕੱਪੜਿਆਂ ਤੇ ਗਰਦ ਨਾ ਪੈ ਜਾਵੇ। ਉਹ ਗਰਦ ਨਹੀਂ ਹੈ ਸਾਧ ਸੰਗਤ ਜੀ! ਇਹ ਤਾਂ ਅਕਸੀਰ ਹੈ, ਚਰਨ ਧੂੜ ਮਿਲਦੀ ਨਹੀਂ ਕਿਤੇ, ਕਿੰਨੇ ਦੁਖ ਦੂਰ ਹੁੰਦੇ ਨੇ ਪਰਤਿਆ ਕੇ ਦੇਖ ਲਿਆ ਅਸੀਂ। ਕਹਿੰਦੇ, ਭਾਈ ਚਰਨ ਧੂੜ ਲਿਆ, ਠੀਕ ਹੋ ਜਾਏਂਗਾ। ਇਥੇ ਰੱਬ ਦੇ ਪਿਆਰੇ ਇਕੱਠੇ ਹੋ ਬੈਠੇ ਹਰੀ ਦਾ ਜਸ ਕਰ ਰਹੇ ਨੇ, ਵਾਹਿਗੁਰੂ ਦਾ ਸੰਬੰਧ ਸਾਰਿਆਂ ਦੇ ਹਿਰਦੇ ਦੇ ਨਾਲ ਜੁੜਿਆ ਹੋਇਆ ਹੈ, ਧਰਤੀ ਪਵਿੱਤਰ ਹੋ ਰਹੀ ਹੈ ਸਾਰੀ। ਸੋ ਇਸ ਕਰਕੇ ਸੇਵਾ ਤਾਂ ਭਾਗਾਂ ਵਾਲਿਆਂ ਨੂੰ ਮਿਲਦੀ ਹੈ। ਏਸ ਤਰ੍ਹਾਂ ਫੁਰਮਾਨ ਕਰਦੇ ਨੇ -

*ਧਾਰਨਾ -   ਭਾਗਾਂ ਵਾਲੇ ਬੰਦੇ,*
*ਕਰਦੇ ਸੇਵਾ ਸਾਧੂਆਂ ਦੀ -2, 2.*

ਭਾਗਾਂ ਵਾਲੇ ਇਸ ਕਰਕੇ ਨੇ ਕਿਉਂਕਿ ਧੁਰ ਤੋਂ ਲਿਖੀ ਹੁੰਦੀ ਹੈ ਸੇਵਾ, ਜਿਸ ਦੀ ਕਿਸਮਤ 'ਚ ਲਿਖੀ ਹੈ, ਉਹੀ ਸੇਵਾ ਕਰਦਾ ਹੈ, ਸਾਧ ਸੰਗਤ ਜੀ।

*ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ॥     ਪੰਨਾ - 457*

ਬਾਕੀ ਤਾਂ ਨਹੀਂ ਲਗਦੇ ਸੇਵਾ, ਬਾਕੀ ਤਾਂ ਗਰਜ਼ ਦੇ ਬੰਦੇ ਹੁੰਦੇ ਨੇ ਬਈ ਆਹ ਕਰ ਲਈਏ ਤਾਂ ਸਾਡਾ ਉਹ ਹੋ ਜਾਏਗਾ, ਆਹ ਕਰ ਲਈਏ ਤਾਂ ਆਹ ਹੋ ਜਾਊ। ਉਹ ਤਾਂ ਸੌਦਾ ਖਰੀਦਣ ਜਾਂਦੇ ਨੇ। ਨਿਸ਼ਕਾਮ ਸੇਵਾ ਤਾਂ ਕੋਈ ਕੋਈ ਕਰਿਆ ਕਰਦਾ ਹੈ। ਬਾਕੀ ਤਾਂ ਸੁਕਾਮੀ ਹੁੰਦੇ ਹਨ।

*ਜਾ ਕੈ ਮਸਤਕਿ ਭਾਗ ਸਿ ਸੇਵਾ ਲਾਇਆ॥*
*ਤਾ ਕੀ ਪੂਰਨ ਆਸ ਜਿਨ੍ ਸਾਧਸੰਗੁ ਪਾਇਆ॥* *ਪੰਨਾ - 457*

*ਐਸੀ ਮਾਂਗੁ ਗੋਬਿਦ ਤੇ॥*
*ਟਹਲ ਸੰਤਨ ਕੀ ਸੰਗੁ ਸਾਧੂ ਕਾ*
*ਹਰਿ ਨਾਮਾਂ ਜਪਿ ਪਰਮ ਗਤੇ॥* *ਪੰਨਾ - 1298*

ਸੋ ਸੇਵਾ ਤੋਂ ਜੋ ਹੀਣਾ ਰਹਿ ਜਾਂਦਾ ਹੈ, ਨਾਮ ਤੋਂ ਹੀਣਾ ਰਹਿ ਜਾਂਦਾ ਹੈ, ਉਹਦੇ ਪੱਲੇ ਕੁਝ ਨਹੀਂ ਪੈਂਦਾ, ਮਹਾਰਾਜ ਕਹਿੰਦੇ ਪਛਤਾਵਾ ਪੱਲੇ ਪੈਂਦਾ ਹੈ -

*ਧਾਰਨਾ - ਜਾਵੇਂਗਾ ਪਛਤਾਉਂਦਾ,*
*ਰਹਿ ਕੇ ਗੁਰ ਸੇਵਾ ਤੋਂ ਹੀਣਾ -2, 2.*

ਸੇਵਾ ਕਰਕੇ ਵਡਿਆਈਆਂ ਮਿਲਦੀਆਂ ਹਨ ਤੇ ਅੱਗੇ ਮੁਕਤੀ ਦੁਆਰ ਖੁਲ੍ਹਦਾ ਹੈ; ਸੇਵਾ ਨਾ ਕਰਕੇ ਪਛਤਾਵਾ ਰਹਿੰਦਾ ਹੈ -

*ਬਿਨੁ ਸਤਿਗੁਰ ਸੇਵੇ ਜਗਤੁ ਮੁਆ ..........॥* *ਪੰਨਾ - 591*

ਇਕ-ਦੋ-ਚਾਰ-ਦੱਸ ਨਹੀਂ, ਸੰਸਾਰ ਮਰ ਗਿਆ ਸਾਰਾ ਹੀ -

*ਬਿਨੁ ਸਤਿਗੁਰ ਸੇਵੇ ਜਗਤੁ ਮੁਆ ਬਿਰਥਾ ਜਨਮੁ ਗਵਾਇ॥* *ਪੰਨਾ - 591*

ਕਾਹਦੇ ਕੰਮ ਆਇਆ? ਰੋਟੀਆਂ ਖਾ ਗਿਆ, ਪਾਣੀ ਪੀ ਲਿਆ, ਚੀਜ਼ਾਂ ਖਾ ਗਿਆ, ਕੱਪੜੇ ਹੰਢਾ ਗਿਆ, ਨਾਲ ਤਾਂ ਕੁਝ ਵੀ ਨਹੀਂ ਲੈ ਕੇ ਗਿਆ, ਜਾਂਦਾ ਹੋਇਆ ਖਾਲੀ ਹੱਥ ਜਾਂਦਾ ਹੈ। ਜੇ ਸੇਵਾ ਕੀਤੀ ਹੋਵੇ ਫੇਰ ਤਾਂ ਕੋਈ ਥਾਂ ਮਿਲਦੀ ਹੈ, ਜੇ ਸੇਵਾ ਹੀ ਨਹੀਂ ਕਰੀ -

*ਦੂਜੈ ਭਾਇ ਅਤਿ ਦੁਖੁ ਲਗਾ ..........॥* *ਪੰਨਾ - 591*

ਮਹਾਰਾਜ ਕਹਿੰਦੇ ਹੱਦ ਤੋਂ ਜ਼ਿਆਦਾ ਦੁਖ ਮਿਲਦਾ ਹੈ।

*............ ਮਰਿ ਜੰਮੈ ਆਵੈ ਜਾਇ॥* *ਪੰਨਾ - 591*

ਮਰਦਾ ਹੈ ਜੰਮਦਾ ਹੈ, ਮਰਦਾ ਹੈ ਜੰਮਦਾ ਹੈ ਸੰਸਾਰ 'ਚ ਆਉਂਦਾ ਹੈ -

*ਵਿਸਟਾ ਅੰਦਰਿ ਵਾਸੁ ਫਿਰਿ ਫਿਰਿ ਜੂਨੀ ਪਾਇ॥* *ਪੰਨਾ - 591*

ਵਿਸ਼ਟਾ, ਗੰਦਗੀ ਦੇ ਅੰਦਰ ਵਾਸ ਮਿਲਦਾ ਹੈ, ਬਾਰ-ਬਾਰ ਜੂਨੀਆਂ 'ਚ ਆਉਂਦਾ ਹੈ।

*ਨਾਨਕ ਬਿਨੁ ਨਾਵੈ ਜਮੁ ਮਾਰਸੀ ਅੰਤਿ ਗਇਆ ਪਛੁਤਾਇ॥* *ਪੰਨਾ - 591*

ਸੋ ਇਸ ਕਰਕੇ ਸੇਵਾ ਸਾਧਨ ਹੈ ਸਾਧ ਸੰਗਤ ਜੀ - ਪ੍ਰਮੇਸ਼ਰ ਨੂੰ ਮਿਲਣ ਦਾ, ਇਸ ਤਰ੍ਹਾਂ ਫੁਰਮਾਨ ਕਰਦੇ ਨੇ।

*ਧਾਰਨਾ - ਜੇ ਮਿਲਣੈ ਰਾਮ ਪਿਆਰੇ ਨੂੰ, -2, 2.*
*ਕਰ ਲੈ ਹਰੀ ਦੀ ਸੇਵਾ,*
*ਜੇ ਮਿਲਣੈ ਰਾਮ ਪਿਆਰੇ ਨੂੰ, .....2*

ਪ੍ਰਭੂ ਦੀ ਸੇਵਾ ਕਰ, ਪ੍ਰਮੇਸ਼ਰ ਮਿਲ ਜਾਏਗਾ। ਇਕ ਰਮਨ ਨਾਮ ਦਾ ਰਿਸ਼ੀ ਹੋਇਐ, ਭਾਰਤ ਵਰਸ਼ ਵਿਚ, ਥੋੜ੍ਹਾ ਚਿਰ ਹੋਇਆ ਜਦੋਂ ਈਸਾਈਆਂ ਦਾ ਵਕਤ ਸੀ। ਈਸਾਈ ਵੀ ਸੇਵਾ ਬਹੁਤ ਕਰਿਆ ਕਰਦੇ ਸਨ ਲੇਕਿਨ ਉਹ ਰਮਨ ਜੀ ਇਹਨਾਂ ਤੋਂ ਵੀ ਵੱਧ ਸੇਵਾ ਕਰਿਆ ਕਰਦਾ ਸੀ ਤੇ ਲੋਕਾਂ 'ਚ ਇਹ ਮਸ਼ਹੂਰ ਹੋ ਗਿਆ ਕਿ ਰਮਨ ਨੂੰ ਰੋਜ਼ ਰੱਬ ਮਿਲਦਾ ਹੈ। ਇਕ ਦਿਨ ਈਸਾਈ ਅਤੇ ਮਿਸ਼ਨਰੀ ਕਹਿਣ ਲੱਗੇ, "ਰਮਨ! ਅਸੀਂ ਸੁਣਿਐ ਤੈਨੂੰ ਪ੍ਰਮੇਸ਼ਰ ਮਿਲਦਾ ਹੈ। ਕੀ ਸਾਨੂੰ ਪ੍ਰਮੇਸ਼ਰ ਦਿਖਾ ਸਕਦਾ ਹੈਂ?" ਦਰਸ਼ਨ ਕਰਾ ਸਕਦਾ ਹੈਂ? ਕਹਿੰਦਾ, "ਹਾਂ! ਕੱਲ੍ਹ ਨੂੰ 8 ਵਜੇ ਫਲਾਣੇ ਥਾਂ ਆ ਜਾਇਓ।" ਜਗ੍ਹਾ ਦੱਸ ਦਿੱਤੀ ਤੇ ਉਥੇ ਉਹ ਪਹੁੰਚ ਗਏ। ਉਹ ਉਹਨਾਂ ਤੋਂ ਪਹਿਲਾਂ ਪਹੁੰਚਿਆ ਹੋਇਆ ਹੈ, ਉਹਦੇ ਕੋਲ ਸਾਬਣ ਹੈ, ਪੱਟੀਆਂ ਨੇ, ਦਵਾਈਆਂ

ਨੇ, ਅੰਦਰ ਕੀ ਦੇਖਦਾ ਹੈ ਇਕ ਜੋੜਾ ਪਿਆ, ਦੋਹਾਂ ਨੂੰ ਕੋਹੜ੍ਹ ਹੋਇਆ ਹੋਇਆ ਹੈ। ਕੋਈ ਉਹਨਾਂ ਦੇ ਨੇੜੇ ਨਹੀਂ ਜਾਂਦਾ, ਕੋਈ ਉਹਨਾਂ ਨੂੰ ਜਲ ਪਾਣੀ ਨਹੀਂ ਦਿੰਦਾ, ਕੋਈ ਉਹਨਾਂ ਨੂੰ ਬਸਤ੍ਰ ਨਹੀਂ ਦਿੰਦਾ। ਇਸ ਨੇ ਪਹਿਲਾਂ ਤਾਂ ਆਪਣੇ ਹੱਥ ਦੇ ਨਾਲ ਉਹਨਾਂ ਨੂੰ ਪ੍ਰਸ਼ਾਦਾ ਛਕਾਇਆ, ਜਲ ਪਾਣੀ ਪਿਲਾਇਆ ਉਸ ਤੋਂ ਬਾਅਦ ਉਹਨਾਂ ਦੇ ਜ਼ਖਮ ਸਾਫ ਕਰੇ, ਸਾਫ ਕਰਕੇ ਬੰਨ੍ਹੇ, ਇਹ ਦੋਵੇਂ ਕੰਮ ਕਰਦੇ ਨੂੰ ਇਸ ਨੂੰ ਕੋਈ ਦੋ ਢਾਈ ਘੰਟੇ ਲੱਗ ਗਏ ਤੇ ਇਹ ਬੈਠੇ ਹੋਏ ਦੇਖਦੇ ਰਹੇ। ਜਦ ਬਾਹਰ ਵਿਹਲਾ ਹੋ ਕੇ ਆ ਗਿਆ, ਕਹਿਣ ਲੱਗੇ, "ਖੁਦਾ ਮਿਲਿਆ ਤੈਨੂੰ, ਸਾਨੂੰ ਤਾਂ ਪਤਾ ਨਹੀਂ ਲਗਿਆ?" ਰਿਸ਼ੀ ਨੇ ਕਿਹਾ, "ਭੋਲਿਓ! ਰੱਬ ਕਿਥੇ ਹੈ? ਰੱਬ ਆਪਣੇ ਬੰਦਿਆਂ 'ਚ ਰਹਿੰਦਾ ਹੈ, ਘਟਿ ਘਟਿ ਦੇ ਵਿਚ, ਸਾਰਿਆਂ ਦੇ ਅੰਦਰ ਹੈ, ਕੋਈ ਥਾਂ ਐਸੀ ਨਹੀਂ ਜਿਥੇ ਪ੍ਰਮੇਸ਼ਰ ਨਾ ਹੋਵੇ ਤੇ ਇਸ ਤੋਂ ਵੀ ਜੇ ਅਗਲੀ ਗੱਲ ਕਹੀਏ ਤਾਂ ਪ੍ਰਮੇਸ਼ਰ ਆਪ ਅਨੇਕ ਰੂਪ ਧਾਰੀਂ ਬੈਠਾ ਹੈ। ਸੋ ਮੈਂ ਤਾਂ ਇਹਨਾਂ ਬੰਦਿਆਂ ਦੀ ਸੇਵਾ ਕਰਨ ਨਹੀਂ ਆਉਂਦਾ, ਮੈਂ ਆਪਣੇ ਪ੍ਰਭੂ ਦੀ ਸੇਵਾ ਕਰਦਾ ਹਾਂ, ਮੈਨੂੰ ਤਾਂ ਪ੍ਰਭੂ ਦਰਸ਼ਨ ਹੁੰਦੇ ਨੇ ਇਹਨਾਂ ਦੇ ਵਿਚ। ਮਹਾਰਾਜ ਕਹਿੰਦੇ-

***ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ***
***ਜਿਤੁ ਸੇਵਿਐ ਨਿਜ ਘਰਿ ਵਸੀਐ॥*** ***ਪੰਨਾ - 170***

ਜਦੋਂ ਦੁਨੀਆਂ ਦੀ ਸੇਵਾ ਕਰੋਂਗੇ, ਪ੍ਰਭੂ ਦੀ ਸੇਵਾ ਕਰੋਂਗੇ ਸਾਰਾ ਮੈਦਾਨ ਖੁੱਲ੍ਹਾ ਪਿਐ ਸੇਵਾ ਵਾਸਤੇ, ਸਾਧ ਸੰਗਤ ਜੀ! ਇਕ-ਦੋ-ਚਾਰ ਥਾਉਂ ਨਹੀਂ ਹੈ, ਸਾਰਾ ਸੰਸਾਰ ਜਿਥੇ ਜੀਅ ਕਰਦਾ ਹੈ ਜਿਸ ਖੇਤਰ 'ਚ ਵੀ ਹੈ। ਮਾਸਟਰ ਨਾਲੇ ਤਨਖਾਹ ਲਵੇ, ਨਾਲੇ ਬੱਚਿਆਂ ਨੂੰ ਪੂਰੀ ਤਰ੍ਹਾਂ ਪੜ੍ਹਾਵੇ, ਉਹਦੀ ਸੇਵਾ ਹੋ ਜਾਂਦੀ ਹੈ। ਡਾਕਟਰ ਨਾਲੇ ਆਪਣੀ ਫੀਸ ਲੈ ਲਏ, ਨਾਲੇ ਮਰੀਜ਼ ਦਾ ਤਨੋਂ-ਮਨੋਂ ਹੋ ਕੇ ਇਲਾਜ ਕਰੇ, ਉਹਦੀ ਸੇਵਾ ਹੋ ਜਾਂਦੀ ਹੈ। ਇਸੇ ਤਰ੍ਹਾਂ ਜਿਥੇ ਵੀ ਕੋਈ ਹੈ, ਜਿਸ ਡਿਊਟੀ ਤੇ ਹੈ, ਡਿਊਟੀ ਵੀ ਦੇਵੇ, ਤਨਖਾਹ ਵੀ ਲਵੇ ਤੇ ਨਾਲ ਸੇਵਾ ਵੀ ਕਰੇ ਪੂਰੀ ਤਰ੍ਹਾਂ ਦੇ ਨਾਲ। ਗੁਰੂ ਘਰ ਦੀ ਸੇਵਾ ਹੈ ਤੇ ਨਾਮ ਜਪਣ ਦੀ ਸੇਵਾ ਸਭ ਤੋਂ ਵੱਡੀ ਸੇਵਾ ਹੈ ਕਿਉਂਕਿ ਸੰਸਾਰ ਸੁਖੀ ਹੁੰਦਾ ਹੈ। ਜਦੋਂ ਬੰਦਗੀ ਕਰਨ ਵਾਲਾ ਬੰਦਗੀ ਕਰਦੈ, ਸੰਸਾਰ ਦੇ ਉਤੋਂ ਕਸ਼ਟ ਦੇ ਬਦਲ ਦੂਰ ਹੋ ਜਾਇਆ ਕਰਦੇ ਨੇ ਤੇ ਉਹ ਬੇ-ਮਲੂਮੇ, ਅਦ੍ਰਿਸ਼ਟ ਰੂਪ ਦੇ ਅੰਦਰ ਸਾਰਿਆਂ ਨੂੰ ਸੁਖ ਪਹੁੰਚਾਉਂਦਾ ਹੈ।

ਸੋ ਇਸ ਤਰ੍ਹਾਂ ਦੇ ਨਾਲ ਗੁਰੂ ਅੰਗਦ ਸਾਹਿਬ ਮਹਾਰਾਜ ਦਿਨ-ਰਾਤ ਇਕ ਕਰ ਰਹੇ ਨੇ, ਹਰ ਵਕਤ ਗੁਰੂ ਨਾਨਕ ਪਾਤਿਸ਼ਾਹ ਦੀ ਸੇਵਾ ਕਰਦੇ ਨੇ, ਪਹਿਲਾਂ ਉਠਦੇ ਨੇ, ਜਲ ਪਾਣੀ ਦਾ ਬੰਦੋਬਸਤ ਕਰਦੇ ਨੇ। ਗੁਰੂ ਨਾਨਕ ਜਾਂਦੇ ਨੇ ਰਾਵੀ 'ਚ ਇਸ਼ਨਾਨ ਕਰਨ, ਆਪ ਨਾਲ ਜਾਂਦੇ ਨੇ। ਰਾਵੀ ਦੇ ਵਿਚ ਖੜ੍ਹੇ ਹੋ ਜਾਂਦੇ ਨੇ, ਆਪ ਬਸਤ੍ਰ ਲੈ ਕੇ ਬਾਹਰ ਖੜ੍ਹੇ ਰਹਿੰਦੇ ਨੇ। ਜਦ ਤੱਕ ਪਾਤਸ਼ਾਹ ਬਾਹਰ ਨਹੀਂ ਆਉਂਦੇ, ਉਥੇ ਖੜ੍ਹੇ ਇੰਤਜ਼ਾਰ ਕਰੀ ਜਾਂਦੇ ਨੇ। ਹੋਰ ਅਨੇਕ ਪ੍ਰਕਾਰ ਲੰਗਰ ਦੀ ਸੇਵਾ ਕਰਦੇ ਨੇ, ਬਸਤਰ ਧੋ ਰਹੇ ਨੇ, ਬਰਤਨ ਮਾਂਜ ਰਹੇ ਨੇ, ਝਾੜੂ ਮਾਰ ਰਹੇ ਨੇ, ਸੰਗਤਾਂ ਨੂੰ ਸਾਂਭ ਰਹੇ ਨੇ, ਬਹੁਤ ਸੇਵਾ ਵਿਚ ਉਹਨਾਂ ਦੀ ਬਿਰਤੀ ਲੀਨ ਹੋਈ ਤੇ ਇਕ ਸੰਕਿਟ ਵੀ ਸੇਵਾ ਤੋਂ ਬਗੈਰ ਨਹੀਂ ਰਹਿੰਦੇ ਤੇ ਸੇਵਾ ਕਰਦੇ-ਕਰਦੇ ਗੁਰੂ ਮਹਾਰਾਜ ਨਾਲ ਐਨਾ ਪਿਆਰ ਪੈ ਗਿਆ ਕਿ ਬਾਕੀ ਸਾਰਾ ਸੰਸਾਰ ਮਨ ਤੋਂ ਵਿਸਰ ਗਿਆ। ਪ੍ਰੀਤ, ਪਿਆਰ ਜਿਹੜਾ ਹੁੰਦਾ ਹੈ, ਰੱਬ ਦਾ ਰੂਪ ਹੁੰਦਾ ਹੈ, ਸਾਧ ਸੰਗਤ ਜੀ! ਰੱਬ ਦਾ ਰੂਪ ਪਿਆਰ ਹੈ।

***ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥*** ***ਜਾਪੁ ਸਾਹਿਬ***

ਮਹਾਰਾਜ ਕਹਿੰਦੇ, ਪਿਆਰ ਹੋ ਕੇ ਰੱਬ ਫੈਲਿਆ ਹੋਇਆ ਹੈ। ਉਹ ਕਿਸੇ ਤਰੀਕੇ ਨਾਲ ਵੱਸ ਨਹੀਂ ਆਉਂਦਾ, ਜੇ ਆਉਂਦਾ ਹੈ ਤਾਂ ਪਿਆਰ ਨਾਲ ਵੱਸ ਆ ਜਾਂਦਾ ਹੈ। ਪਿਆਰ ਦਾ ਰੂਪ ਧਾਰ ਕੇ ਹਰੇਕ ਥਾਂ ਪਸਰਿਆ ਹੋਇਆ ਹੈ। ਬੂਟਿਆਂ ਨੂੰ ਜ਼ਿੰਦਗੀ ਦੇ ਰਿਹਾ ਹੈ, ਹਰਿਆਵਲ ਦੇ ਰਿਹਾ ਹੈ, ਸਾਰੀ ਸ੍ਰਿਸ਼ਟੀ ਦੇ ਅੰਦਰ ਜ਼ਿੰਦਗੀ ਦਾ ਤੋਰਾ ਤੋਰ ਰਿਹਾ ਹੈ। ਸਭ ਨੂੰ ਆਪਣੇ ਪਿਆਰ ਦੇ ਵਸ ਕਰਕੇ ਆਪਣੇ ਥਾਂ-ਥਾਂ ਤੇ ਡਿਊਟੀਆਂ ਲਾਈਆਂ ਹੋਈਆਂ ਨੇ। ਪਿਆਰ ਤੋਂ ਬਗੈਰ ਜਿਹੜਾ ਬੰਦਾ ਹੈ ਕਹਿੰਦੇ ਉਹ ਮੁਰਦਾ ਹੋਇਆ ਕਰਦਾ ਹੈ। ਤੇ ਪ੍ਰੀਤ ਲੱਗ ਗਈ ਤੇ ਪ੍ਰੀਤ ਵੀ ਐਨੀ ਲੱਗ ਗਈ ਜਿਸ ਦਾ ਕੋਈ ਹਿਸਾਬ ਨਹੀਂ, ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ -*** ***ਲੱਗ ਗਈ ਪ੍ਰੀਤ, ਜਲ ਨਾਲ, ਜਿਵੇਂ ਮੱਛੀ ਦੀ - 2.***
***ਜਲ ਨਾਲ ਜਿਵੇਂ ਮੱਛੀ ਦੀ -4, 2.***
***ਲੱਗ ਗਈ ਪ੍ਰੀਤ ........ -2.***

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥* *ਪੰਨਾ - 708*

ਇਕ ਪਲ ਵਾਸਤੇ ਗੁਰੂ ਨਾਨਕ ਪਾਤਿਸ਼ਾਹ ਦੇ ਪਵਿੱਤਰ ਦਰਸ਼ਨਾਂ ਨੂੰ ਅੱਖਾਂ ਤੋਂ ਉਹਲੇ ਨਹੀਂ ਕਰਦੇ। ਹਰ ਵਕਤ ਗੁਰੂ ਮਹਾਰਾਜ ਦੇ ਨਾਲ ਜੁੜੇ ਰਹਿੰਦੇ ਨੇ, ਦਿਨ-ਰਾਤ ਸੇਵਾ ਕਰਦੇ ਨੇ। ਨਾ ਰਾਤ ਦੇਖਦੇ ਨੇ, ਨਾ ਦਿਨ ਦੇਖਦੇ ਨੇ। ਐਨੀ ਸੇਵਾ ਤੇ ਐਨਾ ਪਿਆਰ ਕਰਿਆ ਕਿ ਗੁਰੂ ਮਹਾਰਾਜ ਦਾ ਜੋ ਚਿੱਤ ਹੈ ਉਹਦੀ ਸੂਈ ਇਧਰ ਨੂੰ ਖਿੱਚਦੀ ਚਲੀ ਜਾਂਦੀ ਹੈ ਕਿਉਂਕਿ ਪਿਆਰ ਇਕ ਤਰਫਾ ਨਹੀਂ ਹੋਇਆ ਕਰਦਾ, ਦੋਹੀਂ ਪਾਸੀਂ ਇਕੋ-ਜਿਹਾ ਹੋਇਆ ਕਰਦਾ ਹੈ। ਕਿਸੇ ਨੂੰ ਪਿਆਰ ਕਰੋ ਉਹ ਵੀ ਪਿਆਰ ਕਰਦਾ ਹੈ, ਕਿਸੇ ਨੂੰ ਨਫਰਤ ਕਰੋ, ਉਧਰਲੇ ਪਾਸਿਓਂ ਵੀ ਨਫਰਤ ਆਉਂਦੀ ਹੈ। ਸੋ ਪਿਆਰ ਵਾਲਿਆਂ ਦਾ ਜੋ ਜੀਵਨ ਹੁੰਦਾ ਹੈ ਉਹ ਵੱਖਰਾ ਹੋਇਆ ਕਰਦਾ ਹੈ ਕਿਉਂਕਿ ਪਿਆਰ ਸਰਵਉਚ ਚੀਜ਼ ਹੈ ਜਿਸ ਦੇ ਨਾਲ ਵਾਹਿਗੁਰੂ ਵਸ ਹੁੰਦਾ ਹੈ, ਹੋਰ ਕੋਈ ਚੀਜ਼ ਨਹੀਂ ਹੈ।

*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥*
*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥* *ਪੰਨਾ - 962*

ਸੋ ਇਸ ਤਰ੍ਹਾਂ ਪਿਆਰ ਦੇ ਨਾਲ ਗੁਰੂ ਨਾਨਕ ਪਾਤਿਸ਼ਾਹ ਦੇ ਪਾਸ ਰਹਿ ਕੇ ਆਪ ਸੇਵਾ ਵੀ ਕਰਦੇ ਨੇ ਤੇ ਜਦੋਂ ਵਿਹਲੇ ਹੁੰਦੇ ਨੇ ਇਕ ਟੱਕ ਗੁਰੂ ਨਾਨਕ ਦੇ ਪਵਿੱਤਰ ਮੁਖੜੇ ਦੇ ਦਰਸ਼ਨ ਕਰਦੇ ਰਹਿੰਦੇ ਨੇ। ਨੇਤਰ ਨਹੀਂ ਝਮਕਦੇ ਇਕ ਪਲ ਵਾਸਤੇ ਵੀ, ਉਹ ਵੀ ਇੰਜ ਲਗਦੈ ਜਿਵੇਂ ਕਈ ਸਾਲ ਹੋ ਗਏ ਦਰਸ਼ਨ ਕਰੇ ਨੂੰ। ਸੋ ਇਸ ਤੀਬਰਤਾ ਦਾ ਸਾਰਿਆਂ ਨੂੰ ਨਹੀਂ ਪਤਾ ਹੁੰਦਾ, ਇਹ ਉਹਨੂੰ ਹੀ ਪਤਾ ਹੁੰਦਾ ਹੈ ਜਿਸ ਤੇ ਕਦੇ ਐਸੇ ਹਾਲਾਤ ਵਰਤੇ ਹੋਣ। ਸੋ ਆਪ ਜੀ ਚਰਨ ਦੱਬ ਰਹੇ ਨੇ, ਸੇਵਾ ਕਰ ਰਹੇ ਨੇ, ਪੱਖਾ ਝੱਲ ਰਹੇ ਨੇ। ਗੁਰੂ ਮਹਾਰਾਜ ਬਿਰਾਜੇ ਹੋਏ ਨੇ, ਥੋੜ੍ਹੀ ਜਿਹੀ ਦੇਰ ਬਾਅਦ ਮਹਾਰਾਜ ਜੀ ਦਾ ਚਰਨ ਹਿੱਲ ਜਾਂਦਾ ਹੈ, ਥੋੜ੍ਹੀ ਜਿਹੀ ਦੇਰ ਬਾਅਦ ਫਿਰ ਚਰਨ ਹਿਲ ਜਾਂਦਾ ਹੈ। ਆਪ ਨੇ ਬੇਨਤੀ ਕਰੀ, ਪਾਤਸ਼ਾਹ! ਇਹ ਕੀ ਕਾਰਨ ਹੈ? ਸੋ ਇਸ ਪਿਆਰ ਬਾਰੇ ਲਿਖਦੇ ਨੇ ਕਿ =

*ਭਲੀ ਪ੍ਰੀਤ ਨਹਿ ਜਾਇ ਬਖਾਨੀ॥*

ਕਹਿੰਦੇ ਐਨੀ ਪ੍ਰੀਤ ਲੱਗੀ ਜਿਹੜੀ ਦੱਸੀ ਨਹੀਂ ਜਾਂਦੀ। ਕਹਿੰਦੇ ਪਤੰਗੇ ਦੀ ਪ੍ਰੀਤ ਜਾਣੀ ਗਈ ਹੈ ਕਿ ਲਾਟ ਦੇ ਵਿਚ ਆ ਕੇ ਜਲ ਜਾਂਦਾ ਹੈ, ਮਿਰਗ ਦੀ ਪ੍ਰੀਤ ਮਸ਼ਹੂਰ ਹੈ ਕਿ ਘੰਡੇ-ਹੇੜੇ ਦਾ ਸ਼ਬਦ ਸੁਣ ਕੇ ਮਰਨ ਤੋਂ ਨਹੀਂ ਡਰਦਾ, ਸ਼ਿਕਾਰੀ ਦੇ ਹੱਥ ਆ ਜਾਂਦਾ ਹੈ। ਤੇ ਭੌਰੇ ਦੀ ਪ੍ਰੀਤ ਮਸ਼ਹੂਰ ਹੈ, ਫੁੱਲ ਦੇ ਵਿਚ ਬੈਠ ਜਾਂਦਾ ਹੈ, ਫੁੱਲ ਬੰਦ ਹੋ ਜਾਂਦਾ ਹੈ ਤੇ ਮਰਿਆ ਹੋਇਆ ਹੀ ਨਿਕਲਦਾ ਹੈ।

*ਤਿਨ ਤੇ ਤੁਰਨ ਤਾਂ ਪਹਿਚਾਨੀ॥*

ਕਹਿੰਦੇ ਇਹਦੇ ਨਾਲੋਂ ਘੱਟ ਨਹੀਂ ਗੁਰੂ ਅੰਗਦ ਸਾਹਿਬ ਦੀ ਪ੍ਰੀਤ ਗੁਰੂ ਨਾਨਕ ਸਾਹਿਬ ਲਈ। ਇਹਨਾਂ ਤੋਂ ਕਿਤੇ ਵੱਧ ਹੈ -

*ਸੀਸ ਦੇਣ ਕੀ ਹੋਇ ਜੇ ਰਜਾਇ॥*
*ਪਲਕ ਮਾਤਰ ਕਬਹੂੰ ਨ ਬਿਲਮਾਇ॥*

ਕਹਿੰਦੇ ਜੇ ਗੁਰੂ ਮਹਾਰਾਜ ਕਹਿ ਦੇਣ ਗੁਰੂ ਨਾਨਕ ਪਾਤਿਸ਼ਾਹ ਕਿ ਭਾਈ ਲਹਿਣਾ! ਸੀਸ ਚਾਹੀਦਾ ਹੈ, ਕਹਿੰਦੇ, ਜ਼ੁਬਾਨ 'ਚੋਂ ਅਜੇ ਨਿਕਲੇਗਾ, ਉਸੇ ਵੇਲੇ ਸੀਸ ਦੇ ਦੇਣਗੇ, ਬਿਲਮ ਨਹੀਂ ਲਾਉਂਦੇ। ਸੋ ਆਪ ਜੀ ਗੁਰੂ ਮਹਾਰਾਜ ਜੀ ਦੇ ਹਰ ਵਕਤ ਨਾਲ ਰਹਿੰਦੇ ਹਨ। ਆਰਾਮ ਕਰ ਰਹੇ ਹੋਣ, ਬਿਰਾਜੇ ਹੋਣ, ਮਹਾਂਪੁਰਸ਼ ਸੌਂਦੇ ਨਹੀਂ ਹੁੰਦੇ, ਕਦੇ ਗੁਰੂ ਸੌਂਦੇ ਨਹੀਂ ਹੁੰਦੇ, ਉਹ ਤਾਂ ਦੁਨੀਆਂ ਦੇ ਕਾਰਜ ਕਰਦੇ ਹੁੰਦੇ ਨੇ। ਸੋ ਆਪ ਦੇ ਚਰਨ ਹਿਲਦੇ ਨੇ। ਜਦੋਂ ਮਹਾਰਾਜ ਜੀ ਨੇ ਨੇਤਰ ਖੋਲ੍ਹੇ ਉਸ ਵੇਲੇ ਆਪ ਨੇ ਬੇਨਤੀ ਕਰੀ, "ਪਾਤਸ਼ਾਹ! ਆਪ ਦੇ ਚਰਨ ਕਿਉਂ ਹਿਲਦੇ ਸੀ।" ਮਹਾਰਾਜ ਕਹਿੰਦੇ, "ਲਹਣਿਆ! ਗੁਪਤ ਗੱਲਾਂ ਹੁੰਦੀਆਂ ਨੇ।" "ਪਾਤਸ਼ਾਹ!

ਕ੍ਰਿਪਾ ਕਰੋ, ਪਤਾ ਲੱਗੇ ਕਿ ਚਰਨ ਕਿਉਂ ਹਿਲਦੇ ਸੀ? ਮਹਾਰਾਜ ਜੀ ਕਹਿੰਦੇ, "ਭਾਈ ਲਹਿਣਾ! ਸਵਰਗ ਲੋਕਾਂ ਦੇ ਦੇਵਤੇ ਆਇਆ ਕਰਦੇ ਨੇ ਤੇ ਫੇਰ ਉਹ ਨਮਸ਼ਕਾਰ ਕਰਕੇ ਚਲੇ ਜਾਂਦੇ ਨੇ।"

***ਸੁਰ ਪਗ ਦੋਇ ਬੰਦਨ ਕਰੇ ਪੁੰਨ ਸਦਨ ਸਿਧਾਰੇ॥***

ਕਹਿੰਦੇ, ਫੇਰ ਬੰਦਨਾ ਕਰਕੇ ਘਰਾਂ ਨੂੰ ਚਲੇ ਜਾਂਦੇ ਨੇ, ਐਸ ਤਰ੍ਹਾਂ ਫੁਰਮਾਨ ਹੈ –

***ਧਾਰਨਾ – ਕਰਦੇ ਡੰਡਉਤਾਂ ਜੀ,***
***ਸਵਰਗਾਂ ਤੋਂ ਆ ਕੇ ਦੇਵਤੇ –2, 2.***
***ਸਵਰਗਾਂ ਤੋਂ ਆ ਕੇ ਦੇਵਤੇ –4, 2.***
***ਕਰਦੇ ਡੰਡਉਤਾਂ ਜੀ,.........2***

ਸੋ ਭਾਈ ਲਹਿਣਾ! ਸੰਤ ਜੋ ਹੋਇਆ ਕਰਦਾ ਹੈ ਉਹ ਪ੍ਰਮੇਸ਼ਰ ਦਾ ਸਾਕਾਰ ਸਰੂਪ ਹੋਇਆ ਕਰਦਾ ਹੈ। ਸੋ ਨਿਰਾਕਾਰ ਦੇ ਦਰਸ਼ਨ ਤਾਂ ਹੁੰਦੇ ਨਹੀਂ –

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥***
***ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥***
***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥ ਪੰਨਾ – 7***

ਵਾਹਿਗੁਰੂ ਦਾ ਨਿਰਾਕਾਰ ਸਰੂਪ ਤਾਂ ਦਿਖ ਨਹੀਂ ਸਕਿਆ ਕਰਦਾ ਤੇ ਇਸ ਸੰਸਾਰ ਦੇ ਦੇਵ ਲੋਕਾਂ ਦੇ ਦੇਵਤਾ ਆ ਕੇ ਨਮਸ਼ਕਾਰ ਕਰਦੇ ਨੇ। ਇਸ ਤਰ੍ਹਾਂ ਬਾਣੀ ਵਿਚ ਲਿਖਿਆ ਹੋਇਆ ਹੈ –

***ਧਾਰਨਾ – ਸ਼ਿਵ ਜੀ ਖੋਜਦੇ ਫਿਰਦੇ ਬ੍ਰਹਮ ਗਿਆਨੀ ਨੂੰ – 2, 4.***

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥ ਪੰਨਾ – 273***

ਕਿਉਂ ਖੋਜਦੇ ਨੇ?

***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥ ਪੰਨਾ – 273***

ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਇਥੋਂ ਹੀ ਅਗਲੀ ਵੀਚਾਰ ਸ਼ੁਰੂ ਕੀਤੀ ਜਾਵੇਗੀ। ਸੋ ਹੁਣ ਸਾਰੇ ਗੁਰੂ ਸਤੋਤਰ ਵਿਚ ਬੋਲੋ।

–ਅਨੰਦ ਸਾਹਿਬ–

–ਗੁਰਸਤੋਤਰ–

–ਅਰਦਾਸ–

ਸਥਾਨ – ਰਤਵਾੜਾ ਸਾਹਿਬ, ਮਿਤੀ – 27–5–90, ਵੀਡੀਓ ਕੈਸਟ ਨੰ: 130



# 7

ਸ਼ਾਨ .....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਪੰਨਾ - 289*

*ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥*
*ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥* *ਪੰਨਾ - 858*

*ਧਾਰਨਾ - ਪ੍ਰਭ ਸਭ ਕਿਛ ਤੇਰਾ ਜੀ,*
*ਮੈਂ ਕਿਛੁ ਨਾਹੀ, ਮੈਂ ਕਿਛੁ ਨਾਹੀ -2, 2.*
*ਮੈਂ ਕਿਛੁ ਨਾਹੀ, ਮੈਂ ਕਿਛੁ ਨਾਹੀ - 2, 2.*
*ਪ੍ਰਭ ਸਭ ਕਿਛ ਤੇਰਾ ਜੀ, ...........-2*

*ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*
*ਈਘੈ ਨਿਰਗੁਨ ਊਘੈ ਸਰਗੁਨ*
*ਕੇਲ ਕਰਤ ਬਿਚਿ ਸੁਆਮੀ ਮੇਰਾ॥*
*ਨਗਰ ਮਹਿ ਆਪਿ ਬਾਹਰਿ ਫੁਨਿ ਆਪਨ*
*ਪ੍ਰਭ ਮੇਰੇ ਕੋ ਸਗਲ ਬਸੇਰਾ॥*
*ਆਪੇ ਹੀ ਰਾਜਨੁ ਆਪੇ ਹੀ ਰਾਇਆ*
*ਕਹ ਕਹ ਠਾਕੁਰੁ ਕਹ ਕਹ ਚੇਰਾ॥*
*ਕਾ ਕਉ ਦੁਰਾਉ ਕਾ ਸਿਉ ਬਲਬੰਚਾ*
*ਜਹ ਜਹ ਪੇਖਉ ਤਹ ਤਹ ਨੇਰਾ॥*
*ਸਾਧ ਮੂਰਤਿ ਗੁਰੁ ਭੇਟਿਓ ਨਾਨਕ*
*ਮਿਲਿ ਸਾਗਰ ਬੂੰਦ ਨਹੀ ਅਨਹੇਰਾ॥* *ਪੰਨਾ - 827*

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ। ਕਾਰੋਬਾਰ ਸੰਕੋਚਦੇ ਹੋਏ ਆਪ ਦੂਰ-ਦਰਾਜ਼ ਤੋਂ ਗੁਰੂ ਮਹਾਰਾਜ ਦੀ ਹਜ਼ੂਰੀ ਦੇ ਅੰਦਰ ਸਸ਼ੋਭਤ ਹੋਏ ਇਕ ਮਹਾਨ-ਮਹਾਨ ਤਪੱਸਿਆ ਕਰ ਰਹੇ ਹੋ ਕਿਉਂਕਿ ਇਸ ਤਪ ਦਾ ਤੇ ਹਠ ਵਾਲੇ ਤਪ ਦਾ ਬਹੁਤ ਅੰਤਰ ਹੈ। ਹਠ ਵਾਲਾ ਤਪ ਸੌ ਸਾਲ ਕੀਤਾ ਜਾਵੇ ਤੇ ਆਹ ਜਿਹੜੀਆਂ 2-4 ਘੜੀਆਂ ਹਨ ਆਪਣੇ ਕੋਲ ਐਨਾ ਕੁ ਚਿਰ ਜੇ ਮਨ-ਚਿਤ ਇਕਾਗਰ ਕਰਕੇ, ਗੁਰੂ ਦੀ ਬਾਣੀ ਗਾ ਕੇ ਤੇ ਉਸ ਦੇ ਉਤੇ ਵਿਸ਼ਵਾਸ ਕਰਕੇ ਜੇ ਹਿਰਦੇ ਵਿਚ ਵਸਾ ਲਿਆ ਤਾਂ ਉਹ 100 ਸਾਲ ਵਾਲਾ ਧੂਣੀਆਂ ਤਾਪਣ ਵਾਲਾ ਤਪ ਇਸ ਦੇ ਅੱਗੇ ਕੁਝ ਵੀ ਨਹੀਂ ਹੈ ਕਿਉਂਕਿ ਇਸ ਦਾ ਫਲ ਬਹੁਤ ਜ਼ਿਆਦਾ ਹੈ -

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥* *ਪੰਨਾ - 546*

ਜਿਹੜੇ ਸੁਣਦੇ ਨੇ ਤੇ ਗਾਉਂਦੇ ਨੇ ਫੇਰ ਜਿਹੜੇ ਗੁਰੂ ਦੀ ਆਗਿਆ ਨੂੰ ਸਤਿ ਕਰਕੇ ਮੰਨਦੇ ਨੇ ਉਨ੍ਹਾਂ ਨੂੰ ਕਈ ਕਰੋੜ ਜੱਗਾਂ ਦਾ ਫਲ ਮਿਲਦਾ ਹੈ। ਕਈ ਪ੍ਰੇਮੀਆਂ ਦੇ ਮਨਾਂ ਵਿਚ ਇਹ ਵਿਸ਼ਵਾਸ ਨਹੀਂ

ਆਉਂਦਾ ਕਿਉਂਕਿ ਮਨ ਦਾ ਸੁਭਾਅ ਐਸਾ ਹੀ ਲਿਖਿਆ ਹੈ ਕਿ ਇਹ ਛੇਤੀ-ਛੇਤੀ ਗੱਲ ਨਹੀਂ ਮੰਨਿਆ ਕਰਦਾ ਕਿ ਐਨਾ ਮੈਨੂੰ ਮਿਲ ਜਾਏਗਾ? ਇਨ੍ਹਾਂ ਗੱਲਾਂ ਦਾ ਪਤਾ ਦਰਗਾਹ 'ਚ ਜਾ ਕੇ ਲਗਦਾ ਹੈ। ਮਹਾਰਾਜ ਦੀ ਬਾਣੀ ਇਹ ਨਹੀਂ ਹੈ ਕਿ ਕਿਸੇ ਦਾ ਦਿਲ ਪ੍ਰਚਾਵਣ ਵਾਲੀ ਹੈ, ਇਹ ਸਤਿ ਦਾ ਮਾਰਗ ਦਸਦੀ ਹੈ, ਸਤਿ ਦੇ ਰਸਤੇ ਤੇ ਇਸ ਨੇ ਚਲਾਉਣਾ ਹੈ, ਜੀਵ ਦੇ ਦੁਖਾਂ ਤੇ ਕਲੇਸ਼ਾਂ ਦਾ ਖਾਤਮਾ ਕਰਨਾ ਹੈ, ਵਿਘਨਾਂ ਦਾ ਨਾਸ਼ ਕਰਨਾ ਹੈ, ਬਿਮਾਰੀਆਂ ਦਾ ਖਾਤਮਾ ਕਰਨਾ ਹੈ ਪਰ ਤਾਂ ਜੇ ਬਾਣੀ ਨੂੰ ਪਹਿਲਾਂ ਸੁਣੀਏ, ਫੇਰ ਸਮਝੀਏ, ਫੇਰ ਕਮਾਈਏ - ਤਿੰਨ ਚੀਜ਼ਾਂ ਨੇ। ਸੋ ਇਸ ਕਰਕੇ ਆਪ ਇਕ ਬੜਾ ਭਾਰਾ ਤਪ ਕਰ ਰਹੇ ਹੋ। ਥੋੜ੍ਹਾ ਸਹਿਯੋਗ ਦਿਓ ਕਿ ਇਸ ਤਪ ਦੇ ਵਿਚ ਭੰਗਣਾ ਨਾ ਪੈ ਜਾਵੇ। ਕੰਨਾਂ ਦੇ ਨਾਲ ਗੁਰੂ ਦੀ ਬਾਣੀ ਸਰਵਣ ਕਰੋ, ਬੁੱਧੀ ਦੇ ਨਾਲ ਵਿਚਾਰ ਕਰਕੇ ਹਿਰਦੇ 'ਚ ਧਾਰਨ ਕਰੋ ਤੇ ਜਦੋਂ ਵਾਰੀ ਆਉਂਦੀ ਹੈ ਰਸਨਾ ਦੇ ਨਾਲ ਗੱਜ-ਵੱਜ ਕੇ ਸ਼ਬਦਾਂ ਵਿਚ ਬੋਲੋ। ਸੋ ਉਸ ਵੇਲੇ ਸਾਨੂੰ ਪੂਰਾ-ਪੂਰਾ ਫਲ ਪ੍ਰਾਪਤ ਹੁੰਦਾ ਹੈ-

***ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥*** ***ਪੰਨਾ - 1377***

ਅੱਧੀ ਤੋਂ ਵੀ ਅੱਧੀ ਸਵਾ ਛੇ ਮਿੰਟ ਦੀ ਹੁੰਦੀ ਹੈ -

***ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥*** ***ਪੰਨਾ - 1377***

ਜਿਹੜੀ ਵੀ ਗੋਸ਼ਟ ਕਰ ਲਈ, ਬਚਨ ਸੁਣ ਲਿਆ ਉਹ ਲਾਭ ਹੀ ਲਾਭ ਹੁੰਦਾ ਹੈ ਘਾਟੇ ਦਾ ਸੌਦਾ ਨਹੀਂ ਹੁੰਦਾ। ਘਾਟੇ ਦਾ ਸੌਦਾ ਹੁੰਦਾ ਹੈ ਮਨਮੁਖ ਦੀ ਸੰਗਤ; ਜੇ ਕੋਲੋਂ ਦੀ ਵੀ ਲੰਘ ਜਾਓ ਉਹ ਵੀ ਘਾਟੇ ਦਾ ਸੌਦਾ ਹੈ। ਕਹਿੰਦੇ ਨੇੜੇ ਦੀ ਨਾ ਲੰਘੋ। ਮਨ ਦੇ ਪਿਛੇ ਲੱਗਣ ਵਾਲੇ ਤੇ ਇਕ ਕਰੋਧੀ ਬੰਦੇ ਨੂੰ ਹੱਥ ਨਾ ਲਾਓ ਕਿਉਂਕਿ ਭਿੱਟ ਲੱਗ ਜਾਂਦੀ ਹੈ ਇਨ੍ਹਾਂ ਦੀ-

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*** ***ਪੰਨਾ - 1371***

ਦੂਰ ਤੋਂ ਨੱਠ ਜਾਓ, ਕੋਲ ਨਾ ਖੜ੍ਹੋ -

***ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥*** ***ਪੰਨਾ - 1371***

ਕਾਲੇ ਭਾਂਡੇ ਦੇ ਨੇੜੇ ਲੱਗ ਜਾਵੇ ਸਫੇਦ ਕੱਪੜਾ, ਹਵਾ ਨਾਲ ਉਡ ਕੇ ਵੀ ਮਾੜ੍ਹਾ ਜਿਹਾ ਲੱਗ ਜਾਵੇ ਉਥੇ ਹੀ ਦਾਗ ਪੈ ਜਾਏਗਾ। ਸੋ ਇਸ ਤਰ੍ਹਾਂ ਦੇ ਨਾਲ ਥੋੜ੍ਹਾ ਸਮਝਣ ਦਾ ਯਤਨ ਕਰਿਓ। ਦੂਰ-ਦਰਾਜ਼ ਤੋਂ ਸੰਗਤ ਆਉਂਦੀ ਹੈ ਤੇ ਅੱਜ ਜੋ ਆਪਾਂ ਵਿਚਾਰ ਕਰਨੀ ਹੈ ਇਹ ਥੋੜ੍ਹਾ ਜਿਹਾ ਮੁਸ਼ਕਲ ਇਉਂ ਵਿਸ਼ਾ ਹੈ ਸਾਧ ਸੰਗਤ ਜੀ! ਆਸਾਨ ਵੀ ਬਹੁਤ ਹੈ ਤੇ ਔਖਾ ਵੀ ਬਹੁਤ ਹੈ। ਇਉਂ ਸਮਝ ਲਓ ਕਿ ਪਹਿਲੀ ਜਮਾਤ ਤੋਂ ਲੈ ਕੇ **Ph.D** ਤੱਕ ਦਾ ਸਬਕ ਹੈ। ਪੂਰੇ ਧਿਆਨ ਨਾਲ ਜੇ ਨਾਲ-ਨਾਲ ਚਲੋਂਗੇ ਤਾਂ ਫੇਰ ਗੱਲ ਸਮਝ ਜਾਵਾਂਗੇ, ਜੇ ਕਿਤੇ ਮਨ ਸਾਥ ਛੱਡ ਗਿਆ ਉਥੇ ਹੀ ਅਸੀਂ ਟੁੱਟ ਜਾਵਾਂਗੇ।

ਸੋ ਇਕ ਵਿਚਾਰ ਬਹੁਤ ਦੇਰ ਦੀ ਚੱਲ ਰਹੀ ਹੈ। ਗੁਰੂ ਅੰਗਦ ਸਾਹਿਬ ਨੇ ਉਹ ਕਿਹੜੀ ਸੇਵਾ ਗੁਰੂ ਨਾਨਕ ਪਾਤਸ਼ਾਹ ਦੀ ਕੀਤੀ ਜਿਸ ਦੇ ਉਤੇ ਗੁਰੂ ਨਾਨਕ ਪਾਤਸ਼ਾਹ ਰੀਝ ਗਏ ਕਿਉਂਕਿ ਸੇਵਾ ਕਰਨ ਵਾਲੇ ਤਾਂ ਬਾਬਾ ਬੁੱਢਾ ਜੀ ਵੀ ਸੀ ਤੇ ਬਚਪਨ ਤੋਂ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਸੀ, ਭਾਈ ਬਾਲਾ ਜੀ ਸੀ, ਭਾਈ ਸਧਾਰਨ ਵੀ ਸੀ, ਭਾਈ ਮਨਸੁਖ ਵੀ ਸੀ, ਭਾਈ ਕਮਲੀਆ ਵੀ ਸੀ, ਭਾਈ ਭਗੀਰਥ ਵੀ ਸੀ ਤੇ ਹੋਰ ਵੀ ਬੇਅੰਤ ਗੁਰਸਿੱਖ ਸਨ ਜਿਹੜੇ ਬਚਪਨ ਤੋਂ ਹੀ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਮੋਦੀ ਖਾਨੇ ਦੇ ਵੇਲੇ ਤੋਂ ਲੱਗੇ ਹੋਏ ਸਨ। ਉਹ ਕਿਉਂ ਨਾ ਆ ਸਕੇ ਅੱਗੇ ਤੇ ਗੁਰੂ ਅੰਗਦ ਸਾਹਿਬ ਸਿਰਫ ਤਿੰਨ ਸਾਲ ਸੇਵਾ ਕਰਕੇ ਕਿਸ ਤਰ੍ਹਾਂ ਪ੍ਰਵਾਨ ਹੋ ਗਏ। ਸੋ ਉਸ ਦੀ ਵਿਚਾਰ ਬਹੁਤ ਵਿਸਥਾਰ ਦੇ ਨਾਲ ਹੋ ਰਹੀ ਹੈ, ਇਕੱਲੇ-ਇਕੱਲੇ ਵਿਸ਼ੇ ਦੇ ਉੱਤੇ।

ਸੋ ਅੱਜ ਜੋ ਬਚਨ ਕਰਨ ਲੱਗੇ ਹਾਂ ਉਸ ਨੂੰ ਜ਼ਰਾ ਧਿਆਨ ਦੇ ਨਾਲ ਸਰਵਣ ਕਰਿਓ ਕਿਉਂਕਿ ਇਹ ਇਕ, ਦੋ, ਚਾਰ ਨਹੀਂ, ਸਾਰੀ ਸ੍ਰਿਸ਼ਟੀ ਦੇ ਨਾਲ ਉਹ ਚੀਜ਼ਾਂ ਵਰਤਦੀਆਂ ਹਨ। ਇਹ ਗੁਰੂ ਨਾਨਕ ਪਾਤਿਸ਼ਾਹ ਨੇ ਬੜੇ ਵਿਸਥਾਰ ਨਾਲ ਸਾਨੂੰ ਦੱਸਿਆ ਹੈ। ਸੋ ਹੁਣ ਸਾਰੇ ਪ੍ਰੇਮੀ ਚਿਤ ਨੂੰ ਇਕਾਗਰ ਕਰਕੇ ਸ਼ਬਦ ਵਿਚ ਬੋਲੋ-

*ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥*
*ਸਾਵਧਾਨ ਏਕਾਗਰ ਚੀਤ॥* *ਪੰਨਾ - 295*

*ਧਾਰਨਾ - ਹਰਿ ਕੇ ਸੇਵਕ ਜੋ ਹਰਿ ਭਾਏ,*
*ਤਿਨ ਕੀ ਕਥਾ ਨਿਰਾਰੀ ਰੇ -2, 2.*
*ਤਿਨ ਕੀ ਕਿਥਾ ਨਿਰਾਰੀ ਰੇ -4, 2.*
*ਹਰਿ ਕੇ ਸੇਵਕ ਜੋ ਹਰਿ ਭਾਏ, .... -2.*

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥* *ਪੰਨਾ - 855*

ਸੋ ਇਸ ਤਰ੍ਹਾਂ ਜਿਹੜੇ ਪ੍ਰੇਮੀ ਲਗਾਤਾਰ ਦੀਵਾਨਾਂ ਵਿਚ ਆਉਂਦੇ ਨੇ ਉਨ੍ਹਾਂ ਨੇ ਸਰਵਣ ਕੀਤਾ ਹੈ ਕਿ ਭਾਈ ਲਹਿਣਾ ਜੀ ਪਹਿਲਾਂ ਦੇਵੀ ਦੇ ਭਗਤ ਸਨ। ਗੁਰੂ ਦੀ ਤਲਾਸ਼ ਸੀ ਪਰ ਇਕ ਗੁਰਸਿਖ ਭਾਈ ਜੋਧ ਦੇ ਨਾਲ ਸੰਪਰਕ ਹੋ ਗਿਆ। ਉਹ 'ਜਪੁਜੀ ਸਾਹਿਬ' ਤੇ 'ਆਸਾ ਦੀ ਵਾਰ' ਪੜ੍ਹਦਾ ਆਪ ਨੇ ਸੁਣਿਆ ਤੇ ਸੱਟ ਲੱਗੀ, ਸੀਨੇ 'ਚ ਛੇਕ ਪੈ ਗਿਆ, ਬਾਣੀ ਨੇ ਬਾਣ ਮਾਰ ਦਿੱਤਾ, ਗੁਰੂ ਨਾਨਕ ਪਾਤਿਸ਼ਾਹ ਦੇ ਦਰਸ਼ਨਾਂ ਦੀ ਕਾਹਲ ਲੱਗ ਗਈ। ਦੇਵੀ ਦਾ ਸੰਗ ਲੈ ਕੇ ਜਾਂਦੇ ਨੇ। ਆਪ ਮੁਖੀ ਨੇ ਤੇ ਜਦੋਂ ਕਰਤਾਰਪੁਰ ਸਾਹਿਬ ਗਏ, ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਬਾਹਰ ਆ ਕੇ ਲੈਣ ਆ ਗਏ ਤੇ ਇਹ ਬਚਨ ਕਹਿ ਆਏ ਕਿ ਅੱਜ ਮੇਰੇ ਰਾਜ-ਜੋਗ ਦਾ ਧਨੀ ਆ ਰਿਹਾ ਹੈ, ਲੈ ਕੇ ਆਉਣਾ ਹੈ।

ਭਾਈ ਲਹਿਣਾ ਜੀ ਘੋੜੇ ਤੇ ਚੜ੍ਹੇ ਹੋਏ ਨੇ ਤੇ ਗੁਰੂ ਨਾਨਕ ਸਾਹਿਬ ਨੂੰ ਪੁਛਿਆ ਕਿ ਮੈਂ ਨਾਨਕ ਤਪੇ ਦੇ ਦਰਸ਼ਨ ਕਰਨੇ ਨੇ ਕਿਉਂਕਿ ਇਸੇ ਨਾਮ ਨਾਲ ਬਹੁਤੇ ਲੋਕ ਬੁਲਾਇਆ ਕਰਦੇ ਸੀ।

ਕਹਿੰਦੇ, "ਆ ਜਾ ਭਾਈ ਮੇਰੇ ਪਿਛੇ-ਪਿਛੇ।"

ਅੱਗੇ-ਅੱਗੇ ਆਪ ਜਾਂਦੇ ਨੇ, ਪਿਛੇ ਇਹ ਆਉਂਦੇ ਨੇ। ਉਥੇ ਜਾ ਕੇ ਆਪ ਕਹਿੰਦੇ, ਘੋੜਾ ਬੰਨ੍ਹ ਦੇ ਤੇ ਏਧਰ ਦੀ ਆ ਜਾ। ਜਦੋਂ ਦਰਸ਼ਨ ਕਰੇ ਤਾਂ ਹੈਰਾਨ ਹੋ ਗਿਆ ਕਿ ਇਹ ਤਾਂ ਓਹੀ ਨੇ ਜਿਹੜੇ ਕਦੇ ਹੌਲੀ-ਹੌਲੀ ਚਲਦੇ ਸੀ ਤੇ ਕਦੇ ਘੋੜੇ ਦੀ ਤੇਜ ਚਾਲ ਦੇਖ ਕੇ ਦੌੜ ਵੀ ਪੈਂਦੇ ਸੀ। ਬਹੁਤ ਗਹਿਰਾ ਅਸਰ ਹੋਇਆ ਹਿਰਦੇ ਵਿਚ, ਤੇ ਆਪ ਦਾ ਆਉਣਾ-ਜਾਣਾ ਖਤਮ ਹੋ ਗਿਆ।

ਕਹਿਣ ਲੱਗੇ, "ਜਿਥੇ ਮੈਂ ਆਉਣਾ ਸੀ ਆ ਗਿਆ।"

ਚਾਰ ਦਿਨ ਰੱਖ ਕੇ ਮਹਾਰਾਜ ਨੇ ਭੇਜ ਦਿੱਤੇ। ਦੁਬਾਰਾ ਫੇਰ ਜਾਂਦੇ ਨੇ, ਸੇਵਾ ਵਿਚ ਡੱਟ ਜਾਂਦੇ ਨੇ, ਬਹੁਤ ਸਾਰੇ ਕੌਤਕ ਆਪ ਨੇ ਦੇਖੇ ਤੇ ਅੱਜ ਆਪ ਗੁਰੂ ਨਾਨਕ ਪਾਤਿਸ਼ਾਹ ਦੀ ਸੇਵਾ ਕਰ ਰਹੇ ਨੇ। ਪਿਆਰ ਐਨਾ ਜ਼ਬਰਦਸਤ ਹੈ ਕਿ ਇਕ ਸਕਿੰਟ ਵਾਸਤੇ ਵੀ ਅੱਖ ਨਹੀਂ ਝਮਕਦੇ ਕਿ ਜੇ ਮੈਂ ਅੱਖ ਝਮਕੀ ਤੇ ਮੈਥੋਂ ਦਰਸ਼ਨ ਓਹਲੇ ਨਾ ਹੋ ਜਾਣ, ਐਨਾ ਵੀ ਗਵਾਰਾ ਨਹੀਂ ਕਰਦੇ - ਨਾ ਦਿਨ-ਨਾ ਰਾਤ, ਐਨਾ ਪਿਆਰ ਪੈ ਗਿਆ

ਸੋ ਆਪ ਮਹਾਰਾਜ ਜੀ ਦੀ ਸੇਵਾ ਕਰ ਰਹੇ ਨੇ। ਗੁਰੂ ਮਹਾਰਾਜ ਬਿਰਾਜੇ ਹੋਏ ਨੇ ਤੇ ਥੋੜ੍ਹੀ ਜਿਹੀ ਦੇਰ ਬਾਅਦ ਮਹਾਰਾਜ ਦੇ ਚਰਨ ਹਿੱਲ ਜਾਂਦੇ ਨੇ। ਆਪ ਹੈਰਾਨ ਹੁੰਦੇ ਨੇ ਕਿ ਮਹਾਰਾਜ ਦੇ ਚਰਨ ਕਿਉਂ ਹਿਲਦੇ ਨੇ। ਜਦੋਂ ਮਹਾਰਾਜ ਜੀ ਨੇ ਨੇਤਰ ਖੋਲ੍ਹੇ ਤਾਂ ਬੇਨਤੀ ਕੀਤੀ, "ਪਾਤਸ਼ਾਹ! ਅੱਜ ਮੈਂ ਇਕ ਕੌਤਕ ਦੇਖਿਆ ਜੋ ਅੱਗੇ ਮੇਰੇ ਧਿਆਨ ਵਿਚ ਨਹੀਂ ਆਇਆ ਕਿ ਆਪ ਪਏ ਹੋ ਤੇ ਆਪ ਦੇ ਚਰਨ ਕਿਉਂ ਹਿਲ ਰਹੇ ਸੀ?"

ਕਹਿੰਦੇ, "ਪੁਰਖਾ! ਬਹੁਤ ਸਾਰੇ ਬਚਨ ਐਸੇ ਹੁੰਦੇ ਨੇ ਕਿ ਆਹ ਜੋ ਦਿਸਦਾ ਸੰਸਾਰ ਹੈ ਇਸ ਤੋਂ ਅੱਗੇ ਬਹੁਤ ਸੰਸਾਰ ਨੇ ਜਿਹੜੇ ਅੱਖਾਂ ਨਾਲ ਨਹੀਂ ਦਿਸਦੇ, ਕੇਵਲ ਜਦੋਂ ਰੂਹ ਸਰੀਰ ਛੱਡ ਕੇ ਜਾਂਦੀ ਹੈ ਉਸ ਨੂੰ ਉਸ ਵੇਲੇ ਦਿਸਦੇ ਨੇ। ਉਸ ਦੇ ਨੇਤਰ ਹੋਰ ਹੁੰਦੇ ਨੇ, ਇਹ ਨੇਤਰ ਪ੍ਰਾਕ੍ਰਿਤਕ ਹੋਣ ਕਰਕੇ ਨਜ਼ਰ ਨਹੀਂ ਆਉਂਦੇ।"

ਬੇਅੰਤ ਸੂਖਸ਼ਮ ਤੇ ਸਥੂਲ ਸ੍ਰਿਸ਼ਟੀਆਂ ਨੇ ਤੇ ਉਨ੍ਹਾਂ ਵਿਚੋਂ ਬਹੁਤ ਸ੍ਰਿਸ਼ਟੀਆਂ ਉਚੇ ਦਰਜੇ ਦੀਆਂ ਨੇ ਜਿਨ੍ਹਾਂ ਵਿਚ ਮਹਾਨ-ਮਹਾਨ ਸੁਖ ਹੈ ਜਿਨ੍ਹਾਂ ਨੂੰ ਸਵਰਗ ਕਹਿੰਦੇ ਨੇ, ਦੇਵਤਿਆਂ ਦੀ ਦੁਨੀਆਂ ਕਹਿੰਦੇ ਨੇ। ਸੋ ਉਸ ਦੇਵਤਿਆਂ ਦੀ ਦੁਨੀਆਂ ਦੇ ਅੰਦਰੋਂ ਬਹੁਤ ਸਾਰੇ ਦੇਵਤੇ ਸਤਿਪੁਰਸ਼ਾਂ ਦੀ ਤਲਾਸ਼ ਵਿਚ ਆਉਂਦੇ ਨੇ, ਪ੍ਰਭੂ ਦੇ ਪ੍ਰਵਾਨ ਹੋਇਆਂ ਦੇ ਪਾਸ ਆਉਂਦੇ ਨੇ ਤੇ ਭਾਈ ਲਹਿਣਾ! ਉਹ ਆ ਕੇ ਨਮਸ਼ਕਾਰਾਂ ਕਰਦੇ ਸੀ ਤੇ ਉਸ ਤੋਂ ਬਾਅਦ ਆਪਣੇ ਲੋਕਾਂ ਨੂੰ ਚਲੇ ਜਾਂਦੇ ਨੇ। ਸੋ -

***ਸੁਰ ਪਗ ਦ੍ਵੈ ਬੰਦਨ ਕਰੈ ਪੁੰਨ ਸਦਨ ਸਿਧਾਈ॥***

ਬੰਦਨਾ ਕਰਨ ਆਉਂਦੇ ਨੇ ਤੇ ਵਾਪਸ ਆਪਣੇ-ਆਪਣੇ ਲੋਕਾਂ ਨੂੰ ਚਲੇ ਜਾਂਦੇ ਹਨ - ਗੰਧਰਬ ਲੋਕ ਹੈ, ਦੇਵ ਗੰਧਰਵ ਲੋਕ ਹੈ, ਪਿੱਤਰ ਲੋਕ ਹੈ, ਇੰਦਰ ਲੋਕ ਹੈ, ਸਵਰਗ ਲੋਕ ਹੈ, ਕਰਮ ਦੇਵ ਲੋਕ ਹੈ, ਅਜਾਨ ਦੇਵ ਲੋਕ ਹੈ, ਪ੍ਰਜਾਪਤ ਲੋਕ, ਬ੍ਰਹਮ ਲੋਕ, ਸ਼ਿਵ ਲੋਕ, ਬੈਕੁੰਠ ਧਾਮ, ਇਥੋਂ ਤੱਕ ਕਿ ਦਰਸ਼ਨ ਕਰਨ ਵਾਸਤੇ ਸਚਖੰਡ ਤੋਂ ਵੀ ਰੂਹਾਂ ਆ ਜਾਇਆ ਕਰਦੀਆਂ ਹਨ।

ਇਕ ਵਾਰੀ ਛੇਵੇਂ ਪਾਤਸ਼ਾਹ ਮਹਾਰਾਜ ਦਿੱਲੀ ਜਮਨਾ ਦੇ ਕਿਨਾਰੇ ਬੈਠੇ ਨੇ ਤੇ ਜਹਾਂਗੀਰ ਨੇ ਪੀਰ ਸਿਕੰਦਰ ਔਲੀਆ ਨੂੰ ਬੁਲਾਇਆ। ਕਹਿਣ ਲੱਗਿਆ, "ਦੇਖੋ! ਗੁਰੂ ਹਰਗੋਬਿੰਦ ਆਏ ਨੇ, ਮੈਂ ਕੋਈ ਗਲਤੀ ਨਾ ਕਰ ਲਵਾਂ ਕਿਉਂਕਿ ਮੈਂ ਕਾਨੂੰਨੀ ਦਫਾ ਦੇ ਅਧੀਨ ਉਨ੍ਹਾਂ ਨੂੰ ਬੁਲਾਇਆ ਹੈ ਤੇ ਉਹ ਪੂਰੇ ਹੋਣ, ਤੇ ਮੈਂ ਕੋਈ ਗਲਤੀ ਕਰ ਬੈਠਾਂ। ਤੁਸੀਂ ਜਾਓ ਤੇ ਮੈਨੂੰ ਪੂਰਾ ਪਤਾ ਦਸੋ ਕਿ ਉਨ੍ਹਾਂ 'ਚ ਕੋਈ ਰੂਹਾਨੀ ਚੀਜ਼ ਹੈ ਕਿਉਂਕਿ ਇਨ੍ਹਾਂ ਤੋਂ ਪਹਿਲੇ ਜਿਹੜੇ ਗੁਰੂ ਸੀ ਉਹ ਸਾਧੂਆਂ ਦੇ ਲਿਬਾਸ ਵਿਚ ਰਿਹਾ ਕਰਦੇ ਸੀ ਤੇ ਇਨ੍ਹਾਂ ਦਾ ਸ਼ਾਹੀ ਲਿਬਾਸ ਹੈ। ਦੋ ਕਿਰਪਾਨਾਂ ਪਹਿਨੀਆਂ ਹੋਈਆਂ ਹਨ - ਇਕ ਮੀਰੀ ਦੀ ਤੇ ਇਕ ਪੀਰੀ ਦੀ ਤੇ ਕਲਗੀ ਲਾਈ ਹੋਈ ਹੈ ਤੇ ਸਾਰਾ ਹੀ ਰਾਜਸੀ ਠਾਠ ਹੈ ਤੇ ਮੈਨੂੰ ਪਤਾ ਲਿਆ ਕੇ ਦਿਓ ਕਿ ਇਹ ਅਸਲ ਵਿਚ ਹੈਂ ਵੀ ਜਾਂ ਉਪਰੋਂ-ਉਪਰੋਂ ਹੀ ਨੇ।"

ਸੋ 12 ਪੀਰ ਦਿੱਲੀ ਦੇ ਗੁਰੂ ਛੇਵੇਂ ਪਾਤਸ਼ਾਹ ਜੀ ਨੂੰ ਪਰਖਣ ਜਾਂਦੇ ਨੇ। ਪਹਿਲੇ ਨੇ ਕਿਹਾ ਕਿ ਜੇ ਆਪਣੇ 12 ਦੇ ਹੀ ਨਾਉਂ ਲੈ ਕੇ ਬਿਠਾਉਣਗੇ, ਫੇਰ ਮੰਨਾਂਗੇ। ਦੂਸਰਾ ਕਹਿਣ ਲੱਗਾ ਕਿ ਜੇ ਉਹ ਸਾਨੂੰ ਗਰਮ-ਗਰਮ ਕੜਾਹ-ਪ੍ਰਸ਼ਾਦ ਛਕਾਉਣਗੇ ਫੇਰ ਮੰਨਾਂਗੇ। ਇਕ ਤਾਂ ਇਸ ਦੇ ਨਾਲ ਉਨ੍ਹਾਂ ਦੀ ਅਜ਼ਮਤ ਦਾ ਪਤਾ ਲੱਗੇਗਾ, ਦੂਸਰਾ ਫੇਰ ਅਸੀਂ ਰੂਹਾਨੀ ਬਚਨ ਕਰਾਂਗੇ, ਉਸ ਦੇ ਵਿਚ ਸਾਰਾ ਪਤਾ ਲੱਗ ਜਾਏਗਾ।

ਸੋ ਜਦੋਂ ਮਹਾਰਾਜ ਜੀ ਦੇ ਪਾਸ ਜਾਂਦੇ ਨੇ। ਮਹਾਰਾਜ ਕਹਿੰਦੇ, "ਆਓ ਸਿਕੰਦਰ ਜੀ!" ਸਾਰਿਆਂ ਦੇ ਨਾਂ ਲੈ ਦਿੱਤੇ ਤੇ ਕਹਿੰਦੇ, "ਬੈਠੋ।" ਨਮਸ਼ਕਾਰ ਕਰ ਦਿੱਤੀ ਪਹਿਲੀ ਵਾਰ ਹੀ। ਉਸ ਤੋਂ ਬਾਅਦ ਪਰਾਤ ਸਿਰ ਤੇ ਰੱਖੀ ਇਕ ਗੁਰਸਿਖ ਆ ਗਿਆ, ਮਹਾਰਾਜ ਕੋਲ ਲਿਆ ਕੇ ਕੜਾਹ ਪ੍ਰਸ਼ਾਦ ਭੇਟਾ ਕਰ ਦਿੱਤਾ।

ਮਹਾਰਾਜ ਕਹਿੰਦੇ, "ਗਰਮ ਹੈ?"

ਕਹਿੰਦਾ, "ਮਹਾਰਾਜ! ਗਰਮ-ਗਰਮ ਹੈ, ਹੱਥ ਨਹੀਂ ਲਗਦਾ।"

ਕਹਿੰਦੇ, "ਇਨ੍ਹਾਂ ਨੂੰ ਦਿਓ, ਇਹ ਗਰਮ ਚਾਹੁੰਦੇ ਨੇ।" ਤੇ ਸਾਰਿਆਂ ਨੂੰ ਪ੍ਰਸ਼ਾਦ ਦੇ ਦਿੱਤਾ। ਦੋ ਗੱਲਾਂ ਪੂਰੀਆਂ ਹੋ ਗਈਆਂ। ਹੁਣ ਬਚਨ ਕਰਨ ਦਾ ਖਿਆਲ ਮਨ ਵਿਚ ਆਉਂਦਾ ਹੈ ਕਿ ਬਚਨ ਕਰਕੇ ਹਰਾਈਏ ਇਨ੍ਹਾਂ ਨੂੰ। ਇੰਨੇ ਨੂੰ ਕੀ ਦੇਖਦੇ ਨੇ ਕਿ ਜਮਨਾ ਦੇ ਉਤੇ ਪਾਣੀ ਦੇ ਦਰਮਿਆਨ ਵਿਚ ਇਕ ਬਿਜਲੀ ਲਿਸ਼ਕੀ। ਬਿਜਲੀ ਲਿਸ਼ਕ ਕੇ ਚਾਨਣਾ ਖਤਮ ਹੋ ਜਾਇਆ ਕਰਦਾ ਹੈ ਲੇਕਿਨ ਉਹ ਖਤਮ ਨਹੀਂ ਹੋਇਆ, ਚਾਨਣਾ ਓਵੇਂ-ਜਿਵੇਂ ਖੜ੍ਹਾ ਹੈ। ਜਿਥੇ ਤੱਕ ਨਿਗ੍ਹਾ ਜਾਂਦੀ ਹੈ ਉਥੇ ਤੱਕ ਚਾਨਣਾ ਹੀ ਚਾਨਣਾ ਖੜ੍ਹਾ ਹੈ ਤੇ ਦੇਖਦੇ-ਦੇਖਦੇ ਉਹ ਚਾਨਣਾ ਅਲੋਪ ਹੋ ਗਿਆ ਤੇ ਉਸ ਦੇ ਵਿਚ ਇਕ ਬੀਬੀ ਬ੍ਰਹਮ ਦੀ ਪ੍ਰਕਾਸ਼ਮਈ ਮੂਰਤ ਆ ਗਈ। ਉਹ ਗੁਰੂ ਨਾਨਕ ਪਾਤਸ਼ਾਹ ਦੀ ਬਾਣੀ ਪੜ੍ਹਦੀ ਹੋਈ ਆ ਰਹੀ ਹੈ। ਉਹ ਪਾਣੀ ਉਤੇ ਇਸ ਤਰ੍ਹਾਂ ਤੁਰਦੀ ਹੈ ਜਿਵੇਂ ਧਰਤੀ ਤੇ ਤੁਰ ਰਹੀ ਹੋਵੇ। ਸੋ ਓਸ ਵੇਲੇ ਉਸ ਨੇ ਆ ਕੇ ਨਮਸ਼ਕਾਰ ਕੀਤੀ।

ਮਹਾਰਾਜ ਨੇ ਪੁਛਿਆ, "ਬੇਟਾ! ਕਿਸ ਤਰ੍ਹਾਂ ਆਏ ਤੁਸੀਂ?"

ਕਹਿੰਦੀ, ਪਾਤਸ਼ਾਹ! ਆਪ ਦੀ ਕਿਰਪਾ ਹੈ। ਜਦੋਂ ਆਪ ਦਾ ਗੁਰੂ ਨਾਨਕ ਦਾ ਸਰੂਪ ਸੀ, ਉਸ ਵੇਲੇ ਮੇਰੇ ਸਹੁਰਾ-ਪਿਤਾ ਜੀ ਨੇ ਆਪ ਤੋਂ ਸਿੱਖੀ ਦੀ ਦਾਤ ਲਈ ਸੀ ਤੇ ਮੇਰੇ ਪਤੀ ਵੀ ਬਹੁਤ ਗੁਰਸਿਖ ਸੀ, ਬੰਦਗੀ ਕਰਨ ਵਾਲੇ ਸੀ ਤੇ ਮੈਂ ਪਤੀਬਰਤਾ ਇਸਤ੍ਰੀ ਸੀ। ਮੈਂ ਉਨ੍ਹਾਂ ਦਾ ਹੁਕਮ ਨਹੀਂ ਸੀ ਕਦੇ ਵੀ ਮੋੜਦੀ, ਕਦੇ ਕੌੜਾ ਨਹੀਂ ਸੀ ਬੋਲਦੀ, ਕਦੇ ਫਿੱਕਾ ਨਹੀਂ ਸੀ ਬੋਲਦੀ, ਸਦਾ ਹੀ ਭਰੋਸਾ ਰੱਖਦੀ ਸੀ ਤੇ ਮੈਂ ਉਨ੍ਹਾਂ ਨੂੰ ਪ੍ਰਮੇਸ਼ਰ ਦਾ ਰੂਪ ਜਾਣ ਕੇ ਉਨ੍ਹਾਂ ਦੀ ਸੇਵਾ ਕਰਦੀ ਸੀ, ਬਾਣੀ ਪੜ੍ਹਦੀ ਸੀ, ਨਾਮ ਜਪਦੀ ਸੀ। ਫੇਰ ਜਦੋਂ ਸਰੋਵਰ ਬਣਾਇਆ ਪੰਜਵੇਂ ਪਾਤਸ਼ਾਹ ਨੇ। ਪਾਤਸ਼ਾਹ! ਮੈਂ ਆਪਣੇ ਪਤੀ ਤੋਂ ਪੁਛਿਆ ਕਿ ਮੈਂ ਸੇਵਾ ਕਰ ਆਇਆ ਕਰਾਂ। ਉਹ ਕਹਿੰਦੇ, ਹਾਂ! ਚਲੀ ਜਾਇਆ ਕਰ।" ਆਗਿਆ ਪਾ ਕੇ ਮੈਂ ਰੋਜ਼ ਕਾਬਲ ਤੋਂ ਆ ਕੇ ਕਾਰ-ਸੇਵਾ ਕਰਦੀ ਰਹੀ ਤੇ ਰਾਤ ਨੂੰ ਮੈਂ ਮੁੜ ਜਾਂਦੀ।

ਸਾਰਿਆਂ ਗੁਰਸਿੱਖਾਂ ਨੇ ਸਾਖੀ ਸੁਣੀ ਹੋਈ ਸੀ ਕਿ ਜਦੋਂ ਸਰੋਵਰ ਵਿਚ ਸੇਵਾ ਹੁੰਦੀ ਸੀ ਇਕ ਬੀਬੀ ਆਇਆ ਕਰਦੀ ਸੀ ਤਾਂ ਉਸ ਦਾ ਆਉਂਦੀ ਦਾ ਨਹੀਂ ਸੀ ਪਤਾ ਲਗਦਾ, ਜਾਂਦੀ ਦਾ ਨਹੀਂ ਸੀ ਲਗਦਾ ਤੇ ਜਦੋਂ ਟੋਕਰੀ ਭਰ ਕੇ ਸੁੱਟਦੀ ਸੀ ਤੇ ਕਦੇ-ਕਦੇ ਹੱਥ ਹਵਾ 'ਚ ਐਂ ਮਾਰਦੀ ਸੀ ਕਿ ਜਿਵੇਂ ਕਿਸੇ ਚੀਜ਼ ਨੂੰ ਝੂਟਾ ਦਿੰਦੀ ਹੋਵੇ। ਗੁਰੂ ਪੰਜਵੇਂ ਪਾਤਸ਼ਾਹ ਦੇ ਪਾਸ ਬਚਨ ਪਹੁੰਚਿਆ ਕਿ ਪਾਤਸ਼ਾਹ! ਇਕ ਬੀਬੀ ਆਉਂਦੀ ਹੈ ਤੇ ਉਹ ਆ ਕੇ ਇਹ ਕਿਰਿਆ ਕਰਦੀ ਹੈ ਤੇ ਪਤਾ ਨਹੀਂ ਲਗਦਾ। ਮਹਾਰਾਜ ਨੇ ਬੁਲਾ ਲਿਆ ਤੇ ਪੁਛਿਆ ਕਿ ਬੇਟਾ! ਕਿਥੋਂ ਆਉਂਦੀ ਹੈਂ? "ਪਾਤਸ਼ਾਹ ਮੈਂ ਕਾਬਲ ਤੋਂ ਰੋਜ਼ ਆਉਂਦੀ ਹਾਂ।" ਕਹਿੰਦੇ, "ਕਾਹਦੀ ਸਵਾਰੀ ਕਰਦੀ ਹੈਂ?"

ਕਹਿੰਦੀ, "ਪਾਤਸ਼ਾਹ! ਤੇਰੇ ਸ਼ਬਦ ਵਿਚ ਐਨੀ ਸ਼ਕਤੀ ਹੈ ਕਿ 'ਵਾਹਿ' ਕਹਿ ਕੇ ਮੈਂ ਪੈਰ ਪੁਟਦੀ ਹਾਂ ਤੇ 'ਗੁਰੂ' ਕਹਿ ਕੇ ਮੇਰਾ ਪੈਰ ਪ੍ਰਕਰਮਾ ਵਿਚ ਹੁੰਦਾ ਹੈ।"

ਕਿਉਂਕਿ ਸ਼ਬਦ ਦੀ ਸਵਾਰੀ ਗੁਰੂ ਨਾਨਕ ਪਾਤਸ਼ਾਹ ਕਰਦੇ ਸੀ। ਆਹ ਜਿਹੜੇ ਪ੍ਰੋਫੈਸਰ ਨੇ, ਪੜ੍ਹੇ-ਲਿਖੇ ਜਿਹੇ, ਇਹ ਨਾਸਤਿਕਤਾ ਵੱਲ ਨੂੰ ਜਾ ਰਹੇ ਨੇ। ਇਨ੍ਹਾਂ ਨੂੰ ਪਤਾ ਨਹੀਂ ਇਨ੍ਹਾਂ ਗੱਲਾਂ ਦਾ ਕਿ ਰੂਹਾਨੀਅਤ ਦੇ ਵਿਚ ਇਹ ਗੱਲਾਂ ਵੀ ਹੋਇਆ ਕਰਦੀਆਂ ਨੇ, ਲਿਖਣ ਤੋਂ ਡਰਦੇ ਨੇ ਕਿ ਕੋਈ ਹੋਰ ਕਹਿ ਦਏਗਾ ਕਿ ਸੰਭਵ ਨਹੀਂ ਇਹ ਗੱਲ। ਅਸੀਂ ਨਹੀਂ ਡਰਦੇ, ਅਸੀਂ ਤਾਂ ਜਾਣਦੇ ਹਾਂ ਕਿ ਗੁਰੂ ਨਾਨਕ ਪਾਤਸ਼ਾਹ ਆਪ ਪਾਰਬ੍ਰਹਮ ਪ੍ਰਮੇਸ਼ਰ ਨੇ। ਫੇਰ ਗੁਰੂ ਨਾਨਕ ਪਾਤਸ਼ਾਹ ਨੂੰ ਅਸੀਂ ਕਿਉਂ ਯਾਦ ਕਰਨੈ ਜੇ ਉਹ ਸਮਰੱਥ ਨਹੀਂ ਹਨ? ਉਹ ਸਭ ਕੁਝ ਕਰ ਸਕਦੇ ਹਨ। ਜਦੋਂ ਗੁਰਸਿਖਾਂ ਵਿਚ ਇਹ ਤਾਕਤ ਹੈ - ਆਹ ਬੀਬੀ ਜੀ (ਬੀਬੀ ਰਣਜੀਤ ਕੌਰ) ਉਨ੍ਹਾਂ ਦੇ ਪਿਤਾ ਜੀ ਬਿਮਾਰ ਸੀ ਲਾਹੌਰ, ਇਨ੍ਹਾਂ ਨੂੰ ਕਹਿਣ ਲੱਗੇ, ਬਾਬਾ ਲੋਹਗੜ੍ਹੀਆ ਨਹੀਂ ਆਇਆ। ਕਿਸ਼ਨ ਸਿੰਘ ਧੂਪੀਆ ਨੂੰ ਕਹਿੰਦੇ ਸੀ, ਉਹ ਨਾਮਧਾਰੀ ਸਿੰਘ ਸੀ। ਉਨ੍ਹਾਂ ਨੇ ਆਪਣੀ ਜ਼ਿੰਦਗੀ ਦੇ ਅੰਦਰ 1000 ਅਖੰਡ ਪਾਠ ਇਕੱਲਿਆਂ ਨੇ ਕਰਿਆ ਸੀ, ਇਕ ਚੌਂਕੜੀ ਵਿਚ ਅਖੰਡਪਾਠ ਕਰਿਆ ਕਰਦੇ ਸੀ। 25 ਰੁ: ਭੇਟਾ ਲੈਂਦੇ ਸੀ ਤੇ ਹੁਣ ਤੱਕ ਸਾਰੇ ਭੈਣੀ ਸਾਹਿਬ ਵਹੀ ਵਿਚ ਲਿਖੇ ਹੋਏ ਹਨ, 25,000/- ਰੁਪਿਆ ਉਨ੍ਹਾਂ ਨੇ 1000 ਅਖੰਡਪਾਠ ਦਾ ਜਮ੍ਹਾ ਕਰਵਾਇਆ। ਆਪ ਸ਼ਕਤੀਆਂ ਦੇ ਮਾਲਕ ਸੀ।

ਸੋ ਆਪ ਕਹਿਣ ਲੱਗੇ, "ਬਾਬਾ ਜੀ ਨਹੀਂ ਆਏ?"

ਕਹਿੰਦੇ, "ਆਏ ਨਹੀਂ!"

ਇਹ ਜਦੋਂ ਹਸਪਤਾਲ ਤੋਂ ਥੱਲੇ ਉਤਰੇ ਤਾਂ ਬਾਬਾ ਜੀ ਆ ਗਏ। ਨਾਲ ਹੀ ਮੁੜ ਗਏ ਸਾਰੇ ਬੱਚੇ। ਕਹਿੰਦੇ, "ਪਿਤਾ ਜੀ! ਬਾਬਾ ਜੀ ਆ ਗਏ।"

ਪਿਤਾ ਜੀ ਬਾਬਾ ਜੀ ਨੂੰ ਕਹਿਣ ਲੱਗੇ, "ਤੁਸੀਂ ਤਾਂ ਆਏ ਹੀ ਨਹੀਂ?"

ਕਹਿੰਦੇ, "ਤੁਸੀਂ ਤਾਂ ਯਾਦ ਹੀ ਹੁਣ ਕਰਿਆ ਹੈ।"

ਕਹਿੰਦੇ, "ਤੁਸੀਂ ਕਿਥੇ ਸੀ?"

ਕਹਿੰਦੇ, "ਅਸੀਂ ਲਾਲਾਮੂਸੇ ਸੀ - ਰਾਵਲਪਿੰਡੀ।" ਕਿਥੇ ਰਾਵਲਪਿੰਡੀ ਤੇ ਕਿਥੇ ਲਾਹੌਰ। ਇਧਰੋਂ ਯਾਦ ਕਰਦੇ ਨੇ ਓਧਰੋਂ ਉਹ ਹਸਪਤਾਲ ਦੇ ਦਰਵਾਜ਼ੇ ਅੱਗੇ ਆ ਜਾਂਦੇ ਨੇ।

ਇਕ ਹੋਰ ਹੋਏ ਨੇ ਸੰਤ ਮੋਹਨ ਜੀ। ਉਹ ਵੀ ਨਾਮਧਾਰੀ ਹੋਏ ਨੇ। ਗੁਰਦਾਸਪੁਰ ਆਪ ਨੇ ਜੀਵਨ ਲਾਇਆ ਹੋਇਆ ਸੀ ਤੇ ਉਥੇ ਮਹਾਂਪੁਰਸ਼ ਬਾਬਾ ਪ੍ਰਤਾਪ ਸਿੰਘ ਜੀ ਗਏ ਹੋਏ ਸੀ ਤੇ ਭੈਣੀ ਸਾਹਿਬ ਨੂੰ ਵਾਪਸ ਆ ਰਹੇ ਨੇ।

ਉਹ ਕਹਿੰਦੇ, "ਮਹਾਰਾਜ! ਮੈਨੂੰ ਵੀ ਲੈ ਚਲੋ।"

ਕਹਿੰਦੇ, "ਮਸਤਾਨਿਆ! ਜਗ੍ਹਾ ਨਹੀਂ ਹੈ।"

ਕਹਿੰਦੇ, "ਚੰਗਾ ਸਤਿਗੁਰੋ! ਤੁਹਾਡੀ ਮਰਜ਼ੀ।"

ਜਦੋਂ ਭੈਣੀ ਸਾਹਿਬ ਆਏ, ਦੇਖਿਆ ਤਾਂ ਦੀਵਾਨ ਲੱਗਿਆ ਹੋਇਆ ਹੈ। ਮਹਾਂਪੁਰਸ਼ਾਂ ਨੇ ਪੁਛਿਆ ਕਿ ਕਿੰਨਾ ਚਿਰ ਹੋ ਗਿਆ ਦੀਵਾਨ ਲੱਗੇ ਨੂੰ।

ਕਹਿੰਦੇ, "ਜੀ! ਤਿੰਨ ਘੰਟੇ ਹੋ ਗਏ ਕੀਰਤਨ ਕਰਦੇ ਨੂੰ।"

ਉਹ ਗੁਰਦਾਸਪੁਰ ਤੋਂ ਕਾਰ ਵਿਚ ਆਏ ਨੇ, ਇਹ ਆ ਕੇ ਤਿੰਨ ਘੰਟੇ ਪਹਿਲਾਂ ਦੀਵਾਨ ਲਾਈ ਬੈਠੇ ਨੇ। ਦੀਵਾਨ ਤੋਂ ਬਾਅਦ ਵਾਪਸ ਬੁਲਾ ਲਿਆ, ਡੰਡਾ ਲੈ ਲਿਆ।

ਕਹਿੰਦੇ, " ਐਨੀਆਂ ਸ਼ਕਤੀਆਂ ਤੂੰ ਪ੍ਰਤੱਖ ਰੂਪ ਵਿਚ ਦਿਖਾਈ ਜਾਂਦਾ ਹੈਂ?"

ਸੋ ਇਸ ਤਰ੍ਹਾਂ ਦੇ ਨਾਲ ਕਹਿੰਦੀ, "ਮਹਾਰਾਜ! 'ਵਾਹਿ' ਮੈਂ ਓਥੇ ਕਹਿੰਦੀ ਹਾਂ ਤੇ ਆਪ ਦੇ ਸ਼ਬਦ ਵਿਚ ਐਨੀ ਸ਼ਕਤੀ ਹੈ। ਕਿਉਂਕਿ ਕਮਾਇਆ ਹੋਇਆ ਜਿਹੜਾ 'ਵਾਹਿਗੁਰੂ' ਸ਼ਬਦ ਹੈ ਉਸ ਦੇ ਵਿਚ ਸ਼ਕਤੀ ਹੈ, ਸਾਧ ਸੰਗਤ ਜੀ!

ਕਹਿੰਦੀ, "ਜਦੋਂ 'ਗੁਰੂ' ਕਹਿੰਦੀ ਹਾਂ ਤਾਂ ਦੂਸਰਾ ਪੈਰ ਮੇਰਾ ਪ੍ਰਕਰਮਾ 'ਚ ਹੁੰਦਾ ਹੈ।"

ਕਹਿੰਦੇ, "ਬੇਟਾ! ਫੇਰ ਤੂੰ ਹਵਾ 'ਚ ਇਸ ਤਰ੍ਹਾਂ ਹੱਥ ਕਿਉਂ ਮਾਰਦੀ ਹੈਂ?"

ਕਹਿੰਦੀ, "ਪਾਤਿਸ਼ਾਹ! ਮੈਂ ਆਪਣੇ ਬੱਚੇ ਨੂੰ ਸੁਲਾ ਕੇ ਆਉਂਦੀ ਹਾਂ ਤੇ ਉਹ ਝੂਲੇ ਤੇ ਪਾਇਆ ਹੁੰਦਾ ਹੈ ਤੇ ਮੈਂ ਇਹ ਦੇਖਦੀ ਹਾਂ ਕਿ ਕਿਤੇ ਉਹ ਜਾਗ ਨਾ ਪਵੇ। ਇਸ ਕਰਕੇ ਮੈਂ ਝੂਟਾ ਦੇ ਕੇ ਉਸ ਨੂੰ ਸੁਲਾ ਦਿੰਦੀ ਹਾਂ।

ਸੋ ਪਾਤਿਸ਼ਾਹ! ਮੇਰਾ ਸਰੀਰ ਛੁੱਟ ਗਿਆ। ਮੈਂ ਸਚਖੰਡ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਦਰਗਾਹ ਵਿਚ ਚਲੀ ਗਈ ਤੇ ਅੱਜ ਮੇਰੇ ਮਨ ਵਿਚ ਫੁਰਨਾ ਉਠਿਆ ਕਿ ਛੇਵੇਂ ਗੁਰੂ ਨਾਨਕ ਦੇ ਸਰੂਪ ਦੇ ਦਰਸ਼ਨ ਕਰਾਂ ਤੇ ਆਪਣੀ ਸ਼ਰਧਾ ਭੇਟ ਕਰਾਂ।" ਸੋ ਇਸ ਤਰ੍ਹਾਂ ਸਚਖੰਡ ਤੋਂ ਵੀ ਰੂਹਾਂ ਦਰਸ਼ਨਾਂ ਲਈ ਆ ਜਾਇਆ ਕਰਦੀਆਂ ਹਨ।

ਸੋ ਮਹਾਰਾਜ ਕਹਿਣ ਲੱਗੇ, "ਭਾਈ ਲਹਿਣਾ ਜੀ! ਇਹ ਸਵਰਗ ਲੋਕਾਂ ਦੇ ਦੇਵਤੇ ਨੇ।" ਇਸ ਤਰ੍ਹਾਂ ਫੁਰਮਾਉਂਦੇ ਨੇ-

***ਧਾਰਨਾ - ਕਰਦੇ ਡੰਡਓਤਾਂ ਜੀ!***
***ਸੁਰਗਾਂ ਤੋਂ ਆ ਕੇ ਦੇਵਤੇ -2, 2.***
***ਸੁਰਗਾਂ ਤੋਂ ਆ ਕੇ ਦੇਵਤੇ -2, 2.***
***ਕਰਦੇ ਡੰਡਓਤਾਂ ਜੀ, ............. -2.***

***ਅਮਰ ਬਿੰਦ ਹ੍ਵੈ ਹ੍ਵੈ ਜਗ ਪਾਈ॥***
***ਬੰਦਨ ਕਰਿ ਕਰਿ ਸਦਨ ਸਿਧਾਈ॥ ਪੰਨਾ - 1164 ( ਗੁਰ ਨਾਨਕ ਪ੍ਰਕਾਸ਼)***

ਕਹਿੰਦੇ, "ਭਾਈ ਲਹਿਣਾ! ਦੇਵ ਲੋਕਾਂ ਦੇ ਅੰਦਰ ਸਾਧੂ ਨਹੀਂ ਜਾਇਆ ਕਰਦੇ, ਬੰਦਗੀ ਕਰਨ ਵਾਲੇ ਮਹਾਂਪੁਰਸ਼ ਨਹੀਂ ਜਾਇਆ ਕਰਦੇ। ਸੋ ਉਨ੍ਹਾਂ ਕੋਲ ਇਕੋ ਹੀ ਚਾਰਾ ਹੈ ਕਿ ਇਸ ਮਾਤ ਲੋਕ ਵਿਚ ਆਉਣ ਤੇ ਫੇਰ ਮਹਾਂਪੁਰਸ਼ਾਂ ਦੇ ਦਰਸ਼ਨ ਕਰਨ।"

ਗੁਰੂ ਦਸਵੇਂ ਪਾਤਸ਼ਾਹ ਇਕ ਵਾਰੀ ਬਚਨ ਕਰ ਰਹੇ ਸਨ ਕਿ ਸਿੰਘੋ! ਤੁਸੀਂ ਹੀ ਨਹੀਂ ਇਥੇ ਬੈਠੇ, ਗੁਪਤ ਲੋਕਾਂ ਤੋਂ ਬੇਅੰਤ ਰੂਹਾਂ ਆ ਕੇ, ਇਥੋਂ ਤੱਕ ਕਿ ਸ਼ਿਵ ਜੀ, ਬ੍ਰਹਮਾ, ਵਿਸ਼ਨੂੰ ਆਦਿ ਜੋ ਮੁਖ ਦੇਵਤੇ ਨੇ ਉਹ ਵੀ ਆ ਕੇ ਹਰੀ ਦੇ ਜਸ ਨੂੰ ਸਰਵਣ ਕਰਦੇ ਨੇ ਕਿਉਂਕਿ ਸਵਰਗ-ਲੋਕਾਂ 'ਚ ਇਹ ਚੀਜ਼ ਹੈ ਨਹੀਂ। ਹਰੀ ਦਾ ਜਸ ਨਹੀਂ ਹੈ, ਇਹ ਤਾਂ ਇਥੇ ਮਾਤ ਲੋਕ ਵਿਚ ਹੀ ਹੈ ਕੇਵਲ।

***ਕਹਿ ਕਮੀਰ ਅਬ ਕਹੀਐ ਕਾਹਿ॥***
***ਸਾਧਸੰਗਤਿ ਬੈਕੁੰਠੈ ਆਹਿ॥*** ***ਪੰਨਾ - 1161***

ਆਹ ਵੱਡਾ ਬੈਕੁੰਠ ਹੈ ਸਾਧੂ ਦੀ ਸੰਗਤ ਤੇ ਹਰੀ ਦਾ ਜਸ ਜਿਥੇ ਹੁੰਦਾ ਹੋਵੇ। ਇਥੋਂ ਤੱਕ ਕਿ ਭਗਵਾਨ ਵੀ ਸਾਕਾਰ-ਰੂਪ ਧਾਰ ਕੇ ਤੇ ਸੰਗਤ ਵਿਚ ਗੁਪਤ ਰੂਪ ਵਿਚ ਬੈਠ ਜਾਂਦੇ ਨੇ, ਪਛਾਣੇ ਹੀ ਨਹੀਂ ਜਾਂਦੇ। ਅਠਾਹਠ ਤੀਰਥਾਂ ਦੇ ਦੇਵਤੇ ਸਾਰਿਆਂ ਨਾਲੋਂ ਪਿਛੇ ਬੈਠੇ ਹੋਣਗੇ -

***ਹਰਿ ਕੀ ਕਥਾ ਹੋਤ ਹੈ ਜਹਾਂ ਗੰਗਾ ਭੀ ਚਲ ਆਵਤ ਤਹਾਂ॥***

ਆਪਣੇ-ਆਪਣੇ ਫਲ ਖੋਲ੍ਹੀ ਬੈਠੇ ਹੁੰਦੇ ਨੇ ਕਿ ਜੇ ਮੇਰੇ ਵਾਲੀ ਚੀਜ਼ ਮੰਗ ਲਈ ਤਾਂ ਮੈਂ ਨੱਠ ਕੇ ਜਾ ਕੇ ਦੇ ਦਿਆਂਗਾ ਓਸ ਨੂੰ। ਸਾਰੀਆਂ ਲੋੜਾਂ ਸਤਿਸੰਗ ਦੇ ਵਿਚ ਪੂਰੀਆਂ ਹੁੰਦੀਆਂ ਹਨ ਕਿਉਂਕਿ ਇਹ ਕੋਈ ਐਵੇਂ ਹੀ ਇਕੱਠ ਨਹੀਂ ਹੈ ਆਮ ਬੰਦਿਆਂ ਦਾ। ਇਥੇ ਦੀ ਚਰਨ ਧੂੜ ਐਨੀ ਪਵਿੱਤਰ ਹੈ ਕਿ ਉਹ ਰੋਗ ਜੋ ਡਾਕਟਰਾਂ ਤੋਂ ਦੂਰ ਨਹੀਂ ਹੁੰਦੇ, ਦੂਰ ਹੋ ਜਾਂਦੇ ਨੇ ਕਿਉਂਕਿ ਹਰੀ ਦੇ ਪਿਆਰੇ ਵਾਹਿਗੁਰੂ ਨਾਲ ਜੁੜ ਕੇ ਇਥੇ ਬੈਠ ਕੇ ਹਰੀ ਦਾ ਜਸ ਕਰਦੇ ਨੇ। ਸੋ ਗੁਰਸਿਖ ਕਹਿਣ ਲੱਗੇ, "ਪਾਤਿਸ਼ਾਹ! ਕਦੇ ਦਰਸ਼ਨ ਹੀ ਕਰਵਾ ਦਿਓ।"

ਮਹਾਰਾਜ ਨੇ ਬਚਨ ਕਰ ਦਿਤਾ -

***ਸਰਬ ਭੂਤ ਆਪਿ ਵਰਤਾਰਾ॥ ਸਰਬ ਨੈਨ ਆਪਿ ਪੇਖਨਹਾਰਾ॥*** ***ਪੰਨਾ - 294***

ਹੱਥ ਮਾਰਿਆ ਅਸਮਾਨ ਦੇ ਵਿਚ। ਇਕ ਦਮ ਕੀ ਦੇਖਦੇ ਨੇ ਕਿ ਰੋਸ਼ਨੀ ਹੀ ਰੋਸ਼ਨੀ ਹੋਈ ਪਈ ਹੈ, ਬੇਅੰਤ ਕਿਸਮ ਦੇ ਦੇਵਤੇ ਨਜ਼ਰ ਆਉਣੇ ਸ਼ੁਰੂ ਹੋ ਗਏ ਤੇ ਇੰਨੇ ਨੂੰ ਇਕ ਰਾਜਾ ਆਇਆ, ਮੱਥਾ ਟੇਕਿਆ ਉਸ ਨੇ। ਦੇਵਤੇ ਇਧਰ ਓਧਰ ਹਿੱਲਣ ਲੱਗ ਗਏ।

ਮਹਾਰਾਜ ਕਹਿੰਦੇ, "ਜਲਦੀ ਲਿਆਓ ਭਾਈ ਕਿਓੜਾ, ਖੁਸ਼ਬੂਆਂ ਆਦਿ ਛਿੜਕੋ। ਲੇਕਿਨ ਉਹ ਚਲੇ ਗਏ।

ਸਿੱਖ ਕਹਿੰਦੇ, "ਮਹਾਰਾਜ ਸੱਚੇ ਪਾਤਿਸ਼ਾਹ! ਦਰਸ਼ਨ ਵੀ ਹੋਏ ਪਰ ਫੇਰ ਕੀ ਗੱਲ ਹੈ ਦੇਵਤੇ ਚਲੇ ਕਿਉਂ ਗਏ?"

ਮਹਾਰਾਜ ਕਹਿੰਦੇ, "ਭਾਈ ਕਾਹਦਾ ਪੜਦਾ ਖੁਲ੍ਹਾਉਂਦੇ ਹੋ, ਇਸ ਰਾਜੇ ਨੇ ਤਿੰਨ ਦਿਨ ਪਹਿਲਾਂ ਤੰਬਾਕੂ ਪੀਤਾ ਸੀ, ਉਸ ਤੰਬਾਕੂ ਦੀ ਦੁਰਗੰਧ ਐਨੀ ਬੁਰੀ ਹੈ ਕਿ ਦੇਵਤਾ ਸਹਿਨ ਨਹੀਂ ਕਰ ਸਕਦੇ।"

ਸੋ ਤੰਬਾਕੂ ਬਹੁਤ ਬੁਰੀ ਚੀਜ਼ ਹੈ। ਸਾਰੀ ਦੁਨੀਆਂ ਹੁਣ ਤਾਂ ਇਸ ਦੇ ਮਗਰ ਪੈ ਗਈ ਹੱਥ ਧੋ ਕੇ। ਪਰ ਸਾਡਾ ਜਿਹੜਾ ਦੇਸ਼ ਹੈ, ਸਾਡੇ ਨੌਜਵਾਨ ਇਹ ਇਸ ਛੱਡੀ ਹੋਈ ਚੀਜ਼ ਨੂੰ ਹੁਣ ਅਪਣਾਅ ਰਹੇ ਨੇ। ਜਦੋਂ ਸਾਰੀ ਦੁਨੀਆਂ ਹਟ ਗਈ ਇਹ ਕਹਿੰਦੇ ਸਾਨੂੰ ਦਿਓ, ਅਸੀਂ ਖਾਵਾਂਗੇ ਜ਼ਰਦੇ 'ਚ ਪਾ ਕੇ। ਸਾਰਾ ਭਾਰਤ ਪੀ ਰਿਹਾ ਹੈ, ਇਸ ਨੂੰ ਵੀ ਸੋਝੀ ਆਉਣੀ ਹੈ, ਫੇਰ ਦੌੜਿਆ ਫਿਰਨਾ ਹੈ ਜਦੋਂ ਇਲਾਜ ਹੀ ਨਹੀਂ ਕੋਈ ਰਹਿਣਾ।

ਸੋ ਇਸ ਤਰ੍ਹਾਂ ਦੇ ਨਾਲ ਜਿਥੇ ਹਰੀ ਦਾ ਜਸ ਹੁੰਦਾ ਹੈ ਉਥੇ ਅਠਾਹਠ ਤੀਰਥ, ਦੇਵੀ-ਦੇਵਤਾ ਆ ਜਾਂਦੇ ਨੇ। ਇਕ ਵਾਰੀ ਵੱਡੇ ਮਹਾਰਾਜ ਜੀ ਦੇ ਦੀਵਾਨ ਫਤਹਿਗੜ੍ਹ ਸਾਹਿਬ ਲੱਗੇ ਹੋਏ ਸੀ, ਐਸਾ ਕੌਤਕ ਵਰਤਿਆ ਕਿ ਸਾਰਿਆਂ ਨੂੰ ਤਾਂ ਦਿਸੇ ਨਾ, ਇਕ ਨੂੰ ਦਿਸੇ। ਮਹਾਰਾਜ ਦੇ ਅੱਗੇ ਜਿਥੇ ਚਾਦਰਾਂ ਵਿਛੀਆਂ ਹੋਈਆਂ ਸਨ, ਤਿੰਨ ਦੇਵਤੇ ਆ ਕੇ ਬੈਠ ਗਏ। ਪੂਰਾ ਕੀਰਤਨ ਸੁਣ ਕੇ ਜਦੋਂ ਉਠ ਕੇ ਗਏ ਤਾਂ ਉਹ ਦੇਖਦੇ ਰਹੇ। ਜਦੋਂ ਸ਼ਾਮਿਆਨੇ ਦੇ ਪਰਲੇ ਕੋਨੇ ਕੋਲ ਗਏ ਉਥੇ ਛਾਈ-ਮਾਈ (ਅਲੋਪ) ਹੋ ਗਏ। ਬੜੀ ਅਚੰਭਾ ਚੀਜ਼ ਲੱਗੀ।

ਮਹਾਰਾਜ ਜੀ ਕੋਲ ਬਚਨ ਕੀਤਾ, "ਮਹਾਰਾਜ! ਇਹ ਕੌਣ ਸੀ ਸਾਧੂ ਜੋ ਆਏ ਸੀ?"

ਮਹਾਰਾਜ ਕਹਿੰਦੇ, "ਭਾਈ! ਇਹ ਗੁਪਤ ਗੱਲਾਂ ਗੁਪਤ ਰੱਖੋ, ਇਹ ਪ੍ਰਗਟ ਕਰਨ ਵਾਲੀਆਂ ਨਹੀਂ ਹੁੰਦੀਆਂ। ਜਿਹੜੇ ਦੇਵਤੇ ਨੇ ਸਵਰਗਾਂ ਦੇ, ਉਹ ਹਰੀ ਦਾ ਜਸ ਉਥੇ ਨਾ ਮਿਲਣ ਕਰਕੇ, ਜਿਥੇ ਪ੍ਰਮੇਸ਼ਰ ਦੇ ਪਿਆਰੇ ਇਕ ਚਿਤ ਹੋ ਕੇ ਲੀਨਤਾ 'ਚ ਆ ਕੇ ਹਰੀ ਦਾ ਜਸ ਕਰਦੇ ਨੇ ਓਥੇ ਆ ਕੇ ਉਹ ਸੁਣਿਆ ਕਰਦੇ ਨੇ ਤੇ ਗੁਰਬਾਣੀ ਦੇ ਅੰਦਰ ਵੀ ਇਸ ਤਰ੍ਹਾਂ ਨਾਲ ਫੁਰਮਾਨ ਆਉਂਦਾ ਹੈ –

***ਧਾਰਨਾ – ਸ਼ਿਵਜੀ ਖੋਜਦੇ ਫਿਰਦੇ ਬ੍ਰਹਮ ਗਿਆਨੀ ਨੂੰ –2, 4.***

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥*** ***ਪੰਨਾ – 273***

ਇਹ ਗੁਰੂ ਪ੍ਰਮੇਸ਼ਰ ਸਾਕਾਰ ਰੂਪ ਵਿਚ ਸੰਸਾਰ ਤੇ ਆ ਗਏ, ਹੁਣ ਤਾਂ ਦੇਵਤਿਆਂ ਨੂੰ ਬਹੁਤ ਸੁਖਾਲਾ ਹੋ ਗਿਆ ਕਿ ਦਰਸ਼ਨ ਕਰੀਏ ਚੱਲ ਕੇ, ਨਿਰੰਕਾਰ ਦੇ ਤਾਂ ਹੁੰਦੇ ਨਹੀਂ ਕਿਉਂਕਿ–

***ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ॥***
***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥***
***ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ॥***
***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥*** ***ਪੰਨਾ – 7***

ਵਾਹਿਗੁਰੂ ਦੇਖਦਾ ਹੈ ਪਰ ਇਨ੍ਹਾਂ ਨੂੰ ਪ੍ਰਮੇਸ਼ਰ ਨਜ਼ਰ ਨਹੀਂ ਆਉਂਦਾ। ਹੁਣ ਪ੍ਰਮੇਸ਼ਰ ਮਨੁੱਖ ਦੇ ਜਾਮੇ ਵਿਚ ਪ੍ਰਗਟ ਹੋਇਆ ਹੋਇਆ ਹੈ – ਗੁਰੂ ਪ੍ਰਮੇਸ਼ਰ! ਉਥੇ ਤਾਂ ਸਾਧ-ਸੰਗਤ ਜੀ! ਨਮਸਕਾਰਾਂ ਕਰਨੀਆਂ ਹੀ ਸੀ, ਆਉਣਾ ਹੀ ਸੀ।

ਸੋ ਆਪ ਨੇ ਨਮਸਕਾਰ ਕਰ ਦਿੱਤੀ। ਸ਼ਰਧਾ ਵਧ ਗਈ ਕਿ ਹੈਂ! ਗੁਰੂ ਨਾਨਕ ਪਾਤਿਸ਼ਾਹ ਕੋਈ ਮਾਮੂਲੀ ਬੰਦਾ ਤਾਂ ਹੈ ਕੋਈ ਨਹੀਂ, ਕੋਈ ਮਾਮੂਲੀ ਸੰਤ ਨਹੀਂ ਹੈ ਤੇ ਕੇਵਲ ਬ੍ਰਹਮਗਿਆਨੀ ਨਹੀਂ, ਇਹ ਤਾਂ ਆਪ ਸੰਸਾਰ ਦੇ ਉਤੇ ਆਏ ਹੋਏ ਨੇ। ਇਕ ਦਿਨ ਗੁਰੂ ਮਹਾਰਾਜ ਜੀ ਬਿਰਾਜੇ ਹੋਏ ਨੇ ਤੇ ਆਪ ਪਹਿਰੇ ਤੇ ਨੇ ਕਿਉਂਕਿ ਇਕ ਅਵਸਥਾ ਐਸੀ ਆਉਂਦੀ ਹੈ ਜਿਥੇ ਨੀਂਦ ਤੇ ਭੁੱਖ ਦੋਵੇਂ ਹਟ ਜਾਇਆ ਕਰਦੀਆਂ ਨੇ – ਨਾ ਨੀਂਦ ਰਹਿੰਦੀ ਹੈ ਨਾ ਭੁੱਖ ਰਹਿੰਦੀ ਹੈ। ਆਪ ਗੁਰੂ ਮਹਾਰਾਜ ਜੀ ਦੀ 24 ਘੰਟੇ ਜਾਗ ਕੇ ਹੀ ਸੇਵਾ ਕਰਿਆ ਕਰਦੇ ਸੀ ਤੇ ਅੱਜ ਕੀ ਦੇਖਦੇ ਨੇ ਕਿ ਇਕ ਬਹੁਤ ਸੁੰਦਰ ਬੀਬੀ ਸੂਹੇ ਬਸਤ੍ਰ ਪਹਿਨੇ ਹੋਏ, ਬਹੁਤ ਸੁੰਦਰਤਾ (ਅਦਬ) ਦੇ ਨਾਲ ਝਾੜੂ ਦੇ ਰਹੀ ਹੈ ਤੇ ਹੈਰਾਨ ਹੋਏ ਕਿ ਇਹ ਅੰਮ੍ਰਿਤ ਵੇਲੇ ਐਨੇ ਸਾਝਰੇ (ਸਵੇਰੇ) ਕੌਣ ਆ ਗਿਆ ਤੇ ਗੁਰੂ ਨਾਨਕ ਪਾਤਸ਼ਾਹ ਨੂੰ ਆਪ ਨੇ ਬੇਨਤੀ ਕਰੀ, "ਪਾਤਸ਼ਾਹ! ਅੱਜ ਦੋ ਵਜੇ ਅੰਮ੍ਰਿਤ ਵੇਲੇ ਇਕ ਲੜਕੀ ਆਈ, ਬਹੁਤ ਸੁੰਦਰ ਸੀ ਤੇ ਬੜੇ ਗਹਿਣੇ ਪਹਿਨੇ ਹੋਏ ਸੀ। ਪਾਤਿਸ਼ਾਹ! ਮੈਨੂੰ ਪਤਾ ਨਹੀਂ ਲੱਗ ਸਕਿਆ ਕਿ ਉਹ ਕੌਣ ਸੀ।"

ਮਹਾਰਾਜ ਮੁਸਕਰਾ ਪਏ, ਕਹਿੰਦੇ, "ਭਾਈ ਲਹਿਣਾ! ਇਹ ਉਹ ਠੱਗਣੀ ਸੀ ਜਿਸ ਨੇ ਸਾਰੇ ਸੰਸਾਰ ਨੂੰ ਠੱਗਿਆ ਹੋਇਆ ਹੈ, ਪ੍ਰਮੇਸ਼ਰ ਦੇ ਨਾਲੋਂ ਤੋੜਿਆ ਹੋਇਆ ਹੈ। ਉਹ ਸੰਸਾਰ ਦੀ ਪਿਆਰੀ ਹੈ ਪਰ ਸੰਤਾਂ ਦੀ ਪਿਆਰੀ ਨਹੀਂ।"

ਕਹਿੰਦੇ, "ਮਹਾਰਾਜ! ਕੌਣ ਹੋਈ ਐਸੀ?"

ਮਹਾਰਾਜ ਕਹਿੰਦੇ, "ਉਸ ਦਾ ਨਾਉ ਮਾਇਆ ਹੈ, ਮਾਇਆ ਕਹਿੰਦੇ ਨੇ ਓਸ ਨੂੰ। ਇਸ ਦੇ ਰੂਪ ਬਹੁਤ ਨੇ, ਇਕ ਰੂਪ ਨਹੀਂ ਹੈ, ਬਹੁਤ ਰੂਪ ਨੇ ਤੇ ਇਸ ਨੇ ਸਾਰੇ ਸੰਸਾਰ ਨੂੰ ਮੋਹਿਆ ਹੋਇਆ ਹੈ।"

ਕਹਿੰਦੇ, "ਪਾਤਿਸ਼ਾਹ! ਮੈਂ ਤਾਂ ਪਹਿਲੀ ਵਾਰੀ ਸੁਣੀ ਹੈ ਇਹ ਗੱਲ, ਕਿੰਨੇ ਰੂਪ ਬਦਲ ਲੈਂਦੀ ਹੈ ਇਹ?"

ਮਹਾਰਾਜ ਕਹਿਣ ਲੱਗੇ, ਇਹ ਜੜ੍ਹ ਵੀ ਬਣ ਜਾਂਦੀ ਹੈ, ਚੇਤਨ ਵੀ ਹੈ, ਸੂਖਸ਼ਮ ਵੀ ਹੈ ਤੇ ਅਗਿਆਨ ਵੀ ਹੈ। ਜੜ੍ਹ ਸ਼ਕਤੀ ਤਾਂ ਜਿਹੜੀ ਹੈ ਇਹ ਜਾਇਦਾਦ ਬਣਦੀ ਹੈ, ਪੈਸੇ-ਟਕੇ ਬਣਦੀ ਹੈ, ਚੀਜ਼ਾਂ

ਬਣਦੀ ਹੈ, ਸੋਹਣੇ ਮਕਾਨ, ਸੋਹਣੀਆਂ ਕੋਠੀਆਂ, ਸੋਹਣੀਆਂ ਸਵਾਰੀਆਂ ਇਹ ਬਣ ਜਾਂਦੀ ਹੈ। ਇਸ ਦੇ ਨਾਲ ਮੋਹ ਲੈਂਦੀ ਹੈ, ਬੰਦਗੀ ਨਹੀਂ ਕਰਨ ਦਿੰਦੀ।

ਜਦੋਂ ਇਹ ਚੇਤਨ ਬਣਦੀ ਹੈ ਫੇਰ ਇਹ ਇਸਤ੍ਰੀ ਦੇ ਰੂਪ ਵਿਚ ਆਉਂਦੀ ਹੈ ਫੇਰ ਕੀਤਾ ਕਰਾਇਆ ਸਾਰਾ ਮਿੱਟੀ 'ਚ ਰਲਾਉਣ ਵਾਸਤੇ ਤਿਆਰ ਰਹਿੰਦੀ ਹੈ, ਮੋਹਦੀ ਹੈ। ਚੇਤਨ ਮਾਇਆ ਬੱਚੇ ਹੁੰਦੇ ਨੇ, ਰਿਸ਼ਤੇਦਾਰ ਹੁੰਦੇ ਨੇ, ਕੁਟੰਬ ਹੁੰਦਾ ਹੈ, ਮਿੱਤਰ-ਦੋਸਤ ਹੁੰਦੇ ਨੇ, ਇਹ ਸਾਰੀ ਚੇਤਨ ਮਾਇਆ ਹੈ। ਇਹ ਵੀ ਪ੍ਰਮੇਸ਼ਰ ਵੱਲ ਨਹੀਂ ਜਾਣ ਦਿੰਦੀ, ਇਹ ਵੀ ਮੋਹ ਲਿਆ ਕਰਦੀ ਹੈ।

ਤੀਸਰੀ ਹੋਇਆ ਕਰਦੀ ਹੈ ਰਿਧੀ-ਸਿਧੀ, ਸ਼ਕਤੀਆਂ। ਉਨ੍ਹਾਂ ਲਈ ਚਿੱਲ੍ਹੇ ਕਟਦਾ ਹੈ, ਸ਼ਬਦਾਂ ਦੇ ਅਭਿਆਸ ਕਰਦਾ ਹੈ ਕਿ ਮੇਰੇ ਵਿਚ ਸ਼ਕਤੀ ਆ ਜਾਵੇ, ਲੋਕ ਆਉਣ ਤੇ ਮੇਰੀ ਮਾਨਤਾ ਹੋਵੇ।

ਮਹਾਰਾਜ ਕਹਿੰਦੇ -

***ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥*** ***ਪੰਨਾ - 593***

ਕਹਿੰਦੇ, "ਇਕ ਮਾਇਆ ਦਾ ਰੂਪ ਹੈ ਤੇ ਸਾਰਿਆਂ ਨਾਲੋਂ ਜਿਹੜਾ ਭੈੜਾ ਰੂਪ ਹੈ ਮਾਇਆ ਦਾ ਉਹ ਅਗਿਆਨ ਹੈ। ਅਗਿਆਨ ਉਸ ਨੂੰ ਕਹਿੰਦੇ ਨੇ ਕਿ ਹੁੰਦੀ ਚੀਜ਼ ਅਸਲੀ ਰੂਪ 'ਚ ਨਜ਼ਰ ਨਾ ਆਵੇ, ਨਕਲੀ ਵਿਚ ਨਜ਼ਰ ਆਵੇ।

ਸੋ ਇਸ ਤਰ੍ਹਾਂ ਭਾਈ ਲਹਿਣਾ! ਇਹ ਮਿੱਤਰ ਨਹੀਂ ਹੈ ਇਹ ਤਾਂ ਸਾਧੂਆਂ ਦੀ ਵੈਰਨ ਹੁੰਦੀ ਹੈ।" ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਤਿੰਨਾਂ ਲੋਕਾਂ ਦੀ ਪਿਆਰੀ ਮਾਇਆ,***
***ਵੈਰਨ ਸਾਧੂਆਂ ਦੀ -2, 2.***
***ਪਿਆਰਿਓ! ਵੈਰਨ ਸਾਧੂਆਂ ਦੀ -2, 2.***
***ਤਿੰਨਾਂ ਲੋਕਾਂ ਦੀ ਪਿਆਰੀ ਮਾਇਆ,.... -2.***

ਸੋ ਕਹਿੰਦੇ, "ਭਾਈ ਲਹਿਣਾ ਜੀ! ਇਹ ਜੋ ਮਾਇਆ ਦੱਸੀ ਹੈ - ਅਗਿਆਨ ਦੀ ਮਾਇਆ, ਰਿਧੀ-ਸਿਧੀ ਦੀ ਮਾਇਆ ਤੇ ਇਸਤ੍ਰੀ ਦੀ ਮਾਇਆ ਤੇ ਬਾਕੀ ਜੜ੍ਹ ਮਾਇਆ, ਇਹ ਸਾਧੂਆਂ ਦੀ ਵੈਰਨ ਹੈ, ਸਾਧੂ ਨਹੀਂ ਚਾਹੁੰਦੇ ਏਸ ਨੂੰ।"

ਇਕ ਵਾਰੀ ਭਗਵਾਨ ਦੇ ਕੋਲ ਵੈਸੇ ਹੀ ਬਚਨ ਚਲਦੇ ਸੀ। ਭਗਵਾਨ ਨੇ ਪੁਛਿਆ, "ਲੱਛਮੀ! ਇਹ ਤੇਰੇ ਕੇਸ ਅਗਿਓਂ ਕਿਉਂ ਘਸੇ ਹੋਏ ਨੇ ਤੇ ਪਿਛੋਂ-ਜੂੰਡੇ ਤੇਰੇ ਕਿਉਂ ਪੁੱਟੇ ਹੋਏ ਨੇ? ਇਹ ਕੀ ਗੱਲ?"

ਕਹਿਣ ਲੱਗੀ, "ਮਹਾਰਾਜ ਮੈਂ ਕੀ ਕਰਾਂ? ਤੇਰੇ ਸਾਧੂਆਂ ਕੋਲ ਜਾ ਕੇ ਮੈਂ ਨਮਸ਼ਕਾਰਾਂ ਕਰਦੀ ਹਾਂ ਕਿ ਮੈਨੂੰ ਅੰਗੀਕਾਰ ਕਰ ਲਓ, ਮਿੰਨਤਾ ਕਰਦੀ ਹਾਂ ਬੇਨਤੀਆਂ ਕਰਦੀ ਹਾਂ ਪਰ ਉਹ ਮੈਨੂੰ ਅੰਗੀਕਾਰ ਨਹੀਂ ਕਰਦੇ ਤੇ ਮੈਨੂੰ ਇਹ ਕਹਿ ਛਡਦੇ ਨੇ ਕਿ -

***ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥*** ***ਪੰਨਾ - 593***

ਨਾਮ ਸਾਨੂੰ ਚਾਹੀਦਾ ਹੈ, ਤੂੰ ਨਹੀਂ ਚਾਹੀਦੀ।" ਜਿਥੇ ਨਾਮ ਆ ਗਿਆ-

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥*** ***ਪੰਨਾ - 649***

ਉਥੇ ਫੇਰ ਰਿੱਧੀਆਂ ਸਿੱਧੀਆਂ ਪਿਛੇ ਲੱਗੀਆਂ ਫਿਰਦੀਆਂ ਨੇ। ਮਹਾਰਾਜ ਜੀ ਨੇ (ਰਾੜਾ ਸਾਹਿਬ ਵਾਲੇ ਮਹਾਂਪੁਰਸ਼ਾਂ ਨੇ) ਇਕ ਵਾਰੀ ਦੱਸਿਆ, ਸਹਿਜ ਸੁਭਾਅ ਬਚਨ ਚੱਲ ਪਏ। ਮੈਂ ਕਿਹਾ, "ਮਹਾਰਾਜ! ਫਲਾਣਾ ਬੰਦਾ ਤੁਹਾਡਾ ਜੀਵਨ ਲਿਖਣਾ ਚਾਹੁੰਦਾ ਹੈ।"

ਕਹਿੰਦੇ, ਸੰਤਾਂ ਦੇ ਜੀਵਨ ਦਾ ਕਿਸੇ ਨੂੰ ਕੀ ਪਤਾ ਹੁੰਦਾ ਹੈ ਜਦੋਂ ਤੱਕ ਆਪ ਨਾ ਲਿਖਣ?"

ਮੈਂ ਕਿਹਾ, "ਮਹਾਰਾਜ! ਉਹ ਕਿਹੜੀਆਂ ਗੁਪਤ ਗੱਲਾਂ ਨੇ?" ਆਪ ਨੇ ਦੋ-ਤਿੰਨ ਬਚਨ ਮੈਨੂੰ ਦੱਸੇ ਕਿ ਲਿਖਣ ਵਾਲਾ ਤਾਂ ਇਹੀ ਲਿਖੇਗਾ ਕਿ ਅਸੀਂ ਰਹਿੰਦੇ ਸੀ ਇਥੇ ਲੇਕਿਨ ਸਾਨੂੰ ਪਤਾ ਹੈ ਅਸੀਂ 9 ਸਾਲ ਪਿੱਠ ਨਹੀਂ, ਲਾਈ ਧਰਤੀ ਨੂੰ - 9 ਸਾਲ; ਇਕ, ਦੋ, ਚਾਰ ਸਾਲ ਨਹੀਂ - 9 ਸਾਲ।

ਕਹਿੰਦੇ, "ਸਾਰੀ ਸਾਰੀ ਰਾਤ ਸਾਰਾ ਸਾਰਾ ਦਿਨ ਬੈਠ ਕੇ ਕੱਢਿਆ।"

4 ਫੁੱਟ ਦਾ ਟੋਆ ਪੁੱਟਿਆ ਹੁੰਦਾ - 4 ਫੁੱਟ ਮੁਰੱਬਾ, ਉਸ ਦੇ ਵਿਚ ਬਿਠਾ ਦਿੰਦੇ ਸੀ ਸਾਰਿਆਂ ਭਜਨ ਕਰਨ ਵਾਲਿਆਂ ਨੂੰ; ਪੈਣ ਨੂੰ ਕਿਥੇ ਥਾਂ ਹੁੰਦਾ ਸੀ? 4 ਫੁੱਟ ਵਿਚ ਤਾਂ ਬੈਠ ਹੀ ਸਕਦਾ ਹੈ ਆਦਮੀ, ਸਾਰੇ ਹੀ ਜਾਣਦੇ ਹਾਂ।

ਕਹਿੰਦੇ, "ਜਿਹੜੇ ਸਾਡੇ ਸੇਵਾਦਾਰ ਨੇ ਉਨ੍ਹਾਂ ਨੂੰ ਵੀ ਨਹੀਂ ਪਤਾ। ਸਫ ਤੇ ਹੀ ਅਸੀਂ ਬੈਠੇ ਰਹਿੰਦੇ ਸੀ।

ਫੇਰ ਕਹਿਣ ਲੱਗੇ, "ਜੋ ਅੰਦਰਲੀ ਅਵਸਥਾ ਹੈ ਉਸ ਨੂੰ ਨਹੀਂ ਕੋਈ ਜਾਣਦਾ।"

ਮੈਂ ਕਿਹਾ, "ਮਹਾਰਾਜ! ਕਿਰਪਾ ਕਰਕੇ ਦੱਸੋ ਥੋੜ੍ਹਾ ਜਿਹਾ।"

ਕਹਿਣ ਲੱਗੇ, "ਜਦੋਂ ਸਾਧਨਾ ਦੀ ਅਵਸਥਾ ਹੁੰਦੀ ਹੈ ਇਸ ਦੇ ਵਿਚ ਜਦੋਂ ਸਹੰਸਰਾਰਦਲ ਕਮਲ ਤੋਂ ਬਿਰਤੀ ਉਪਰ ਨੂੰ ਜਾਂਦੀ ਹੈ, ਦਸਵੇਂ ਦੁਆਰ ਦੇ ਹੇਠਾਂ ਉਥੇ ਰਿਧੀ-ਸਿਧੀ ਆ ਕੇ ਹਾਕਾਂ ਮਾਰਦੀ ਹੈ ਕਿ ਮੈਨੂੰ ਅੰਗੀਕਾਰ ਕਰ, ਮੈਂ ਤੈਨੂੰ ਸਾਰੀ ਦੁਨੀਆਂ ਵਿਚ ਜਿਥੇ ਜਿਸ ਬੰਦੇ ਨੂੰ ਦੇਖਣਾ ਹੈ ਇਥੇ ਬੈਠਾ ਹੀ ਦਿਖਾ ਦਿਆ ਕਰਾਂਗੀ।

ਦੂਜੀ ਹਾਕਾਂ ਮਾਰਦੀ ਹੈ ਕਿ ਮੈਨੂੰ ਅੰਗੀਕਾਰ ਕਰ, ਅੰਤਰਜਾਮਤਾ ਮੇਰਾ ਨਾਉਂ ਹੈ, ਸਾਰਿਆਂ ਦੇ ਦਿਲਾਂ ਦੀਆਂ ਗੱਲਾਂ ਤੈਨੂੰ ਪਹਿਲਾਂ ਹੀ ਦੱਸ ਦਿਆ ਕਰਾਂਗੀ ਕਿ ਇਸ ਦੇ ਮਨ ਵਿਚ ਆਹ ਗੱਲ ਹੈ, ਆਹ ਕਹਿੰਦਾ ਹੈ ਕਿ ਮੇਰਾ ਨਾਉਂ ਲੈ ਕੇ ਮੈਨੂੰ ਹਾਕ (ਅਵਾਜ਼) ਮਾਰ, ਬੇਅੰਤ ਦੁਨੀਆਂ ਚਾਹੁੰਦੀ ਹੈ ਸੰਤਾਂ ਨੂੰ ਪਰਖਣਾ।

ਤੀਸਰੀ ਕਹਿੰਦੀ ਮੈਂ ਪ੍ਰੇਰਨਾ ਸ਼ਕਤੀ ਹਾਂ, ਜਿਸ ਨੂੰ ਵੀ ਧਿਆਨ ਵਿਚ ਲਿਆਉਗੇ ਉਸੇ ਵੇਲੇ ਤੁਹਾਡੇ ਚਰਨਾਂ ਵਿਚ ਹਾਜ਼ਰ ਕਰ ਦਿਆਂਗੀ।"

ਸੋ ਕਹਿੰਦੇ, "ਸਾਨੂੰ ਹਾਕਾਂ (ਆਵਾਜ਼ਾਂ) ਮਾਰ ਰਹੀਆਂ ਸਨ ਪਰ ਸਾਨੂੰ ਵੈਰਾਗ ਐਨਾ ਸੀ ਕਿ ਅਸੀਂ ਸੁਣਨਾ ਬੰਦ ਕਰ ਦਿਤਾ ਕਿ ਸੁਣਨਾ ਨਹੀਂ, ਧਿਆਨ ਨਹੀਂ ਦੇਣਾ ਏਧਰ। ਉਸ ਤੋਂ ਬਾਅਦ ਹਾਰ ਗਈਆਂ ਤੇ ਇਸਤ੍ਰੀਆਂ ਦਾ ਰੂਪ ਹੋ ਕੇ ਸਾਹਮਣੇ ਮਿੰਨਤਾਂ ਕਰਨ ਲੱਗ ਗਈਆਂ, ਬੇਨਤੀਆਂ ਕਰਨ ਲੱਗ ਗਈਆਂ ਪਰ ਅਸੀਂ ਅੱਖ ਪੱਟ ਕੇ ਨਾ ਦੇਖਿਆ ਤੇ ਜਦੋਂ ਹੋਰ ਅੱਗੇ ਲੰਘ ਜਾਓ, ਉਥੇ ਫੇਰ ਪਿੱਛੇ ਲੱਗ ਕੇ ਬੇਨਤੀਆਂ ਕਰਦੀਆਂ ਹਨ ਕਿ ਮੈਨੂੰ ਕੋਈ ਸੇਵਾ ਦੱਸੋ ਤਾਂ ਜੋ ਮੇਰਾ ਭਲਾ ਹੋ ਜਾਵੇ।"

ਸੋ ਮਾਇਆ ਕਹਿਣ ਲੱਗੀ, ਮਹਾਰਾਜ! ਮੈਂ ਸਾਧੂਆਂ ਦੀਆਂ ਦਹਿਲੀਜ਼ਾਂ ਤੇ ਜਾ ਕੇ ਸੀਸ ਰਗੜਦੀ ਹਾਂ, ਮੱਥਾ ਰਗੜਦੀ ਹਾਂ ਉਥੇ ਮੇਰੇ ਇਹ ਵਾਲ ਘਸ ਗਏ ਮੱਥੇ ਦੇ। ਪਿਛਲੇ ਵਾਲ - ਇਹ ਜੋ ਮਨਮੁਖ ਲੋਕ ਨੇ, ਇਹ ਦਿਨ-ਰਾਤ ਨਾ ਸੌਂਦੇ ਨੇ, ਨਾ ਟਿਕਦੇ ਨੇ। ਬੁਰੇ ਕੰਮ ਕਰ-ਕਰ ਕੇ ਮੈਨੂੰ ਕਾਬੂ ਕਰਨਾ ਚਾਹੁੰਦੇ ਨੇ ਪਰ ਮੈਂ ਇਨ੍ਹਾਂ ਦੇ ਹੱਥ ਵਿਚ ਨਹੀਂ ਆਉਂਦੀ, ਤੁਰ ਜਾਂਦੀ ਹਾਂ। ਮੈਨੂੰ ਇਹ ਬੁਰਿਆਂ ਕੰਮਾਂ ਵਿਚ ਲਾਉਂਦੇ ਨੇ, ਮਾੜੇ ਕੰਮ ਮੈਥੋਂ ਲੈਂਦੇ ਨੇ।

ਭਗਵਾਨ ਕਹਿਣ ਲੱਗੇ, "ਫੇਰ ਮੇਰੇ ਭਗਤ ਤਕੜੇ ਹੋਏ ਨਾਂਹ?" ਹਾਸਾ ਆਪਸ ਵਿਚ ਕਰ ਲਿਆ।

ਕਹਿੰਦੀ, "ਨਹੀਂ ਮਹਾਰਾਜ! ਮੇਰੇ ਭਗਤ ਬਹੁਤ ਤਕੜੇ ਨੇ। ਆਓ ਤੁਹਾਨੂੰ ਦਿਖਾ ਦਿੰਦੀ ਹਾਂ, ਜੇ ਨਾ ਧੱਕੇ ਮਰਵਾਏ ਤੁਹਾਨੂੰ।"

ਕਹਿੰਦੇ, "ਚੰਗਾ!"

ਇਕ ਸੇਠ ਕੋਲ ਗਏ। ਉਹ ਆਏ-ਗਇਆਂ ਦੀ ਬੜੀ ਸੇਵਾ ਕਰਿਆ ਕਰਦਾ ਸੀ, ਛੇਤਰ ਲਾਇਆ ਹੋਇਆ ਸੀ, ਰਹਿਣ ਵਾਸਤੇ ਕਮਰੇ ਦਿੰਦਾ ਸੀ।

ਕਹਿੰਦੀ, "ਪਹਿਲਾਂ ਤੁਸੀਂ ਆਪਣਾ ਭਗਤ ਦੇਖੋ।"

ਆਪ ਉਥੇ ਇਕ ਬਿਰਧ ਦਾ ਰੂਪ ਧਾਰਨ ਕਰਕੇ ਚਲੇ ਗਏ। ਮਹਾਤਮਾ ਨੂੰ ਦੇਖ ਕੇ ਸੇਠ ਨੇ ਨਮਸਕਾਰ ਕਰੀ, ਕਹਿੰਦਾ, "ਮਹਾਰਾਜ! ਸਾਡਾ ਘਰ ਵੀ ਪਵਿੱਤਰ ਕਰੋ ਤੇ ਕੁਝ ਦਿਨ ਠਹਿਰੋ।"

ਕਹਿੰਦੇ, "ਅਸੀਂ ਠਹਿਰਨਾ ਤਾਂ ਹੈ ਪਰ ਤਾਂ ਠਹਿਰਾਂਗੇ ਕਿ ਜੇ ਜਿਥੇ ਸਾਨੂੰ ਠਹਿਰਾ ਦਏਂਗਾ, ਉਥੋਂ ਅਸੀਂ ਮਿਥੇ ਸਮੇਂ ਲਈ ਨਿਕਲਣਾ ਨਹੀਂ ਹੈ ਕਿਉਂਕਿ ਅਸੀਂ ਨਿਰਵਿਘਨ ਜਾਪ ਕਰਨਾ ਹੈ।"

ਸਾਰੇ ਕਮਰੇ ਦਿਖਾ ਦਿੱਤੇ ਤੇ ਇਕ ਮਾੜਾ ਜਿਹਾ ਕਮਰਾ ਲੈ ਲਿਆ ਆਪ ਨੇ। ਬੈਠ ਗਏ ਤੇ ਐਨੇ ਨੂੰ ਇਹ ਵੀ ਆ ਗਈ ਤੇ ਆ ਕੇ ਕਹਿਣ ਲੱਗੀ, "ਸੇਠ ਜੀ! ਮੈਨੂੰ ਕੀਮਤੀ ਰੇਸ਼ਮੀ ਕੱਪੜੇ ਦੇ ਥਾਨ ਚਾਹੀਦੇ ਨੇ, ਜਰੀ-ਬਾਦਰੇ ਦੇ ਤਿੰਨ ਚਾਹੀਦੇ ਨੇ, ਮੈਨੂੰ ਦੇ ਸਕਦੇ ਹੋ?"

ਕਹਿੰਦੇ, "ਦੇਖਦੇ ਹਾਂ ਬੀਬੀ! ਲੱਭਦੇ ਹਾਂ, ਇਹ ਤਾਂ ਬਹੁਤ ਕੀਮਤੀ ਹੁੰਦੇ ਨੇ।"

ਕਹਿੰਦੀ, "ਕੀਮਤੀ ਦਾ ਫਰਕ ਨਹੀਂ ਪੈਂਦਾ, ਜਿੰਨੇ ਕਹੋਂਗੇ, ਉਨੇ ਦੇ ਦਿਆਂਗੀ ਪਰ ਮੈਨੂੰ ਪਾਣੀ ਪਿਲਾ ਦਿਓ।" ਪਾਣੀ ਲਿਆ ਕੇ ਗਿਲਾਸ 'ਚ ਪਾ ਦਿੱਤਾ।

ਕਹਿੰਦੀ, "ਇਸ ਦੇ ਵਿਚ ਨਾ ਪਾਓ, ਮੇਰੇ ਗਿਲਾਸ ਵਿਚ ਪਾ ਦਿਓ।"

ਝੋਲੇ ਵਿਚੋਂ ਗਿਲਾਸ ਕੱਢ ਲਿਆ। ਸੇਠ ਨੇ ਦੇਖਿਆ ਕਿ ਗਿਲਾਸ ਬੜਾ ਵਧੀਆ ਹੈ ਸੋਨੇ ਦਾ। ਪਾਣੀ ਪੀਤਾ, ਪਾਣੀ ਪੀ ਕੇ ਗਿਲਾਸ ਓਥੇ ਹੀ ਰੱਖ ਦਿੱਤਾ। ਥੋੜ੍ਹਾ ਚਿਰ ਦੇਖਿਆ।

ਸੇਠ ਕਹਿਣ ਲੱਗਿਆ, "ਬੀਬੀ ਜੀ! ਗਿਲਾਸ ਕੋਈ ਚੁੱਕ ਕੇ ਨਾ ਲੈ ਜਾਵੇ, ਬੜਾ ਕੀਮਤੀ ਗਿਲਾਸ ਹੈ।"

ਕਹਿੰਦੀ, " ਨਾ ਸੇਠ ਜੀ! ਹੁਣ ਇਹ ਮੇਰੇ ਕਿਸੇ ਕੰਮ ਦਾ ਨਹੀਂ। ਜਿਸ ਵਿਚ ਮੈਂ ਇਕ ਵਾਰੀ ਪਾਣੀ ਪੀ ਲਵਾਂ ਉਸ ਨੂੰ ਦੁਬਾਰਾ ਹੱਥ ਨਹੀਂ ਲਾਇਆ ਕਰਦੀ, ਨਾ ਮੈਂ ਮਾਂਜਿਆ ਕਰਦੀ ਹਾਂ, ਮੈਂ ਤਾਂ ਉਥੇ ਹੀ ਛੱਡ ਜਾਂਦੀ ਹਾਂ।"

ਸੇਠ ਨੇ ਸੋਚਿਆ ਕਿ ਜੇ 2-4 ਦਿਨ ਰਹਿ ਗਈ ਇਹ, ਫੇਰ ਤਾਂ ਪੁਸ਼ਤਾਂ ਦੀਆਂ ਰੋਟੀਆਂ ਦੇ ਜਾਏਗੀ। ਇਸ ਨੇ ਰੋਟੀਆਂ ਵੀ ਖਾਣੀਆਂ ਨੇ, ਥਾਲ ਵਿਚ ਦੇਣੀ ਹੈ, ਕੌਲੀਆਂ 'ਚ ਦਾਲਾਂ, ਸਬਜ਼ੀਆਂ ਆਦਿ ਪਾਉਣੀਆਂ ਨੇ।

ਸੋ ਕਹਿਣ ਲੱਗਿਆ, "ਬੀਬੀ ਜੀ! ਦੋ ਥਾਨ ਤਾਂ ਹਨ ਪਰ ਇਕ ਆਉਣ ਵਾਲਾ ਹੈ, ਪਰਸੋਂ ਜਾਂ ਚੌਥੇ ਨੂੰ ਆ ਜਾਏਗਾ।" ਮਤਲਬ ਸੀ ਕਿ ਇਹ ਰੁਕ ਜਾਵੇ ਤੇ ਸੋਨਾ ਹੀ ਸੋਨਾ ਹੋ ਜਾਏ।

ਕਹਿੰਦੀ, "ਕੋਈ ਗੱਲ ਨਹੀਂ, ਰਿਹਾਇਸ਼ ਵਾਸਤੇ ਥਾਂ ਦੇ ਦਿਓ, ਮੈਂ ਰੁਕ ਜਾਂਦੀ ਹਾਂ। ਹੁਣ ਜਦੋਂ ਮੈਂ ਲੈਣਾ ਹੀ ਹੈ ਤਾਂ ਲੈ ਕੇ ਜਾਵਾਂਗੀ।"

ਕਮਰੇ ਦਿਖਾਉਣ ਲੱਗ ਗਿਆ। ਅਗਲੇ ਕਮਰੇ ਵਿਚ ਗਿਆ।

ਕਹਿੰਦੀ, "ਆਹ ਜਿਥੇ ਬੁੜ੍ਹਾ (ਬੁੱਢਾ) ਜਿਹਾ ਹੈ ਨਾ, ਇਹ ਕਮਰਾ ਵਧੀਆ ਹੈ, ਇਸ ਨੂੰ ਕੱਢ ਕੇ ਕਿਤੇ ਹੋਰ ਪਾਸੇ ਕਰ ਦੇ।"

ਮੁੰਡੇ ਆ ਗਏ, ਕਹਿੰਦੇ, "ਬਾਬਾ! ਆਹ ਕਮਰਾ ਖਾਲੀ ਕਰ ਦੇ।"

ਕਹਿੰਦਾ, "ਮੈਂ ਤਾਂ ਤੁਹਾਨੂੰ ਕਿਹਾ ਸੀ, ਮੈਂ ਨਹੀਂ ਖਾਲੀ ਕਰਨਾ।"

ਕਹਿੰਦੇ, "ਤੂੰ ਪਟਾ ਲਿਖਾ ਲਿਆ ਕਿ ਤੂੰ ਖਾਲੀ ਨਹੀਂ ਕਰਨਾ?"

ਕਹਿੰਦਾ, "ਮੈਂ ਨਹੀਂ ਹਿਲਣਾ।"

ਦੋ ਗਏ ਤੇ ਦੋਹਾਂ ਨੇ ਬਾਹਾਂ ਫੜ ਲਈਆਂ ਤੇ ਇਕ ਪਿਛੋਂ ਧੱਕੇ ਮਾਰਨ ਲੱਗ ਗਿਆ, ਬਾਹਰ ਮਾਰਿਆ ਕੱਢ ਕੇ। ਕਹਿੰਦੇ, "ਲੈ! ਕੋਠੀ ਤੇ ਹੀ ਕਬਜ਼ਾ ਕਰ ਬੈਠਿਆ, ਜਾਹ ਪਰ੍ਹੇ।" ਇਹ ਵੀ ਛਾਈਂ-ਮਾਈ (ਅਲੋਪ) ਹੋ ਗਈ ਓਸੇ ਵੇਲੇ। ਇਹ ਦੇਖਦੇ ਨੇ ਕਿ ਉਹ ਬੀਬੀ ਕਿਧਰ ਗਈ। ਅੱਗੇ ਭਗਵਾਨ ਵੀ ਛਾਈ-ਮਾਈਂ (ਅਲੋਪ) ਹੋ ਗਏ।

ਕਹਿੰਦੀ, "ਦੇਖਿਆ ਨਾ ਹਾਲ ਮੇਰੇ ਭਗਤਾਂ ਦਾ, ਤੁਹਾਨੂੰ ਧੱਕੇ ਮਰਵਾਏ ਜਾ ਨਹੀਂ?"

ਕਹਿੰਦੀ, "ਕੋਈ ਨਹੀਂ ਤੁਹਾਡਾ ਨਾਮ ਲੈਂਦਾ, ਕੋਈ ਤੁਹਾਡਾ ਭਜਨ ਨਹੀਂ ਕਰਦਾ। ਨਾਲੇ ਮੇਰਾ ਪ੍ਰਚਾਰ ਨਹੀਂ ਹੈ, ਮੈਂ ਕੋਈ ਸਤਿਸੰਗ ਨਹੀਂ ਲਾਉਂਦੀ, ਮੈਂ ਕੋਈ ਗੁਰਦਵਾਰੇ, ਮੰਦਰ ਆਦਿ ਨਹੀਂ ਬਣਵਾਉਂਦੀ, ਕੁਝ ਨਹੀਂ ਕਰਦੀ, ਫੇਰ ਵੀ ਮੇਰੇ ਭਗਤ ਬਹੁਤੇ ਨੇ। ਤੁਹਾਡੇ ਭਗਤ ਕਹੀ ਜਾਂਦੇ ਨੇ ਸ਼ਰਾਬ ਨਾ ਪੀਓ, ਸ਼ਰਾਬ ਨਾ ਪੀਓ। ਮੇਰੇ ਭਗਤ ਫੇਰ ਹਟਦੇ ਨੇ ਕਿਤੇ? ਨਾਲੇ ਪੈਸੇ ਖਰਚਦੇ ਨੇ, ਨਾਲੇ ਗਿਰਦੇ ਨੇ, ਉਲਟੀਆਂ ਕਰਦੇ ਨੇ ਨਾਲੇ ਫੇਰ ਨਹੀਂ ਹਟਦੇ।

ਹੇ ਭਗਵਾਨ! ਤੇਰਾ ਤਾਂ ਪ੍ਰਚਾਰ ਹੋ ਰਿਹਾ ਹੈ, ਮੈਂ ਤਾਂ ਕੋਈ ਪ੍ਰਚਾਰ ਨਹੀਂ ਕਰਦੀ, ਜੇ ਮੈਂ ਪ੍ਰਚਾਰ ਕਰਾਂ ਤੇਰਾ ਨਾਮ-ਨਿਸ਼ਾਨ ਖਤਮ ਕਰ ਦੇਵਾਂ, ਕੋਈ ਨਾ ਤੈਨੂੰ ਯਾਦ ਕਰੇ।"

ਕਹਿੰਦੇ, "ਐਡੀ ਉਚੀ ਬਾਤ ਨਾ ਕਰ, ਮੇਰੇ ਭਗਤ ਵੀ ਬੜੇ ਡਾਹਢੇ ਨੇ। ਚੱਲ ਕਾਸ਼ੀ ਚਲੀਏ।"

ਕਬੀਰ ਸਾਹਿਬ ਵੱਲ ਇਸ਼ਾਰਾ ਕਰਕੇ ਕਹਿੰਦੇ, "ਆਹ ਬੈਠਾ ਹੈ ਮੇਰਾ ਭਗਤ।"

ਉਥੇ ਚਲੀ ਗਈ, ਜਾ ਕੇ ਕਹਿੰਦੀ, "ਭਗਤ ਜੀ! ਤੁਸੀਂ ਆਹ ਤਾਣਾ ਬੜਾ ਉਲਝਣਾਂ ਵਾਲਾ ਲਾਇਆ ਹੋਇਆ ਹੈ, ਪਤਾ ਨਹੀਂ ਕਿੰਨੇ ਦਿਨਾਂ ਪਿਛੋਂ ਲਹੇ, ਇਹ ਤਾਣਾ ਲਾਹ ਦਿਓ ਤੇ ਆਹ ਰੇਸ਼ਮ ਦੇ ਧਾਗੇ ਲੈ ਲਓ ਮੈਥੋਂ ਤੇ ਬੁਣ ਦਿਓ। ਮਜ਼ਦੂਰੀ ਵੀ ਮੈਂ ਤੁਹਾਨੂੰ ਦੁਗਣੀ-ਤਿਗਣੀ ਦੇ ਦਿਆਂਗੀ, ਜਿੰਨੀ ਕਹੋਗੇ।"

ਕਬੀਰ ਸਾਹਿਬ ਨੇ ਦੇਖਿਆ ਨਹੀਂ ਤੇ ਸਹਿਜ-ਸੁਭਾਅ ਕਹਿਣ ਲੱਗੇ, "ਬੀਬੀ! ਸਾਡਾ ਤਾਂ ਇਹ ਅਸੂਲ ਹੈ ਕਿ ਜਿਸ ਦਾ ਤਾਣਾ ਪਹਿਲਾਂ ਲਾਇਆ ਹੋਵੇ ਉਸ ਦਾ ਬੁਣਨਾ ਹੈ, ਚਾਹੇ ਹੋਰ ਕੋਈ ਕਿੰਨਾ ਹੀ ਪੈਸਾ ਦੇ ਦਏ।"

ਕਹਿੰਦੀ, "ਨਾ ਭਗਤ ਜੀ! ਮੈਨੂੰ ਜ਼ਰੂਰੀ ਚਾਹੀਦਾ ਹੈ। ਇਹ ਤਾਂ ਗੁਲਝਾਂ ਹੀ ਨਹੀਂ ਤੁਹਾਡੇ ਤੋਂ ਖੁਲ੍ਹਣੀਆਂ, ਹੋਰ ਦੋ ਘੜੀ ਨੂੰ ਖੋਲ੍ਹ ਲਿਓ। ਆਹ ਮੇਰਾ ਤਾਣਾ ਨਿੱਕਾ-ਜਿਹਾ ਹੈ, ਚੱਦਰ ਹੀ ਬਣਾਉਣੀ ਹੈ, ਹੋਰ ਕੁਝ ਨਹੀਂ ਬਣਵਾਉਣਾ ਤੇ ਦੋ ਘੰਟੇ ਦਾ ਤੁਹਾਡਾ ਕੰਮ ਹੈ ਸਾਰਾ, ਪੈਸੇ ਜਿੰਨੇ ਜੀਅ ਕਰਦਾ ਹੈ ਲੈ ਲਓ।"

ਕਬੀਰ ਸਾਹਿਬ ਅੰਤਰ ਧਿਆਨ ਹੋਏ। ਕਹਿੰਦੇ, "ਅੱਛਾ, ਤੂੰ ਇਥੇ ਵੀ ਆ ਗਈ ਸਾਨੂੰ ਛੱਲਣ?"

ਕਹਿੰਦੇ, "ਬੇਟਾ ਕਮਾਲਾ! ਛੁਰੀ ਲਿਆ।" ਖੁਸ਼ ਹੋ ਗਈ ਕਿ ਹੁਣ ਤਾਣਾ ਕੱਟਣ ਲੱਗਿਐ। ਕਬੀਰ ਸਾਹਿਬ ਵਿਚੋਂ ਨਿਕਲ ਆਏ ਤਾਣੇ ਦੇ। ਛੁਰੀ ਤਿੱਖੀ ਕਰਨ ਲੱਗ ਪਏ, ਉਹ ਤਾਣੇ ਵੱਲ ਨੂੰ ਤਾਂ ਲੈ ਕੇ ਨਾ ਗਏ ਤੇ ਇਸ ਨੂੰ ਫੜ ਲਿਆ, ਪਿਛੋਂ ਇਸ ਦੇ ਕੇਸ ਕੱਟ ਦਿਤੇ, ਕੰਨ ਕੱਟ ਦਿੱਤੇ ਤੇ ਨੱਕ ਕੱਟ ਦਿਤਾ। ਕਹਿੰਦੇ, "ਜਾਹ! ਨੱਠ ਜਾ, ਕਿਸੇ ਹੋਰ ਨੂੰ ਨਾ ਛਲੀਂ।"

***ਨਾਕਹੁ ਕਾਟੀ ਕਾਨਹੁ ਕਾਟੀ ਕਾਟਿ ਕੂਟਿ ਕੈ ਡਾਰੀ॥***
***ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥*** ***ਪੰਨਾ - 476***

***ਧਾਰਨਾ -*** ***ਤਿੰਨਾਂ ਲੋਕਾਂ ਦੀ ਪਿਆਰੀ ਮਾਇਆ,***
***ਵੈਰਨ ਸਾਧੂਆਂ ਦੀ -2, 2.***
***ਪਿਆਰਿਓ! ਵੈਰਨ ਸਾਧੂਆਂ ਦੀ -2 ,2.***
***ਤਿੰਨਾਂ ਲੋਕਾਂ ਦੀ ਪਿਆਰੀ ਮਾਇਆ,... -2.***

ਕਿਉਂਕਿ ਲੋਕਾਂ ਨੂੰ ਪਤਾ ਨਹੀਂ ਹੈ ਕਿ ਇਹ ਕਿੰਨਾ ਨੁਕਸਾਨ ਕਰ ਰਹੀ ਹੈ, ਅਗਿਆਨ ਕਿੰਨਾ ਨੁਕਸਾਨ ਕਰ ਰਿਹਾ ਹੈ, ਕਰੋੜਾਂ ਜਨਮਾਂ ਦੇ ਘੁੰਮਦੇ ਫਿਰਦੇ ਹਾਂ ਲੇਕਿਨ ਫੇਰ ਨਹੀਂ ਇਸ ਦੇ ਵਿਚੋਂ ਛੁੱਟ ਸਕਦੇ। ਜੇ ਕਿਸੇ ਦੇ ਮਨ ਵਿਚ ਇਹ ਸ਼ੰਕਾ ਹੋਵੇ ਕਿ ਸੰਤਾਂ ਦਾ ਕੰਮ ਵੀ ਤਾਂ ਮਾਇਆ ਨਾਲ ਹੀ ਚਲਦਾ ਹੈ। ਸੰਤਾਂ ਦਾ ਕੰਮ ਕੋਈ ਨਹੀਂ ਚਲਦਾ ਸਾਧ ਸੰਗਤ ਜੀ! ਸੰਤਾਂ ਦੇ ਤਾਂ ਆਪਣੇ ਆਪ ਹੀ ਪਿਛੇ ਲੱਗੀ ਫਿਰਦੀ ਹੈ। ਸੰਤ ਤਾਂ ਸੰਸਾਰ ਦੀ ਮਾਇਆ ਨੂੰ ਸਫਲ ਕਰਕੇ ਉਸਦੇ ਪੁੰਨ ਨੂੰ ਲੱਖਾਂ ਗੁਣਾ ਵਧਾਉਂਦੇ ਨੇ, ਮੱਦਦ ਕਰਦੇ ਨੇ, ਉਨ੍ਹਾਂ ਦੀ ਸੇਵਾ ਕਰ ਰਹੇ ਨੇ। ਉਨ੍ਹਾਂ ਨੂੰ ਮਾਇਆ ਨਾਲ ਕੋਈ ਲਗਾਓ ਨਹੀਂ ਹੁੰਦਾ ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਹੈ –

***ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥***
***ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥*** ***ਪੰਨਾ – 10***

ਉਹ ਤਾਂ ਆਪ ਹੀ ਦੌੜੀ ਫਿਰਦੀ ਹੈ। ਬੜੀਆਂ ਐਸੀਆਂ ਸਾਖੀਆਂ ਨੇ।

ਭਾਈ ਗੜ੍ਹੀਆ ਇਕ ਸਿਖ ਛੇਵੇਂ ਪਾਤਿਸ਼ਾਹ ਦੇ ਵੇਲੇ ਹੋਇਆ ਹੈ ਅਤੇ ਕਸ਼ਮੀਰ ਨੂੰ ਜਾਣ ਸਮੇਂ ਉਹ ਰਸਤੇ ਵਿਚ ਪੀਰ ਦੌਲੇ ਸ਼ਾਹ ਗੁਜਰਾਤ ਵਾਲੇ ਦੇ ਕੋਲ ਚਲਿਆ ਗਿਆ। ਕਸ਼ਮੀਰ ਦੇ ਦਸਵੰਧ ਦੀ ਉਗਰਾਹੀ ਕਰਨ ਗਏ ਸੀ। ਜਦੋਂ ਉਥੇ ਗਏ ਤਾਂ ਉਸ ਨੇ ਕਿਹਾ ਕਿ ਗਰੀਬ ਜਿਹਾ ਸਿੱਖ ਹੈ।

ਕਹਿਣ ਲੱਗਿਆ, "ਭਾਈ ਸਾਹਿਬ! ਤੁਸੀਂ ਸਾਥੋਂ ਕੁਝ ਅੰਗੀਕਾਰ ਕਰ ਲਓ, ਤੁਹਾਡੀ ਜੁੱਤੀ ਵੀ ਟੁੱਟੀ ਹੋਈ ਹੈ, ਕੱਪੜੇ ਵੀ ਪਾਟੇ ਹੋਏ ਨੇ ਤੇ ਓਹ ਡਲਾ (ਮਿੱਟੀ ਦਾ) ਚੁਕ ਲਓ।"

ਪੀਰ ਜੀ ਨੇ ਨਿਗ੍ਹਾ ਕਰਕੇ ਮਿਟੀ ਦਾ ਡਲਾ ਸੋਨੇ ਦਾ ਬਣਾ ਦਿੱਤਾ।

ਇਹ ਕਹਿੰਦੇ, "ਨਹੀਂ ਸਾਨੂੰ ਲੋੜ ਨਹੀਂ।" ਉਸ ਨੇ ਬਾਰ-ਬਾਰ ਕਿਹਾ। ਗੁਰਸਿੱਖ ਨੇ ਸੋਚਿਆ ਕਿ ਇਸ ਦੇ ਮਨ ਵਿਚ ਇਹ ਹੈ ਕਿ ਇਹ ਸਿੱਖ ਗਰੀਬ ਹੁੰਦੇ ਨੇ ਪਰ ਇਸ ਨੂੰ ਅੰਦਰਲੀ ਅਵਸਥਾ ਦਾ ਨਹੀਂ ਪਤਾ। ਭਾਈ ਸਾਹਿਬ ਨੇ ਜਦੋਂ ਨਿਗ੍ਹਾ ਕਰੀ ਤਾਂ ਸਾਰਾ ਹੀ ਖੇਤ ਸੋਨੇ ਦਾ ਬਣਾ ਦਿੱਤਾ। ਜਦੋਂ ਪੀਰ ਨੇ ਦੇਖਿਆ ਤਾਂ ਚਰਨੀਂ ਹੱਥ ਲਾ ਦਿੱਤਾ।

ਕਹਿੰਦਾ, "ਗੁਰਸਿੱਖਾ! ਐਨੀਆਂ ਸ਼ਕਤੀਆਂ ਰੱਖੀਆਂ ਹਨ, ਫੇਰ ਪਾਟੇ ਹੋਏ ਕੱਪੜੇ ਪਾਈ ਫਿਰਦੇ ਹੋ?"

ਭਾਈ ਘਨ੍ਹਈਆ ਜੀ ਮੁਗਲ ਖਾਨ ਨੂੰ ਪਾਣੀ ਪਿਲਾ ਰਹੇ ਸੀ ਜਦੋਂ ਗੁਰੂ ਦਸਵੇਂ ਪਾਤਿਸ਼ਾਹ ਦੇ ਸਿੰਘਾਂ ਨੇ ਆ ਕੇ ਫੜਿਆ। ਜਰਨੈਲ ਸੀ ਉਹ ਜਿਸ ਨੇ ਇਹ ਫੈਸਲਾ ਕਰਿਆ ਸੀ ਕਿ ਮੈਂ ਅੱਜ ਗੁਰੂ ਗੋਬਿੰਦ ਸਿੰਘ ਫੜ ਕੇ ਲਿਆਉਣੇ ਨੇ। ਉਹ ਜ਼ਖਮੀ ਕਰਕੇ ਸਿੰਘਾਂ ਨੇ ਲੜਾਈ ਦੇ ਮੈਦਾਨ ਵਿਚ ਸੁੱਟ ਦਿਤਾ। ਭਾਈ ਘਨ੍ਹਈਆ ਨੇ ਪਾਣੀ ਪਿਲਾ ਕੇ ਮੁੜ ਕੇ ਸੁਰਜੀਤ ਕਰ ਦਿਤਾ, ਸੁਰਜੀਤ ਕੀ ਕਰਿਆ ਉਸ ਦੇ ਵਿਚੋਂ ਵੈਰ ਕੱਢ ਦਿਤਾ ਸਾਰਾ ਹੀ, ਅੰਮ੍ਰਿਤ ਸੀ ਉਸ ਦੇ ਹੱਥ ਦਾ ਜਲ।"

ਸੋ ਭਾਈ ਘਨ੍ਹਈਆ ਜੀ ਜਦੋਂ ਅਨੰਦਪੁਰ ਸਾਹਿਬ ਤੋਂ ਚਲੇ ਗਏ ਆਪ ਨੇ ਲੱਭਣਾ ਸ਼ੁਰੂ ਕਰ ਦਿਤਾ, ਪਤਾ ਲੱਗਿਆ ਕਿ ਉਹ ਤਾਂ ਬਨੂੰ-ਕੁਹਾਟ ਵੱਲ ਨੇ। ਦਰਿਆ ਦੇ ਕੰਢੇ ਰਹਿੰਦੇ ਨੇ, 200 ਘੜਾ ਰੋਜ਼ ਭਰ ਕੇ ਪਹਾੜ ਦੇ ਉਤੇ ਰਖਦੇ ਸੀ ਤੇ ਰਸਤੇ ਵਿਚ ਜਿਹੜਾ ਜਾਂਦਾ ਸੀ, ਉਸ ਨੂੰ ਪਾਣੀ ਪਿਲਾਉਂਦੇ ਰਹਿੰਦੇ ਸੀ।

ਅੱਜ ਉਹ ਦਰਿਆ ਦੇ ਕੰਢੇ ਬੈਠੇ ਸਮਾਧੀ ਸਥਿਤ ਨੇ ਤੇ ਇਹ ਮੁਗਲ ਖਾਨ ਚਲਿਆ ਗਿਆ। ਇਸ ਨੇ ਜਾ ਕੇ ਪਾਰਸ ਮੱਥਾ ਟੇਕ ਦਿਤਾ। ਜਦੋਂ ਆਪ ਸਮਾਧੀ ਤੋਂ ਉਥਾਨ ਹੋਏ ਇਸ ਨੇ ਬੇਨਤੀ ਕਰੀ ਕਿ ਮਹਾਰਾਜ! ਮੈਂ ਓਹੀ ਹਾਂ ਜਿਸ ਦੀ ਜਾਨ ਤੁਸੀਂ ਬਚਾਈ ਸੀ – ਮੁਗਲ ਫੌਜਾਂ ਦਾ ਜਰਨੈਲ ਮੁਗਲ ਖਾਨ, ਰੋਪੜ ਦੇ ਰਹਿਣ ਵਾਲਾ ਤੇ ਆਪਨੇ ਜਲ ਕੀ ਪਿਲਾ ਦਿਤਾ ਮੈਨੂੰ ਆਬ-ਏ-ਹਿਯਾਤ ਪਿਲਾ ਦਿੱਤਾ, ਮੇਰੇ ਵਿਚੋਂ ਸਭ ਬੁਰਿਆਈਆਂ ਕੱਢ ਦਿੱਤੀਆਂ। ਹੁਣ ਮੈਂ ਆਪ ਦੀ ਚਰਨ-ਸ਼ਰਨ ਆਇਆ ਹਾਂ ਤੇ ਆਹ ਪਾਰਸ ਮੈਂ ਆਪ ਦੀ ਭੇਟਾ ਕਰਦਾ ਹਾਂ, ਇਹ ਸਾਡੇ ਬਜ਼ੁਰਗਾਂ ਤੋਂ ਚਲਿਆ ਆਉਂਦਾ ਹੈ। ਲੋਹੇ ਨੂੰ ਲਾਓ, ਲੋਹਾ ਸੋਨਾ ਬਣ ਜਾਂਦਾ ਹੈ।

ਉਹ ਕਹਿੰਦੇ, "ਭਾਈ! ਸਾਡੇ ਕਿਸੇ ਕੰਮ ਨਹੀਂ।"

8-10 ਵਾਰੀ ਇਸ ਨੇ ਬੇਨਤੀ ਕਰੀ। ਉਨ੍ਹਾਂ ਨੇ ਅੰਗੀਕਾਰ ਨਾ ਕਰਿਆ। ਜਦੋਂ ਇਸ ਨੇ ਬਹੁਤਾ ਹੀ ਕਰਿਆ ਤਾਂ ਹੱਥ ਵਿਚ ਪਾਰਸ ਲੈ ਲਿਆ।

ਕਹਿੰਦੇ, "ਹੁਣ ਇਹ ਮੇਰਾ ਹੋ ਗਿਆ ਨਾ, ਮੈਂ ਕੁਝ ਵੀ ਕਰਾਂ।"

ਕਹਿੰਦਾ, "ਹਾਂ ਜੀ!" ਆਪ ਨੇ ਦਰਿਆ ਵਿਚ ਮਾਰਿਆ ਵਗ੍ਹਾ ਕੇ। ਇਹ ਰੋਣ ਲੱਗ ਗਿਆ।

ਕਹਿੰਦਾ, "ਮਹਾਰਾਜ! ਇਹ ਪਾਰਸ ਪੱਥਰ ਤਾਂ ਲਭਦਾ ਹੀ ਨਹੀਂ ਹੈ।"

ਕਹਿੰਦੇ, "ਭਾਈ ਜਦੋਂ ਹੁਣ ਸਾਡਾ ਹੋ ਗਿਆ ਫੇਰ ਤੂੰ ਰੁਦਨ ਕਿਉਂ ਕਰਦਾ ਹੈਂ? ਵਾਪਸ ਲੈਣਾ ਹੈ?"

ਕਹਿੰਦਾ, "ਹਾਂ ਜੀ!"

ਨੇਤਰ ਕਰੇ, ਦਰਿਆ ਨੂੰ ਕਹਿੰਦੇ, "ਭਾਈ! ਇਸ ਦਾ ਪਾਰਸ ਵਾਪਸ ਕਰ ਦੇ।" ਦਰਿਆ ਦੋ ਧਾਰਾਂ ਵਿਚ ਵੱਗਣ ਲੱਗ ਗਿਆ, ਵਿਚੋਂ ਧਰਤੀ ਉੱਚੀ ਹੋ ਕੇ ਨਿਕਲ ਆਈ।

ਕਹਿੰਦੇ, "ਜਾਹ! ਚਲਿਆ ਜਾ ਉਥੇ, ਆਪਣਾ ਪਾਰਸ ਚੁੱਕ ਲਿਆ।"

ਉਥੇ ਜਾ ਕੇ ਕੀ ਦੇਖਦਾ ਹੈ, ਸਾਰੇ ਪਾਰਸ ਹੀ ਪਾਰਸ ਪਏ ਨੇ, ਜਿਸ ਨੂੰ ਹੱਥ ਲਾਉਂਦਾ ਹੈ ਓਹੀ ਪਾਰਸ, ਜਿਸ ਨੂੰ ਹੱਥ ਲਾਉਂਦਾ ਹੈ ਓਹੀ ਪਾਰਸ। ਵਾਪਸ ਆ ਗਿਆ ਤੇ ਸੋਚਦਾ ਹੈ ਕਿ ਇਹ ਪੱਥਰ ਮੈਂ ਕੀ ਕਰਨਾ ਹੈ? ਮੈਂ ਉਹ ਪਾਰਸ ਲਵਾਂ ਜਿਹੜਾ ਨਿਗ੍ਹਾ ਕਰੇ ਤੇ ਹੀ ਸਭ ਪਾਰਸ ਬਣਾ ਦੇਵੇ। ਚਰਨ ਫੜ ਲਏ ਤੇ ਕਹਿੰਦਾ, "ਮੈਨੂੰ ਤਾਂ ਉਹ ਚੀਜ਼ ਦੇ ਦਿਓ ਤੇ ਉਹ ਕਿਹੜੀ ਚੀਜ਼ ਹੈ?"

ਉਹ ਕਹਿੰਦੇ, "ਉਹ ਤਾਂ ਸਾਈਂ ਦਾ ਨਾਮ ਹੈ ਭਾਈ।"

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥*** ***ਪੰਨਾ - 81***

ਕਹਿੰਦਾ, "ਮੈਨੂੰ ਉਹ ਨਾਮ ਦੇ ਦਿਓ।"

ਕਿਉਂਕਿ ਨਾਮ ਵਿਚ ਸ਼ਕਤੀ ਹੈ -

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥*** ***ਪੰਨਾ - 649***

ਸੰਤਾਂ ਦਾ ਕੰਮ ਹੁੰਦਾ ਹੈ ਚੁੱਪ ਕਰਕੇ ਬੈਠਣਾ, ਬੰਦਗੀ ਕਰਨੀ। ਸੰਸਾਰ ਦੇ ਭਲੇ ਵਾਸਤੇ ਪਿੰਡ-ਪਿੰਡ ਤੁਰੇ ਫਿਰਦੇ ਨੇ, ਗੁਰੂ ਨਾਨਕ ਦਾ ਸੰਦੇਸ਼ ਦਿੰਦੇ ਫਿਰਦੇ ਨੇ, ਆਪਣਾ ਨਿੱਜ ਆਨੰਦ ਛਡਦੇ ਨੇ, ਫੇਰ ਮਾਇਆ ਲੈਂਦੇ ਨੇ, ਮਾਇਆ ਨੂੰ ਸਫਲ ਕਰਦੇ ਨੇ - ਕਿਤੇ ਡਿਸਪੈਂਸਰੀਆਂ ਚਲਦੀਆਂ ਨੇ, ਕਿਤੇ ਲੰਗਰ ਚਲਦੇ ਨੇ, ਕਿਤੇ ਹੋਰ ਗਰੀਬਾਂ ਨੂੰ ਕੱਪੜੇ ਲੀੜੇ, ਹੋਰ ਚੀਜ਼ਾਂ, ਰਿਹਾਇਸ਼ ਲਈ ਮਕਾਨ; ਸੰਤਾਂ ਨੇ ਕੀ ਕਰਨਾ ਹੈ? ਉਨ੍ਹਾਂ ਨੇ ਕੋਈ ਬਾਲ-ਬੱਚਿਆਂ ਨੂੰ ਦੇਣਾ ਹੈ? ਸੰਸਾਰ ਕਮਾਈਆਂ ਤਾਂ ਕਰਦਾ ਹੈ ਕਿ ਬਾਲ-ਬੱਚਿਆਂ ਨੂੰ ਦੇਣਾ ਹੈ। ਸੰਤਾਂ ਨੂੰ ਕੋਈ ਲੋੜ ਨਹੀਂ ਹੁੰਦੀ, ਸੰਤ ਤਾਂ ਸਿਰਫ ਕਮਾਈ ਵਿਚੋਂ ਵਿਘਨ ਕੱਢਣ ਵਾਸਤੇ ਦਾਨ ਕਰਾ ਦਿੰਦੇ ਨੇ ਕਿ ਇਹ ਤਾਂ ਭੋਗ ਹੈ ਇਸ ਨੂੰ ਪਤਾ ਨਹੀਂ ਹੈ, ਇਸ ਤੋਂ ਦਾਨ ਕਰਾਓ ਤਾਂ ਕਿ ਇਸ ਦੇ ਵਿਘਨ ਦੂਰ ਹੋ ਜਾਣ। ਅੱਗੇ ਵਾਸਤੇ ਬਚਾਓ। ਜੇ ਜਨਮ ਧਾਰਿਆ ਹੈ ਤਾਂ ਤਰਲਿਆਂ ਵਿਚ ਨਾ ਗੁਜ਼ਾਰੇ, ਫੇਰ ਨਾ ਮਾੜੀਆਂ ਥਾਵਾਂ ਤੇ ਜਨਮ ਲਵੇ ਜਿਥੇ ਰੋਟੀ ਵੀ ਮਸਾਂ ਮਿਲਦੀ ਹੈ।

ਸੋ ਇਸ ਤਰ੍ਹਾਂ ਇਹ ਕਹਿਣ ਲੱਗੇ ਕਿ ਭਾਈ! ਵੈਰਨ ਹੈ ਸਾਧੂਆਂ ਦੀ। ਸਾਧੂ ਫੇਰ ਵੀ ਇਸ ਨੂੰ ਢੰਗ ਦੇ ਨਾਲ, ਪੜਦੇ ਦੇ ਨਾਲ ਵਰਤਦੇ ਨੇ। ਸੋ ਬਾਕੀ ਜਿਹੜਾ ਸੰਸਾਰ ਹੈ ਉਹ ਕਹਿੰਦੇ ਬਉਰਾ ਹੋਇਆ ਹੋਇਆ ਹੈ, ਹਲਕਿਆ ਹੋਇਆ ਹੈ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

*ਧਾਰਨਾ – ਹੋ ਗਿਆ ਜਗ ਬਉਰਾ ਓ*
*ਮਾਇਆ ਦਾ ਮੋਹਿਆ ਹੋਇਆ –2, 2.*
*ਮਾਇਆ ਦਾ ਮੋਹਿਆ ਹੋਇਆ –2, 2.*
*ਹੋ ਗਿਆ ਜਗ ਬਉਰਾ ਜੀ,.......... –2.*

ਮਾਇਕ ਕੀਮਤਾਂ ਹੋਰ ਹੁੰਦੀਆਂ ਹਨ, ਰੂਹਾਨੀ ਕੀਮਤਾਂ ਹੋਰ ਹੁੰਦੀਆਂ ਹਨ। ਸੰਸਾਰ ਦੀ ਆਦਤ ਹੈ ਕਿਸੇ ਨੂੰ ਨਾਪਣਾ-ਤੋਲਣਾ ਹੋਵੇ ਤਾਂ ਸੋਨੇ ਦੇ ਗਜ ਨਾਲ ਨਾਪਦੇ ਨੇ ਕਿ ਇਸ ਦੇ ਕੋਲ ਕਿੰਨੀ ਜਾਇਦਾਦ, ਹੈ, ਕਿੰਨਾ ਪੈਸਾ ਹੈ, ਕਿਹੜੀ-ਕਿਹੜੀ ਸਵਾਰੀ ਹੈ, ਕਿੰਨੇ ਪਸ਼ੂ ਨੇ, ਬੰਦਾ ਭਾਵੇਂ ਕਿੰਨਾ ਹੀ ਚੰਗਾ ਹੋਵੇ, ਗੁਣਾਂ ਦਾ ਭਰਿਆ ਹੋਵੇ, ਨਾ! ਉਸ ਨੂੰ ਨਹੀਂ ਪੁਛਦੇ। ਬੇਵਕੂਫ ਬੰਦਾ ਹੋਵੇ, ਪੈਸਾ ਜਮ੍ਹਾ ਹੋਵੇ, ਸਾਰੇ ਉਸ ਨੂੰ ਆਦਰ ਦਿੰਦੇ ਨੇ। ਮਹਾਰਾਜ ਕਹਿੰਦੇ –

*ਆਥਿ ਸੈਲ ਨੀਚ ਘਰਿ ਹੋਇ॥* *ਪੰਨਾ – 931*

ਮਾੜੇ ਕੰਮ ਕਰਨ ਵਾਲੇ ਬੰਦਿਆਂ ਦੇ ਕੋਲ ਬਥੇਰਾ ਪੈਸਾ ਹੁੰਦਾ ਹੈ।

*ਆਥਿ ਦੇਖਿ ਨਿਵੈ ਜਿਸੁ ਦੋਇ॥* *ਪੰਨਾ – 931*

ਪੈਸਾ ਦੇਖ ਕੇ ਲੋਕ ਦੋਏ ਹੱਥ ਜੋੜ ਕੇ ਨਿਵਦੇ ਨੇ।

*ਆਥਿ ਹੋਇ ਤਾ ਮੁਗਧੁ ਸਿਆਨਾ॥* *ਪੰਨਾ – 931*

ਕਹਿੰਦੇ –

*ਜਿਹੜੇ ਘਰ ਦਾਣੇ ਓਹਦੇ ਕਮਲੇ ਵੀ ਸਿਆਣੇ।*

ਪਰ –

*ਭਗਤਿ ਬਿਹੂਨਾ ਜਗੁ ਬਉਰਾਨਾ॥* *ਪੰਨਾ – 931*

ਜੇ ਭਗਤੀ ਨਹੀਂ, ਨਾਮ ਨਹੀਂ ਹੈ, ਕਹਿੰਦੇ ਫੇਰ ਤਾਂ ਬਉਰਾ ਹੈ, ਹਲਕੇ ਹੋਏ ਨੇ। ਹਲਕਿਆ ਹੋਇਆ ਆਪਣੇ ਆਪ ਨੂੰ ਹੀ ਵੱਢ ਦਿੰਦਾ ਹੈ।

ਇਕ ਦਿਨ ਕਬੀਰ ਸਾਹਿਬ ਦੇ ਪਾਸ ਮਾਇਆ ਬਾਰ-ਬਾਰ ਆਉਂਦੀ ਹੈ ਤੇ ਸੰਤ ਬੈਠੇ ਨੇ ਬਹੁਤ ਸਾਰੇ ਤੇ ਕਬੀਰ ਸਾਹਿਬ ਨੇ ਨਿਗ੍ਹਾ ਹੀ ਨਾ ਕਰੀ ਕਿ ਇਹ ਹਟਦੀ ਹੀ ਨਹੀਂ, ਫੇਰ ਆ ਜਾਂਦੀ ਹੈ।

ਸੰਤਾਂ ਨੇ ਕਿਹਾ, "ਭਗਤ ਜੀ! ਆਹ ਗਰੀਬੜੀ ਜਿਹੀ ਆਈ ਹੈ, ਇਸ ਦੇ ਨਾਲ ਤਾਂ ਤੁਸੀਂ ਗੱਲਾਂ ਮਾਰੀ ਜਾਂਦੇ ਹੋ ਕਦੋਂ ਦੇ, ਬਾਲ-ਬੱਚਿਆਂ ਦਾ ਵੀ ਹਾਲ ਪੁਛਦੇ ਹੋ, ਵੈਸੇ ਵੀ ਪੁਛਦੇ ਹੋ ਕਿ ਠੀਕ ਹੋ ਗਈ, ਕੰਮ ਠੀਕ ਚਲਦਾ ਹੈ; ਓਹ ਐਡੀ ਅਮੀਰ ਆਈ, ਤੁਸੀਂ ਝਾਕੇ ਵੀ ਨਹੀਂ। ਕੀ ਗੱਲ ਹੈ?"

ਕਹਿੰਦੇ, "ਸੰਤੋ! ਉਹ ਠਗਣੀ ਹੈ, ਆਪਾਂ ਨੂੰ ਠੱਗ ਲਏਗੀ। ਜਾਣ ਦਿਓ ਉਸ ਨੂੰ।"

ਕਹਿੰਦੇ, "ਮਹਾਰਾਜ! ਸਾਨੂੰ ਕਿਵੇਂ ਪਤਾ ਲੱਗੇ?"

ਕਹਿੰਦੇ, "ਬੁਲਾ ਕੇ ਪੁਛ ਲਓ।"

ਬੁਲਾ ਲਿਆ, ਕਹਿੰਦੇ, "ਕੌਣ ਹੈਂ ਤੂੰ?"

ਕਹਿੰਦੀ, "ਮੈਂ ਮਾਇਆ ਹਾਂ, ਇਸਤ੍ਰੀ ਦਾ ਰੂਪ ਧਾਰ ਕੇ ਆਈ ਹਾਂ।"

ਕਹਿੰਦੇ, "ਕੋਈ ਕੌਤਕ ਦਿਖਾ ਸਕਦੀ ਹੈਂ?"

ਕਹਿੰਦੀ, "ਚਲੋ! ਮੈਂ ਇਹੋ ਜਿਹੀ ਸੇਵਾ ਬਹੁਤ ਕਰਨ ਜਾਣਦੀ ਹਾਂ।"

ਜੰਗਲ ਵਿਚ ਲੈ ਗਈ। ਕਹਿੰਦੀ, "ਇਥੇ ਬਹਿ ਜਾਓ ਤੁਸੀਂ, ਹੁਣ ਦੇਖਣਾ ਤੁਸੀਂ, ਮੈਂ ਕੀ ਕਰਦੀ ਹਾਂ।"

ਚਾਰ ਮਿੱਤਰ ਤੁਰੇ ਆਉਂਦੇ ਨੇ ਤੇ ਉਥੇ ਸਾਹਮਣੇ ਖੜ੍ਹੀ ਹੈ ਤੇ ਦੇਖਦੇ-ਦੇਖਦੇ ਗਾਇਬ ਹੋ ਗਈ। ਇਕ ਥੈਲੀ ਬਣ ਗਈ, ਉਹ ਸੋਨੇ ਦੀਆਂ ਮੋਹਰਾਂ ਦੀ ਭਰੀ ਪਈ ਹੈ, ਵੱਡੀ ਲੰਮੀ ਥੈਲੀ ਹੈ।

ਚਾਰਾਂ ਨੇ ਦੇਖੀ। ਇਕ ਕਹਿੰਦਾ ਕਿ ਉਹ ਦੇਖੋ ਕੁਝ ਪਿਆ ਹੈ, ਬਾਹਰ ਸੋਨਾ ਚਮਕਦਾ ਹੈ ਸੋਨਾ। ਕਹਿੰਦੇ, "ਲੈ ਭਾਈ! ਆਪਾਂ ਨੱਠ ਕੇ ਨਾ ਪਓ ਇਕੱਲਾ-ਇਕੱਲਾ, ਚਾਰੇ ਹੀ ਅਸੀਂ ਸਾਂਝੀ ਕਰ ਲਓ ਤੇ ਚਾਰ ਹਿੱਸੇ ਕਰਾਂਗੇ। ਜਾ ਕੇ ਦੇਖਿਆ ਤਾਂ ਖੁਸ਼ ਹੋ ਗਏ ਕਿ ਐਨਾ ਤਾਂ ਸਾਰੀ ਜ਼ਿੰਦਗੀ 'ਚ ਕਮਾਇਆ ਨਹੀਂ ਜਾਣਾ। ਇਕ ਪਾਸੇ ਹੋ ਗਏ - ਜੰਗਲ ਵਿਚ ਨੂੰ ਕਿ ਜਿਸ ਦਾ ਪੈਸਾ ਹੈ ਕਿਤੇ ਨੱਠ ਕੇ ਨਾ ਆ ਜਾਵੇ ਘੋੜੇ ਤੇ, ਪੈਸਾ ਵੀ ਕਿਸੇ ਤਕੜੇ ਬੰਦੇ ਦਾ ਹੈ ਜਿਹੜਾ ਐਨਾ ਗਿਰਿਆ ਹੈ, ਐਵੇਂ ਤਲਾਸ਼ੀ ਲੈ ਲਏਗਾ। ਉਹ ਜੰਗਲ 'ਚ ਹੋ ਗਏ ਕਿ ਲੈ ਭਾਈ ਵੰਡ ਲਈਏ। ਸਾਰਿਆਂ ਦਾ ਦਿਲ ਧੱਕ-ਧੱਕ ਕਰੀ ਜਾਂਦਾ ਹੈ ਖੁਸ਼ੀ ਨਾਲ।

ਕਹਿੰਦੇ ਐਂ ਕਰੋ, ਅਰਾਮ ਨਾਲ ਗਿਣਾਂਗੇ, ਅਜੇ ਤਾਂ ਸਾਹ ਨਾਲ ਸਾਹ ਹੀ ਨਹੀਂ ਰਲਦਾ ਤੇ ਆਪਾਂ ਰੋਟੀ ਖਾ ਲਈਏ। ਲਓ ਆਹ ਇਕ ਮੋਹਰ ਕੱਢ ਕੇ ਲੈ ਜਾਓ ਇਸ ਦੇ ਵਿਚੋਂ, ਜਾ ਕੇ ਵਧੀਆ ਪ੍ਰਸ਼ਾਦਾ ਬਣਾ ਕੇ ਲਿਆਓ। ਅਸੀਂ ਦੋ ਇਥੇ ਬੈਠੇ ਹਾਂ, ਦੋ ਤੁਸੀਂ ਜਾਓ। ਦੋ ਚਲੇ ਗਏ ਤੇ ਚੁੱਪ ਕਰੀ ਜਾਂਦੇ ਨੇ, ਨਾ ਉਹ ਉਸ ਦੇ ਨਾਲ ਬੋਲਦਾ ਹੈ, ਨਾ ਉਹ ਉਸ ਦੇ ਨਾਲ ਬੋਲਦਾ ਹੈ। ਕਹਿੰਦੇ, "ਯਾਰ! ਬੋਲ-ਚਾਲ ਹੀ ਖਤਮ ਹੋ ਗਈ ਜਦੋਂ ਦਾ ਸੋਨਾ ਮਿਲਿਆ ਹੈ, ਸੋਚ ਹੀ ਪੈ ਗਈ।"

ਕਹਿੰਦਾ, "ਕੀ ਸੋਚਦਾ ਹੈਂ?"

ਕਹਿੰਦਾ, "ਤੂੰ ਵੀ ਕੀ ਸੋਚਦਾ ਹੈਂ? ਖਬਰੇ (ਪਤਾ ਨਹੀਂ) ਆਪਣੀ ਦੋਹਾਂ ਦੀ ਸੋਚ ਰਲ ਹੀ ਜਾਏ।

ਕਹਿੰਦੈ, "ਸਹੁੰ ਖਾਹ! ਜੇ ਨਾ ਰਲੀ ਤਾਂ ਅਗਾਹਾਂ ਨਾ ਗੱਲ ਕਰੀਂ।"

ਕਹਿੰਦਾ, "ਅੱਛਾ ਸਹੁੰ ਖਾਂਦਾ ਹਾਂ।"

ਕਹਿੰਦਾ, "ਮੈਂ ਇਹ ਸੋਚਦਾ ਹਾਂ ਕਿ ਆਪਾਂ ਦੋਵੇਂ ਕਿਉਂ ਨਾ ਰੱਖ ਲਈਏ?"

ਕਹਿੰਦਾ, "ਮੈਂ ਵੀ ਆਹੀ ਸੋਚਦਾ ਜਾਂਦਾ ਹਾਂ ਕਿ ਐਨਾ ਤਾਂ ਬਣਨਾ ਹੀ ਨਹੀਂ ਕਦੇ। ਇਹ ਤਾਂ ਪੁੱਤ-ਪੋਤਿਆਂ ਤੱਕ ਜਾਏਗਾ। ਫੇਰ ਤਰਕੀਬ.....?"

ਕਹਿੰਦਾ, "ਤਰਕੀਬ! ਆਪਾਂ ਰੋਟੀ ਖਾ ਚਲਦੇ ਹਾਂ ਤੇ ਉਨ੍ਹਾਂ ਦੀ ਰੋਟੀ ਵਿਚ ਜ਼ਹਿਰ ਪਵਾ ਕੇ ਲੈ ਜਾਂਦੇ ਹਾਂ ਤੇਜ਼-ਤੇਜ਼ ਬੁਰਕੀ ਮੂੰਹ 'ਚ ਪਾਉਣਗੇ ਤੇ ਉਦੋਂ ਹੀ ਮਰ ਜਾਣਗੇ?"

ਏਧਰ ਤਾਂ ਇਹ ਹੋ ਰਿਹਾ ਹੈ। ਉਧਰਲੇ ਪਾਸੇ ਉਹ ਚੁੱਪ ਕਰੇ ਬੈਠੇ ਨੇ।

ਇਕ ਕਹਿੰਦਾ, "ਯਾਰ! ਕੋਈ ਗੱਲ ਹੀ ਨਹੀਂ ਕਰਦਾ, ਪੈਸਾ ਤਾਂ ਕੀ ਲੱਭ ਗਿਆ ਤੇਰੀ ਬਾਤ-ਚੀਤ ਹੀ ਹਟ ਗਈ; ਕੀ ਸੋਚੀ ਜਾਂਦਾ ਹੈਂ?"

ਦੂਜਾ ਕਹਿੰਦਾ, "ਸੋਚਦਾ ਤਾਂ ਮੈਂ ਬਹੁਤ ਕੰਮ ਦੀ ਗੱਲ ਹਾਂ ਪਰ ਪਤਾ ਨਹੀਂ ਤੇਰੇ ਫਿੱਟ ਬੈਠੇ ਜਾਂ ਨਾ।"

ਕਹਿੰਦਾ, "ਦੱਸ ਤਾਂ ਸਹੀ।"

ਕਹਿੰਦਾ, "ਜੇ ਆਪਾਂ ਹੀ ਰੱਖ ਲਈਏ ਦੋਵੇਂ?"

ਕਹਿੰਦਾ, "ਮੈਂ ਵੀ ਏਹੀ ਸੋਚ ਰਿਹਾ ਸੀ।"

ਕਹਿੰਦਾ, "ਫੇਰ ਵਿਉਂਤ ਕਿਵੇਂ ਬਣੇ?"

ਕਹਿੰਦਾ, "ਰੋਟੀ ਲੈਣ ਭੇਜੇ ਨੇ, ਜੰਗਲ ਹੈ, ਉਹਦੇ ਸਾਹਮਣੇ ਨਦੀ ਚਲਦੀ ਹੈ। ਕਿਸੇ ਨੂੰ ਨਹੀਂ ਪਤਾ ਜਦੋਂ ਆਪਾਂ ਚਾਰੇ ਤੁਰੇ ਹਾਂ, ਇਕੱਲੇ-ਇਕੱਲੇ ਰਲੇ ਹਾਂ ਅੱਗੇ ਆ ਕੇ। ਤੇ ਜਦੋਂ ਰੋਟੀ ਰੱਖਣ ਲੱਗਣ, ਤਲਵਾਰ ਕੱਢ

ਰੱਖੀਂ, ਆਪਾਂ ਗਰਦਨਾਂ ਉਤੇ ਮਾਰਾਂਗੇ, ਮੁੰਡੀਆਂ ਵੱਢ ਕੇ, ਘੜੀਸ ਕੇ ਨਦੀ ਵਿਚ ਸੁੱਟ ਦਿਆਂਗੇ, ਫੇਰ ਆਪਾਂ ਵੰਡ ਲਵਾਂਗੇ।"

ਹੁਣ ਵਿਓਂਤਾਂ ਬਣ ਗਈਆਂ ਤੇ ਓਧਰਲੇ ਪਾਸਿਓਂ ਉਹ ਰੋਟੀ ਲੈ ਕੇ ਆ ਗਏ।

ਕਹਿੰਦੇ, "ਲਓ ਭਾਈ! ਬਹੁਤ ਹੀ ਸਵਾਦੂ ਭੋਜਨ ਹੈ।"

ਉਹ ਕਹਿੰਦੇ, "ਰੱਖ ਦਿਓ ਇਥੇ।"

ਜਦੋਂ ਰੱਖਣ ਲੱਗੇ ਦੋਹਾਂ ਨੇ ਹੀ ਉਨ੍ਹਾਂ ਦੀਆਂ ਗਰਦਨਾਂ ਵੱਢ ਦਿੱਤੀਆਂ ਤੇ ਲੱਤਾਂ ਤੋਂ ਘੜੀਸ ਕੇ ਸੁੱਟ ਦਿੱਤਾ ਪਾਣੀ ਵਿਚ।

ਕਹਿੰਦੇ, ਲਓ ਹੁਣ ਰੋਟੀ ਖਾ ਲਈਏ ਆਪਾਂ। ਰੋਟੀ ਦੀਆਂ ਚਾਰ-ਚਾਰ ਬੁਰਕੀਆਂ ਖਾਧੀਆਂ, ਉਸ ਦੇ ਵਿਚ ਜ਼ਹਿਰ ਐਨੀ ਤੇਜ਼ ਸੀ ਕਿ ਉਥੇ ਹੀ ਲੁੜਕ ਗਏ। ਮਾਇਆ ਉਠ ਕੇ, ਖੜ੍ਹੀ ਹੋ ਕੇ ਸੰਤਾਂ ਕੋਲ ਆ ਗਈ।

ਕਹਿੰਦੀ, "ਦੇਖਿਆ ਮੇਰਾ ਕੌਤਕ? ਐਸ ਤਰ੍ਹਾਂ ਠਗਦੀ ਹਾਂ, ਮੈਂ ਐਂ ਮਾਰਦੀ ਹਾਂ ਸੰਸਾਰ ਨੂੰ।"

***ਆਥਿ ਹੋਇ ਤ ਮੁਗਧੁ ਸਿਆਨਾ॥***
***ਭਗਤਿ ਬਿਹੂਨਾ ਜਗੁ ਬਉਰਾਨਾ॥*** ***ਪੰਨਾ - 931***

***ਸੰਪੈ ਕਉ ਈਸਰੁ ਧਿਆਈਐ॥***
***ਸੰਪੈ ਪੁਰਬਿ ਲਿਖੇ ਕੀ ਪਾਈਐ॥***
***ਸੰਪੈ ਕਾਰਣਿ ਚਾਕਰ ਚੋਰ॥*** ***ਪੰਨਾ - 937***

ਚਾਕਰ ਬਣਦਾ ਹੈ, ਨੌਕਰੀਆਂ ਕਰਦਾ ਹੈ ਆਦਮੀ ਜਾ ਕੇ। ਕਹਿੰਦੇ, ਕੇਸਾਂ ਵਾਲਾ ਨਹੀਂ ਅਸੀਂ ਰਖਣਾ। ਕਹਿੰਦਾ, ਮੈਂ ਮੁਨਾ ਦਿੰਦਾ ਹਾਂ ਮਿੰਟ ਲਗਦਾ ਹੈ। ਕਿਰਪਾਨ ਨਹੀਂ ਚਾਹੀਦੀ। ਕਹਿੰਦਾ, ਇਹ ਵੀ ਲਾਹ ਦਿੰਦਾ ਹਾਂ। ਚੋਰੀਆਂ ਕਰਦਾ ਹੈ।

***ਚੋਰ ਕੀ ਹਾਮਾ ਭਰੇ ਨ ਕੋਇ॥***
***ਚੋਰੁ ਕੀਆ ਚੰਗਾ ਕਿਉ ਹੋਇ॥*** ***ਪੰਨਾ - 662***

***ਸੰਪੈ ਸਾਥਿ ਨ ਚਾਲੈ ਹੋਰ॥*** ***ਪੰਨਾ - 937***

ਮਹਾਰਾਜ ਗੁਰੂ ਨਾਨਕ ਪਾਤਸ਼ਾਹ ਫੁਰਮਾਉਂਦੇ ਨੇ ਕਿ -

***ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥***
***ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*** ***ਪੰਨਾ - 417***

ਸੋ ਮਾਇਆ ਬੁਰੀ ਨਹੀਂ ਹੈ, ਮਾਇਆ ਦੀ ਵਰਤੋਂ ਬੁਰੀ ਹੈ ਕਿਉਂਕਿ ਆਦਮੀ ਐਨਾ ਅੰਨ੍ਹਾਂ ਹੋ ਜਾਂਦਾ ਹੈ ਉਸ ਨੂੰ ਪਤਾ ਹੀ ਨਹੀਂ ਰਹਿੰਦਾ। ਜੇ ਮਾਇਆ ਦੀ ਵਰਤੋਂ ਸ਼ੁਧ ਕਰੇ ਫੇਰ ਇਹ ਕੰਮ ਵੀ ਆਉਂਦੀ ਹੈ। ਦਾਨ ਕਰ ਦਿੱਤਾ, ਅਗਲੇ ਜਨਮ ਦੇ ਅੰਦਰ ਬਣਿਆ-ਬਣਾਇਆ ਠਾਠ ਮਿਲ ਜਾਏਗਾ। ਜੇ ਦਾਨ ਨਹੀਂ ਕਰਿਆ ਤਾਂ ਇਹ ਕਿਸੇ ਕੰਮ ਨਹੀਂ ਆਉਂਦੀ। ਮਹਾਰਾਜ ਐਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ -*** ***ਦਾਨ ਪੁੰਨ ਨਹੀਂ ਸੰਤਨ ਸੇਵਾ,***
***ਮਾਇਆ ਕੰਮ ਨਾ ਆਈ -2, 2.***
***ਮਾਇਆ ਕੰਮ ਨ ਆਈ -4, 2.***
***ਦਾਨ ਪੁੰਨ ਨਹੀਂ ਸੰਤਨ ਸੇਵਾ,......... -2.***

***ਧਾਇ ਧਾਇ ਕ੍ਰਿਪਨ ਸ੍ਰਮੁ ਕੀਨੋ .......॥*** ***ਪੰਨਾ - 712***

ਕਹਿੰਦੇ ਦਿਨ ਰਾਤ ਦੌੜਿਆ ਹੀ ਫਿਰਦਾ ਹੈ ਪੈਸੇ ਵਾਸਤੇ।

.......... *ਇਕਤ੍ਰ ਕਰੀ ਹੈ ਮਾਇਆ॥* *ਪੰਨਾ - 712*

ਬੈਂਕ ਵਿਚ ਜੋੜੀ ਜਾਂਦਾ ਹੈ ਕਿ ਹੁਣ ਦਸ ਹਜ਼ਾਰ, ਵੀਹ ਹਜ਼ਾਰ ਹੋ ਗਿਆ, ਦੋ ਲੱਖ ਹੋ ਗਿਆ, ਦੱਸ ਲੱਖ ਹੋ ਗਿਆ, ਇਕੱਠਾ ਹੀ ਕਰਦਾ ਚਲਿਆ ਜਾਂਦਾ ਹੈ। ਮਹਾਰਾਜ ਕਹਿੰਦੇ -

*ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ॥* *ਪੰਨਾ - 712*

ਕੀ ਫਾਇਦਾ ਹੋਇਆ, ਓਧਰ ਭਜਨ ਵੀ ਛੱਡਿਆ ਤੇ ਇਹ ਤਾਂ ਬੈਂਕ ਵਿਚ ਧਰੀ-ਧਰਾਈ ਰਹਿ ਜਾਣੀ ਹੈ। ਕੋਠੀਆਂ ਪਾ ਲਈਆਂ, ਇਥੇ ਹੀ ਰਹਿ ਜਾਣੀਆਂ ਨੇ, ਕਿਸੇ ਕੰਮ ਤਾਂ ਨਾ ਆਈਆਂ ਨਾ!

ਇਕ ਸੇਠ ਸੀ, ਉਸ ਨੇ ਮਹਾਂਪੁਰਸ਼ਾਂ ਤੋਂ ਐਸੇ ਬਚਨ ਸੁਣੇ ਤੇ ਉਸ ਦੇ ਮਨ ਵਿਚ ਖਿਆਲ ਆਇਆ ਕਿ ਪੈਸਾ ਤਾਂ ਬਹੁਤ ਕਮਾ ਲਿਆ, ਚਲੋ ਥੋੜ੍ਹਾ-ਬਹੁਤਾ ਕੱਢ ਦੇਈਏ ਤੇ ਸੰਤ ਕਹਿੰਦੇ ਨੇ, ਅਗਾਹਾਂ ਦਰਗਾਹ ਵਿਚ ਕੰਮ ਆਏਗਾ, ਤੇਰਾ ਦਿਤਾ ਹੋਇਆ ਹੀ ਅੱਗੇ ਮਿਲਦਾ ਹੈ - ਬੀਜਿਆ ਹੋਇਆ -

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥* *ਪੰਨਾ - 134*

ਬੀਜ ਲੈ ਜਿਹੜਾ ਕੁਝ ਬੀਜਣਾ ਹੈ, ਓਹੀ ਮਿਲਣਾ ਹੈ, ਬਿਨਾ ਬੀਜੇ ਨਹੀਂ ਮਿਲਣਾ। ਚੰਗੇ ਕੰਮ ਬੀਜ ਲੈ, ਚੰਗਾ ਮਿਲ ਜਾਏਗਾ; ਮਾੜੇ ਕੰਮ ਬੀਜ ਲੈ ਮਾੜਾ ਮਿਲ ਜਾਏਗਾ, ਦਾਨ-ਪੁੰਨ ਕਰ ਲੈ ਲੱਖਾਂ ਗੁਣਾਂ ਹੋ ਕੇ ਮਿਲ ਜਾਏਗਾ। ਸੋ ਏਸ ਤਰ੍ਹਾਂ ਚਾਰ ਮੁੰਡੇ ਸੀ ਉਸਦੇ ਤੇ ਪੰਜ ਹਿੱਸੇ ਕਰ ਲਏ ਧਨ ਦੇ। ਕੋਠੀਆਂ ਵਗੈਰਾ ਬਹੁਤ ਸਨ। ਇਕ-ਇਕ ਕੋਠੀ ਸਾਰਿਆਂ ਨੂੰ ਦੇ ਦਿਤੀ, ਪੰਜਵੀਂ ਕੋਠੀ ਆਪ ਲੈ ਲਈ, ਪੰਜਵਾਂ ਹਿੱਸਾ ਪੈਸੇ ਦਾ ਆਪ ਲੈ ਲਿਆ। ਰਹਿਣ ਲੱਗ ਗਿਆ ਤੇ ਸੋਚੀ ਜਾਂਦਾ ਹੈ ਕਿ ਦਾਨ ਇਥੇ ਕਰਾਂ ਜਾਂ ਓਥੇ ਕਰਾਂ। ਨੁਕਸ ਕੱਢੀ ਜਾਂਦਾ ਹੈ ਕਿ ਉਥੇ ਤਾਂ ਆਹ ਗੱਲ ਹੈ, ਉਥੇ ਓਹ ਗੱਲ ਹੈ, ਪਸੰਦ ਹੀ ਨਹੀਂ ਆਉਂਦਾ ਕੋਈ। ਅਖੀਰ ਕਰਦੇ-ਕਰਦੇ ਇਸ ਗੱਲ ਤੋਂ ਡਰਦੇ ਨੇ ਕਿ ਕਿਤੇ ਚੋਰ ਨਾ ਲੈ ਜਾਣ, ਉਸ ਨੇ ਕੰਧ ਵਿਚ ਇਕ ਆਲਾ ਬਣਾ ਕੇ, ਰੱਖਣਾ ਬਣਾ ਲਿਆ ਤੇ ਉਸ ਦੇ ਉਤੇ ਇੱਟਾਂ ਲਾ ਕੇ ਬੰਦ ਕਰ ਲਿਆ ਤੇ ਉਸ ਦੇ ਵਿਚ ਰੱਖ ਦਿਤਾ ਜੋ ਵੀ ਧਨ ਸੀ ਤੇ ਏਧਰ ਇਹ ਬਿਮਾਰ ਹੋ ਗਿਆ ਤੇ ਜਦੋਂ ਜ਼ਿਆਦਾ ਹੋਇਆ ਤਾਂ ਸਾਰਾ ਭਾਈਚਾਰਾ ਆ ਗਿਆ ਕਿ ਭਾਈ ਹੁਣ ਇਹ ਜਾਣ ਵਾਲਾ ਹੈ ਸੇਠ, ਆਖਰੀ ਸਮਾਂ ਹੈ, ਕੋਈ ਬਚਨ ਕਰ ਲਈਏ ਤੇ ਮੁੰਡੇ ਵੀ ਚਾਰੇ ਖੜ੍ਹੇ ਨੇ। ਉਸ ਵੇਲੇ ਮੁੰਡਿਆਂ ਨੂੰ ਹੱਥ (ਇਸ਼ਾਰੇ) ਕਰਨ ਲੱਗ ਗਿਆ ਕੰਧ ਵੱਲ ਨੂੰ। ਲੋਕ ਕਹਿੰਦੇ ਭਾਈ ਸੇਠ ਕੁਝ ਕਹਿੰਦਾ ਹੈ, ਸਮਝੋ ਕੀ ਕਹਿੰਦਾ ਹੈ। ਮੁੰਡੇ ਖਚਰੇ ਸੀ, ਉਨ੍ਹਾਂ ਨੂੰ ਪਤਾ ਸੀ, ਬਾਪੂ ਨੇ ਦੱਸਿਆ ਹੋਇਆ ਸੀ ਕਿ ਇਥੇ ਪੈਸਾ ਹੈ ਮੇਰਾ ਰੱਖਿਆ ਹੋਇਆ ਤੇ ਇਹ ਕਹਿੰਦਾ ਹੁੰਦਾ ਸੀ ਕਿ ਮੈਂ ਪੁੰਨ ਕਰਨਾ ਹੈ, ਕਿਤੇ ਪੁੰਨ ਨਾ ਕਰ ਦੇਵੇ ਹੁਣੇ ਹੀ।

ਕਹਿੰਦੇ, "ਸਾਡਾ ਪਿਤਾ ਸੇਠ ਇਹ ਕਹਿੰਦਾ ਹੈ ਕਿ ਪੈਸਾ ਮੈਂ ਬਹੁਤ ਕਮਾਇਆ ਹੈ, ਆਹ ਦੇਖੋ ਕਿਹੋ ਜਿਹੀਆਂ ਕੋਠੀਆਂ ਪਾ ਦਿੱਤੀਆਂ।"

ਉਹ ਸੁਣਦਾ ਤਾਂ ਹੈ ਪਰ ਬੋਲ ਨਹੀਂ ਹੁੰਦਾ ਉਸ ਤੋਂ। ਉਠ ਨਹੀਂ ਹੁੰਦਾ ਤੇ ਫੇਰ ਖਿਝ ਗਿਆ ਤੇ ਖਿਝ ਕੇ ਜ਼ੋਰ-ਜ਼ੋਰ ਨਾਲ ਕੰਧ ਵੱਲ ਨੂੰ ਹੱਥ ਕਰਦਾ ਹੈ।

ਕਹਿੰਦੇ, ਦੇਖੋ ਹੁਣ ਕਹਿੰਦਾ ਹੈ ਕਿ ਮੈਂ ਹੁਣ ਚਲਿਆ ਹਾਂ ਤੇ ਸਾਰੀਆਂ ਕੋਠੀਆਂ ਇਥੇ ਹੀ ਰਹਿ ਗਈਆਂ ਨੇ, ਮੈਂ ਬੜੀ ਮਿਹਨਤ ਕਰਕੇ ਬਣਾਈਆਂ ਨੇ।"

ਉਹ ਗੱਲ ਹੀ ਨਹੀਂ ਹੋ ਸਕੀ, ਅਖੀਰ ਸੁਆਸ ਨਿਕਲ ਗਏ। ਗੁਰੂ ਮਹਾਰਾਜ ਕਹਿੰਦੇ ਪ੍ਰੇਮੀਆਂ! ਫੇਰ ਕੀ ਕਰੇਂਗਾ -

*ਮਨ ਕੀ ਮਨ ਹੀ ਮਾਹਿ ਰਹੀ॥*
*ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ॥* *ਪੰਨਾ - 631*

ਫੇਰ ਕਿਸੇ ਕੰਮ ਨਹੀਂ ਆਉਂਦੀ -

*ਧਾਇ ਧਾਇ ਕ੍ਰਿਪਨ ਸੂਮੁ ਕੀਨੋ ਇਕਤ੍ਰ ਕਰੀ ਹੈ ਮਾਇਆ॥*
*ਦਾਨੁ ਪੁੰਨੁ ਨਹੀ ਸੰਤਨ ਸੇਵਾ ਕਿਤ ਹੀ ਕਾਜਿ ਨ ਆਇਆ॥* *ਪੰਨਾ - 712*

ਸਗੋਂ ਉਲਟਾ ਜਿਹੜਾ ਮਾਇਆ ਨੂੰ ਪਿਆਰ ਕਰਦਾ ਹੈ ਉਸ ਦੀ ਗਤੀ ਮਾੜੀ ਹੁੰਦੀ ਹੈ -

*ਧਾਰਨਾ -* *ਨਰਕਾਂ ਨੂੰ ਲੈ ਜਾਏਗਾ,*
*ਮਾਇਆ ਦਾ ਪਿਆਰ ਬੁਰਾ ਹੈ -2, 2.*
*ਮਾਇਆ ਦਾ ਪਿਆਰ ਬੁਰਾ ਹੈ -2, 2.*
*ਨਰਕਾਂ ਨੂੰ ਲੈ ਜਾਏਗਾ, ........... -2.*

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*
*ਸੁਤ ਦਾਰਾ ਪਹਿ ਆਨਿ ਲੁਟਾਵੈ॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥*
*ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥*
*ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥*
*ਕਹਤੁ ਕਬੀਰੁ ਕੋਈ ਨਹੀ ਤੇਰਾ॥*
*ਹਿਰਦੈ ਰਾਮੁ ਕੀ ਨ ਜਪਹਿ ਸਵੇਰਾ॥* *ਪੰਨਾ - 656*

ਬੇਈਮਾਨੀਆਂ ਕਰਕੇ, ਠੱਗੀਆਂ ਕਰਕੇ, ਮਿਲਾਵਟਾਂ ਕਰਕੇ, ਧੋਖੇ ਦੇ ਕੇ, ਕਪਟ ਕਰਕੇ, ਬੇਅੰਤ ਕਿਸਮ ਦੇ ਛਲ ਕਰਕੇ ਪੈਸੇ ਲਿਆਉਂਦਾ ਹੈ ਤੇ ਸੁਤ (ਪੁੱਤਰ) ਦੇ ਕੋਲ ਤੇ ਦਾਰਾ (ਘਰਵਾਲੀ) ਕੋਲ ਆ ਕੇ ਲੁਟਾਉਂਦਾ ਹੈ। ਕਹਿੰਦੇ ਇਨ੍ਹਾਂ ਨੇ ਤਾਂ ਤੇਰਾ ਸਾਥ ਨਹੀਂ ਦੇਣਾ ਪ੍ਰੇਮੀਆ। ਜਿਥੇ ਲੇਖਾ ਦੇਣਾ ਹੈ ਉਥੇ ਤੂੰ ਇਕੱਲਾ ਹੀ ਹੋਏਂਗਾ।

ਗਰੀਬ ਬੰਦਿਆਂ ਤੋਂ ਤੂੰ ਰਿਸ਼ਵਤਾਂ ਲੈਂਦਾ ਹੈਂ। ਬੈਂਕ ਤੋਂ ਰੁਪਈਏ ਲਓ, ਕਹਿੰਦੇ ਜੀ! ਪੱਚੀ ਹਜ਼ਾਰ ਮਨਜ਼ੂਰ ਕਰ ਦਿੱਤਾ। ਮੈਂ ਕਿਹਾ, "ਮਿਲ ਗਿਆ?"

ਕਹਿੰਦੇ, "ਬੈਂਕ ਮੈਨੇਜਰ ਪੰਜ ਹਜ਼ਾਰ ਮੰਗਦਾ ਹੈ। ਵੀਹ ਹਜ਼ਾਰ ਦਿੰਦਾ ਹੈ। ਕਹਿੰਦਾ ਪੰਜ ਹਜ਼ਾਰ ਰਹਿਣ ਦੇ, ਪੱਚੀ ਤੇ ਦਸਤਖਤ ਕਰੋ।"

ਪੱਚੀ ਤੇ ਦਸਤਖਤ ਕਰ ਦਿੱਤੇ। ਪਤਾ ਹੈ ਨਹੀਂ ਕਿ ਦੇਣਾ ਕਿੰਨਾ ਔਖਾ ਹੋ ਜਾਣਾ ਹੈ ਫੇਰ। ਵਿਆਜ ਹੀ ਲੱਗ ਜਾਂਦਾ ਹੈ 18%; ਢਾਈ ਗੁਣਾ ਹੋ ਜਾਂਦਾ ਹੈ; ਫੇਰ ਜ਼ਮੀਨ ਵਿਕਦੀ ਹੈ। ਕਿਤੇ ਵੀ ਕੰਮ ਕਰ ਲਓ, ਕਿਤੇ ਵੀ ਕੋਈ ਇਕ ਮਹਿਕਮਾ ਨਹੀਂ, ਸਾਰੇ ਚੋਰਾਂ ਦੇ ਮਹਿਕਮੇ ਹੋ ਗਏ, ਠੱਗੀ ਹੀ ਠੱਗੀ ਹੋ ਗਈ, ਧੋਖਾ ਹੀ ਧੋਖਾ, ਦੁਨੀਆਂ ਦੁਖੀ ਹੋਈ ਪਈ ਹੈ। ਕਿਸੇ ਪਾਸੇ ਵੀ ਚੈਨ ਨਹੀਂ ਆਉਂਦੀ, ਅਮਨ ਦਾ ਸਾਹ ਨਹੀਂ ਆ ਰਿਹਾ। ਜਿਵੇਂ ਜੋਕਾਂ ਹੁੰਦੀਆਂ ਹਨ ਐਉਂ ਲੱਗ ਗਈਆਂ ਚਾਰੇ ਪਾਸੇ। ਕਹਿੰਦੇ ਫੇਰ ਹੋਏਗਾ ਕੀ?

ਆਇਆ ਖੜ੍ਹਾ ਹੈ ਬੁਢਾਪਾ, ਫੇਰ ਰੋਏਂਗਾ ਜਦੋਂ ਜਮਦੂਤਾਂ ਨੇ ਆ ਕੇ ਖਿੱਚ ਲਿਆ ਨਾ, ਫੇਰ ਔਖਾ ਹੋ ਜਾਏਂਗਾ। ਮਹਾਰਾਜ ਕਹਿੰਦੇ ਹੁਣ ਤਾਂ ਤੂੰ ਕਰੀ ਜਾਂਦਾ ਹੈਂ ਫੇਰ ਔਖਾ ਹੋ ਜਾਏਗਾ-

*ਧਾਰਨਾ -* *ਜਿੰਦੇ ਰੋਵੇਂਗੀ ਤੇ ਰੋ-ਰੋ ਪਛੋਤਾਵੇਂਗੀ,*
*ਫੇਰ ਤੇਰਾ ਕੋਈ ਨਾ ਬਣੇ -2, 2.*
*ਫੇਰ ਤੇਰਾ ਜੀ, ਕੋਈ ਨਾ ਬਣੇ -2, 2.*
*ਜਿੰਦੇ ਰੋਵੇਂਗੀ ਤੇ ਰੋ-ਰੋ ਪਛੋਤਾਵੇਂਗੀ,.. -2.*

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥* *ਪੰਨਾ – 464*

ਜਨਮ ਗਵਾ ਕੇ ਰੋਂਦਾ ਹੈ, ਫੇਰ ਜਦੋਂ ਕਹਿੰਦੇ ਨੇ ਇਥੇ ਥਾਂ ਨਹੀਂ ਮਿਲਣਾ ਜਾਹ! ਹੁਣ ਕੁਤਿਆਂ ਬਿੱਲਿਆਂ ਦੀ ਜੂਨੀ ਵਿਚ ਪੈ ਜਾ ਕੇ, ਕਹਿੰਦੇ ਨਰਕਾਂ ਨੂੰ ਲੈ ਜਾਂਦੀ ਹੈ ਤੇਰੀ ਕਰਨੀ –

*ਤਨੁ ਧਨੁ ਆਪਨ ਥਾਪਿਓ ਹਰਿ ਜਪੁ ਨ ਨਿਮਖ ਜਾਪਿਓ*
*ਅਰਥੁ ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ॥* *ਪੰਨਾ – 678*

ਤੇਰੇ ਨਾਲ ਤਾਂ ਕੁਝ ਜਾਣਾ ਹੀ ਨਹੀਂ ਹੈ। ਕਿਵੇਂ ਲੈ ਜਾਂਦੀ ਹੈ ਨਰਕਾਂ ਨੂੰ? ਜਿਹੜਾ ਸਾਰੀ ਜ਼ਿੰਦਗੀ ਪੈਸਾ-ਪੈਸਾ, ਕੋਠੀਆਂ, ਜ਼ਮੀਨ-ਜ਼ਮੀਨ ਕਰਦਾ ਮਰ ਜਾਏਗਾ ਉਸ ਦੀ ਗਤੀ ਮਾੜੀ ਹੁੰਦੀ ਹੈ।

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥* *ਪੰਨਾ – 526*

ਸੱਪ ਬਣ ਜਾਏਂਗਾ। ਗੁਰੂ ਛੇਵੇਂ ਪਾਤਿਸ਼ਾਹ ਮਹਾਰਾਜ ਫਿਰੋਜ਼ਪੁਰ ਜ਼ਿਲ੍ਹੇ ਦੇ ਇਕ ਪਿੰਡ ਲਧਾਈਕੇ ਦੇ ਬਾਹਰ ਖੜ੍ਹੇ ਨੇ ਰੋਹੀ ਵਿਚ। ਆਲੇ-ਦੁਆਲੇ ਸਰਕੜੇ ਖੜ੍ਹੇ ਨੇ। ਸਰਕੜਿਆਂ ਵਿਚ ਐਂ ਹੋ ਰਿਹਾ ਹੈ ਜਿਵੇਂ ਦੋ ਸਾਂਢ ਭਿੜਦੇ ਹੁੰਦੇ ਨੇ। ਸਿੱਖ ਕਹਿੰਦੇ, "ਏਧਰ ਮਹਾਰਾਜ ਪਤਾ ਨਹੀਂ ਕੀ ਖੜਕਾ ਹੋ ਰਿਹਾ ਹੈ? ਦੇਖੀਏ?"

ਮਹਾਰਾਜ ਕਹਿੰਦੇ, "ਕੋਈ ਨਾ, ਇਥੇ ਹੀ ਆ ਜਾਣਾ ਹੈ ਖੜਕੇ ਨੇ।"

ਦੇਖਦੇ-ਦੇਖਦੇ ਇਕ ਬਹੁਤ ਵੱਡੀ ਸਰ੍ਹਾਲ ਨਿਕਲੀ। ਜਿਥੇ ਸਾਡੀਆਂ ਜ਼ਮੀਨਾਂ ਸੀ ਸਾਧ ਸੰਗਤ ਜੀ! ਉਥੇ 18 ਇੰਚ ਚੌੜੀਆਂ ਤੇ 22 ਫੁੱਟ ਲੰਮੀਆਂ ਸਰ੍ਹਾਲਾਂ ਸੀ, ਬੱਕਰੀ ਨੂੰ ਸਾਬਤੀ ਨੂੰ ਨਿਘਾਰ ਜਾਂਦੀਆਂ ਸੀ, ਹਿਰਨ ਪੇਟ 'ਚ ਪਏ ਹੁੰਦੇ, 3-3 ਜਾਨਵਰ ਪੇਟ 'ਚੋਂ ਕੱਢੇ। ਉਹ ਜਿਸ ਵਕਤ ਮਹਾਰਾਜ ਵੱਲ ਨੂੰ ਆ ਰਹੀ ਹੈ, ਸਿੱਖ ਕਹਿੰਦੇ, "ਸੱਚੇ ਪਾਤਸ਼ਾਹ! ਤੁਹਾਡੇ ਵੱਲ ਨੂੰ ਆ ਰਹੀ ਹੈ।" ਕਹਿੰਦੇ, "ਆ ਜਾਣ ਦਿਓ।" ਜਦੋਂ ਨੇੜੇ ਆਈ, ਮਹਾਰਾਜ ਨੇ ਚਰਨ ਛੁਹਾ ਦਿੱਤਾ। ਚਰਨ ਛੂੰਹਦੀ ਸਾਰ ਕੀ ਦੇਖਦੇ ਨੇ ਧੂੰਆਂ ਜਿਹਾ ਨਿਕਲਣਾ ਸ਼ੁਰੂ ਹੋ ਗਿਆ ਉਸ ਦੇ ਵਿਚੋਂ, ਕੁਝ ਚਾਨ੍ਹਣਾ ਜਿਹਾ ਤੇ ਮਨੁੱਖ ਵਰਗੀ ਸ਼ਕਲ ਬਣ ਗਈ।

ਕਹਿੰਦੇ, "ਸੱਚੇ ਪਾਤਸ਼ਾਹ! ਇਹ ਕੌਣ ਹੋਇਆ?"

ਮਹਾਰਾਜ ਕਹਿੰਦੇ, "ਭਾਈ! ਕੌਣ ਹੈਂ ਤੂੰ? ਸੰਗਤ ਨੂੰ ਆਪਣਾ ਪਰਿਚਯ ਦੇ।"

ਕਹਿੰਦਾ, "ਮਹਾਰਾਜ! ਮੈਂ ਗੁਰੂ ਸੀ, ਕੱਚਾ ਗੁਰੂ, ਪਖੰਡੀ ਗੁਰੂ ਤੇ ਮੈਂ ਪੈਸਾ ਹੀ ਪੈਸਾ ਚਾਹੁੰਦਾ ਸੀ ਕਿ ਤੂੰ ਵੀ ਦਸਵੰਧ ਦੇਹ, ਤੂੰ ਵੀ ਦੇਹ। ਦਸਵੰਧ ਲੈਂਦਾ-ਲੈਂਦਾ ਮੈਂ ਕੋਈ ਨੇਕੀ ਦਾ ਕੰਮ ਨਹੀਂ ਸੀ ਕਰਦਾ, ਆਪਣੀ ਐਸ਼ੋ-ਇਸ਼ਰਤ ਤੇ ਪੈਸੇ ਖਰਚਦਾ ਰਿਹਾ ਤੇ ਮਰਨ ਵੇਲੇ ਬੇਅੰਤ ਧਨ ਮੇਰਾ ਜਮ੍ਹਾਂ ਸੀ। ਮੇਰੀ ਸੁਰਤ ਪੈਸੇ ਵਿਚ ਰਹਿ ਗਈ ਤੇ ਮੈਂ ਸੱਪ ਬਣ ਗਿਆ। ਮਹਾਰਾਜ! ਮੈਂ ਬਹੁਤ ਦੁਖੀ ਹੋਇਆ। ਜਿਹੜੇ ਮੇਰੇ ਚੇਲੇ ਸੀ ਉਹ ਮੇਰਾ ਧਿਆਨ ਧਰਦੇ ਸੀ, ਹੁਣ ਉਹ ਮੇਰੇ ਸਰੀਰ ਵਿਚ ਕੀੜੇ ਬਣ ਕੇ ਰਹਿੰਦੇ ਨੇ ਤੇ ਮਹਾਰਾਜ! ਇਨ੍ਹਾਂ ਤੇ ਵੀ ਕ੍ਰਿਪਾ ਕਰੋ।"

ਮਹਾਰਾਜ ਨੇ ਉਨ੍ਹਾਂ ਤੇ ਵੀ ਕਿਰਪਾ ਕਰ ਦਿਤੀ। ਕੀ ਦਿਤਾ ਸੁਖ ਪੈਸੇ ਨੇ, ਸੱਪ ਬਣਾ ਦਿੱਤਾ।

*ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥* *ਪੰਨਾ – 526*

*ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸੂਕਰ ਜੋਨਿ ਵਲਿ ਵਲਿ ਅਉਤਰੈ॥* *ਪੰਨਾ – 526*

ਸੂਰ ਬਣ ਜਾਂਦਾ ਹੈ ਜਿਹੜਾ ਬੱਚਿਆਂ ਦਾ ਧਿਆਨ ਧਰਦਾ ਹੈ ਕਿ ਮੇਰੇ ਲੜਕਾ ਨਹੀਂ ਹੋਇਆ, ਜੋੜੀ ਬਣ ਜਾਵੇ, ਇਕ ਹੈ। ਜੇ ਉਹ ਮਰ ਜਾਵੇ ਤਾਂ ਸੂਰੀ ਬਣਦਾ ਹੈ, 12-12 ਜੰਮਦੇ ਨੇ ਇਕੱਠੇ ਹੀ - 6-6 ਮਹੀਨੇ ਬਾਅਦ।

*ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬੇਸਵਾ ਜੋਨਿ ਵਲਿ ਵਲਿ ਅਉਤਰੈ॥* *ਪੰਨਾ - 526*

ਇਸਤ੍ਰੀ ਵਿਚ ਧਿਆਨ ਰਹਿ ਜਾਵੇ ਵੇਸਵਾ ਬਣ ਜਾਂਦਾ ਹੈ।

*ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਪ੍ਰੇਤ ਜੋਨਿ ਵਲਿ ਵਲਿ ਅਉਤਰੈ॥* *ਪੰਨਾ - 526*

ਜਾਇਦਾਦ ਵਿਚ ਜੇ ਧਿਆਨ ਰਹਿ ਜਾਵੇ - ਕੋਠੀਆਂ ਵਿਚ, ਜ਼ਮੀਨ ਜਾਇਦਾਦ ਵਿਚ ਤਾਂ ਪ੍ਰੇਤ ਬਣ ਜਾਂਦਾ ਹੈ -

ਜੇ ਰੱਬ ਨਾਲ ਪਿਆਰ ਹੈ -

*ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥* *ਪੰਨਾ - 526*

ਵਾਹਿਗੁਰੂ ਉਸ ਦੇ ਹਿਰਦੇ ਵਿਚ ਵਸ ਜਾਂਦਾ ਹੈ ਤੇ ਸਿੱਧਾ ਹੀ ਸਚਖੰਡ ਨੂੰ ਜਾਂਦਾ ਹੈ। ਮਹਾਰਾਜ ਕਹਿੰਦੇ ਇਹ ਨਰਕਾਂ ਨੂੰ ਲੈ ਜਾਂਦੀ ਹੈ ਜੇ ਇਸ ਦੀ ਵਰਤੋਂ ਗਲਤ ਕਰੇ। ਪਿਆਰ ਨਾ ਪਾ ਇਸ ਦੇ ਨਾਲ ਇਹ ਤਾਂ -

*ਦਮੜਾ ਤਿਸੀਕਾ ਜੋ ਖਰਚੈ ਅਰ ਖਾਏ॥*
*ਦੇਵੈ ਦਿਲਾਵੈ ਰਜਾਵੈ ਖੁਦਾਇ॥*
*ਹੋਤਾ ਨ ਰਾਖੈ ਅਕੇਲਾ ਨ ਖਾਇ॥*
*ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥* *ਨਸੀਹਤਨਾਮਾ*

ਵਾਧੂ ਦਿਤਾ ਹੈ ਪ੍ਰਮੇਸ਼ਰ ਨੇ ਤਾਂ ਭਲੇ ਦੇ ਕੰਮ ਕਰ ਲੈ, ਜੋ ਤੇਰੇ ਨਾਲ ਜਾਂਦਾ ਹੈ, ਨਹੀਂ ਤਾਂ ਨਾਲ ਨਹੀਂ ਜਾਂਦਾ ਇਹ ਧਨ -

*ਬਾਬਾ ਮਾਇਆ ਸਾਥਿ ਨ ਹੋਇ॥*
*ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥* *ਪੰਨਾ - 595*

ਤੇ ਮਾਇਆ ਹੀ ਸਾਰੇ ਝਗੜਿਆਂ ਦਾ ਕਾਰਨ ਹੈ ਕਹਿੰਦੇ -

*ਮਾਇਆ ਸੰਚਿ ਰਾਜੇ ਅਹੰਕਾਰੀ॥*
*ਮਾਇਆ ਸਾਥਿ ਨ ਚਲੈ ਪਿਆਰੀ॥* *ਪੰਨਾ - 1342*

ਪਿਆਰੀ ਕਰਕੇ ਤਾਂ ਰੱਖ ਲਈ ਸਾਰਿਆਂ ਤੋਂ ਜ਼ਿਆਦਾ ਪਰ ਨਾਲ ਨਹੀਂ ਜਾਂਦੀ -

*ਮਾਇਆ ਮਮਤਾ ਹੈ ਬਹੁ ਰੰਗੀ॥*
*ਬਿਨੁ ਨਾਵੈ ਕੋ ਸਾਥਿ ਨ ਸੰਗੀ॥* *ਪੰਨਾ - 1342*

ਕਹਿੰਦੇ ਇਕ ਰੰਗ ਨਹੀਂ ਹੈ - ਪੁੱਤਰ ਵੀ ਮਾਇਆ ਹੈ, ਰਿਸ਼ਤੇਦਾਰ ਵੀ ਮਾਇਆ ਨੇ, ਜ਼ਮੀਨਾਂ ਜਾਇਦਾਦਾਂ ਵੀ ਮਾਇਆ ਨੇ, ਆਪਣੀ ਪ੍ਰਭਤਾ ਵੀ ਮਾਇਆ ਹੈ, ਆਪਣਾ ਅਹੁਦਾ ਵੀ ਮਾਇਆ ਹੈ ਇਨ੍ਹਾਂ ਵਿਚ ਚਿਤ ਲਾਉਂਦਾ ਹੈਂ, ਤੂੰ ਨਾਮ ਵਲ ਚਿਤ ਨਹੀਂ ਲਾਉਂਦਾ, ਤੇਰੇ ਨਾਲ ਨਹੀਂ ਕੁਝ ਵੀ ਜਾਣਾ -

*ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥* *ਪੰਨਾ - 673*

ਭਾਈ ਨੂੰ ਭਾਈ ਵੱਢਦਾ ਹੈ, ਕਹਿੰਦਾ ਹਿੱਸਾ ਨਹੀਂ ਦਿੱਤਾ। ਭਾਈ ਇਕ ਵੱਡਾ ਹੈ, ਸਾਰਾ ਰੱਖ ਲਿਆ ਆਪ ਹੀ, ਛੋਟੇ ਤੁਰੇ ਫਿਰਦੇ ਨੇ। ਉਹ ਫੇਰ ਘਟ ਨਹੀਂ ਕਰਦੇ, ਉਹ ਵੀ ਮਾਰਨ ਦੀਆਂ ਤਿਆਰੀਆਂ ਕਰ ਲੈਂਦੇ ਨੇ -

***ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ॥*** ***ਪੰਨਾ - 673***

ਕਹਿੰਦੇ ਲੜਾਉਂਦੀ ਹੈ ਇਹ ਮਾਇਆ, ਰੱਬ ਦਾ ਨਾਮ ਤਾਂ ਨਹੀਂ ਲੜਾਉਂਦਾ। ਰੱਬ ਦਾ ਨਾਉਂ ਤਾਂ ਆਪ ਵੀ ਸੁਖ ਤੇ ਸ਼ਾਂਤੀ ਦਿੰਦਾ ਹੈ ਤੇ ਜਿਹੜਾ ਨੇੜੇ ਲੱਗ ਜਾਵੇ ਉਸਦੀ ਵੀ ਬੁੱਧੀ ਨਿਰਮਲ ਕਰ ਦਿੰਦਾ ਹੈ।

ਸੋ ਮਹਾਰਾਜ ਕਹਿਣ ਲੱਗੇ, "ਭਾਈ ਲਹਿਣਾ! ਇਹ ਅੱਗ ਦਿਸਦੀ ਤਾਂ ਹੈ ਨਹੀਂ ਪਰ ਗੁੱਝੀ ਅੱਗ ਹੈ। ਇਹ ਹੋਰ ਤਾਂ ਸਾਰਿਆਂ ਨੂੰ ਜਾਲ ਦਿੰਦੀ ਹੈ ਇਕ ਸੰਤ ਨਹੀਂ ਜਲਦੇ ਇਸ ਤੋਂ।"

***ਹਉ ਬਲਿਹਾਰੀ ਸਤਿਗੁਰ ਆਪੁਨੇ ਜਿਨਿ ਇਹੁ ਚਲਤੁ ਦਿਖਾਇਆ॥***
***ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ॥*** ***ਪੰਨਾ - 673***

***ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥*** ***ਪੰਨਾ - 1347***

ਕਹਿੰਦੇ, ਸੰਤ ਇਸ ਦੇ ਨਾਲ ਮਿੱਤਰਤਾ ਹੀ ਨਹੀਂ ਪਾਉਂਦੇ, ਤੋੜ ਕੇ ਰਖਦੇ ਨੇ। ਜਦੋਂ ਆ ਜਾਂਦੀ ਹੈ ਉਦੋਂ ਹੀ ਸੋਚਦੇ ਨੇ ਕਿ ਕਿਥੇ ਲਾਈਏ ਇਸ ਨੂੰ। ਜੇ ਸਭ ਕੁਝ ਬਣ ਗਿਆ, ਫੇਰ ਦੂਜੇ ਪਾਸੇ ਲਾਉਣੀ ਸ਼ੁਰੂ ਕਰ ਦਿੰਦੇ ਨੇ ਕਿ ਡਿਸਪੈਂਸਰੀ ਬਣਾ ਦਿਓ, ਓਹ ਪਿੰਡ ਦਾ ਗੁਰਦਵਾਰਾ ਕਮਜ਼ੋਰ ਹੈ ਉਸ ਨੂੰ ਬਣਾ ਦਿਓ, ਉਸ ਪਿੰਡ ਵਿਚ ਸਕੂਲ ਬਣਾ ਦਿਓ। ਪਿਆਰ ਨਹੀਂ ਉਸ ਦੇ ਨਾਲ ਕਰਦੇ ਕਿ ਬੈਂਕ ਵਿਚ ਜਮ੍ਹਾਂ ਕਰ ਦਿਓ।

***ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥***
***ਗੁਰਿ ਕਹਿਆ ਇਹ ਝੂਠੀ ਧੋਹੀ॥*** ***ਪੰਨਾ - 1347***

ਮੇਰੇ ਗੁਰੂ ਨੇ ਦੱਸ ਦਿਤਾ ਕਿ ਇਹ ਝੂਠੀ ਹੈ, ਇਸ ਦੇ ਨਾਲ ਨਾ ਪਿਆਰ ਪਾਈਂ। ਨੇੜੇ ਹੀ ਨਹੀਂ ਆਉਣ ਦਿੰਦੇ। ਭਗਤ ਰਵਿਦਾਸ ਜੀ ਕਬੀਰ ਸਾਹਿਬ ਦੇ ਗੁਰ ਭਾਈ ਸੀ। ਇਕ ਸੇਵਕ ਸੀ ਕਬੀਰ ਜੀ ਦਾ ਤੇ ਉਹ ਰਵਿਦਾਸ ਜੀ ਦੇ ਦਰਸ਼ਨ ਨਹੀਂ ਸੀ ਕਰਿਆ ਕਰਦਾ ਤਾਂ ਉਸ ਵੇਲੇ ਕਬੀਰ ਸਾਹਿਬ ਕਹਿਣ ਲੱਗੇ, "ਖਾਨ ਸਾਹਿਬ! ਤੁਸੀਂ ਭਗਤ ਰਵਿਦਾਸ ਜੀ ਦੇ ਨਹੀਂ ਕਦੇ ਗਏ?"

ਕਹਿੰਦਾ, "ਨਾ ਮਹਾਰਾਜ! ਮੈਂ ਤਾਂ ਗਿਆ ਨਹੀਂ ਕਦੇ।"

ਕਹਿੰਦੇ, "ਦੇਖੋ! ਸਾਡੇ ਗੁਰ ਭਾਈ ਨੇ, ਤੁਸੀਂ ਜਾਇਓ। ਬੜੇ ਚੰਗੇ ਨੇ, ਪਹੁੰਚੇ ਹੋਏ ਨੇ, ਪ੍ਰਮੇਸ਼ਰ ਦਾ ਰੂਪ ਨੇ ਉਹ ਤਾਂ।"

ਸੋ ਚੱਲਣ ਲੱਗਿਆ। ਹੁਣ ਸੰਤਾਂ ਕੋਲ ਜਾਣਾ ਹੈ। ਕਹਿੰਦੇ ਜੇ ਸੰਤਾਂ ਕੋਲ ਜਾਣਾ ਹੋਵੇ ਤਾਂ ਖਾਲੀ ਹੱਥ ਨਾ ਜਾਵੇ। ਜੇ ਖਾਲੀ ਹੱਥ ਜਾਂਦਾ ਹੈ ਤਾਂ ਖਾਲੀ ਹੱਥ ਮੁੜ ਆਉਂਦਾ ਹੈ। ਕੁਝ ਸ਼ਰਧਾ, ਕੋਈ ਨਾ ਕੋਈ ਚੀਜ਼ ਲੈ ਕੇ ਜਾਣੀ ਚਾਹੀਦੀ ਹੈ, ਚਾਹੇ ਫੁੱਲ ਹੀ ਲੈ ਜਾਵੇ, ਚਾਹੇ ਦਾਤਣ ਹੀ ਲੈ ਜਾਵੇ। ਉਸ ਦੀ ਸ਼ਰਧਾ ਨਾਪੀ ਜਾਂਦੀ ਹੈ ਇਸ ਚੀਜ਼ ਤੋਂ। ਸੋ ਇਸ ਦੇ ਘਰ ਇਕ ਹੀਰਾ ਪਿਆ ਸੀ ਬਹੁਤ ਕੀਮਤੀ ਕਿ ਮੇਰੇ ਗੁਰਦੇਵ ਕਹਿੰਦੇ ਨੇ ਤਾਂ ਕਿਉਂ ਨਾ ਮੈਂ ਹੀਰਾ ਉਨ੍ਹਾਂ ਦੀ ਭੇਟਾ ਕਰਾਂ। ਸੋ ਹੀਰਾ ਲੈ ਕੇ ਚਲਿਆ ਗਿਆ ਤੇ ਜਾ ਕੇ ਰਵਿਦਾਸ ਜੀ ਦੀ ਭੇਟਾ ਕਰ ਦਿੱਤਾ। ਆਪ ਨੇ ਗੌਲਿਆ ਹੀ ਨਾ (ਧਿਆਨ ਹੀ ਨਾ ਦਿਤਾ) ਉਸ ਨੂੰ ਖਿਆਲ ਆਇਆ ਕਿ ਇਨ੍ਹਾਂ ਨੂੰ ਪਤਾ ਨਹੀਂ ਕਿ ਇਹ ਹੀਰਾ ਬੜਾ ਕੀਮਤੀ ਹੈ ਤੇ ਇਹ ਸਮਝਦੇ ਨੇ ਕਿ ਸ਼ਾਇਦ ਇਹ ਐਵੇ ਹੀ ਕੋਈ ਕੱਚ ਦਾ ਟੁਕੜਾ ਰੱਖ ਦਿਤਾ।

ਕਹਿੰਦਾ, "ਭਗਤ ਜੀ! ਇਹ ਹੀਰਾ ਹੈ ਹਜ਼ਾਰਾਂ ਰੁਪਏ ਦਾ, ਬਹੁਤ ਕੀਮਤੀ ਹੈ। ਸਾਡੇ ਖਾਨਦਾਨ ਵਿਚ ਸਾਂਭ ਕੇ ਰੱਖਿਆ ਹੋਇਆ ਸੀ।"

ਕਹਿੰਦੇ, "ਅੱਛਾ! ਬਹੁਤ ਕੀਮਤੀ ਹੈ?"

ਕਹਿੰਦਾ, "ਹਾਂ ਮਹਾਰਾਜ! ਉਨ੍ਹਾਂ ਨੇ ਫੇਰ ਕੋਈ ਧਿਆਨ ਨਾ ਦਿੱਤਾ। ਜਦੋਂ 5-7 ਵਾਰੀ ਕਿਹਾ ਤਾਂ ਉਨ੍ਹਾਂ ਨੇ ਜਿਥੇ ਜੁੱਤੀਆਂ ਦੇ, ਚਮੜੇ ਦੇ ਪੱਚਰ ਚੁੱਕ ਕੇ ਸੁਟਿਆ ਕਰਦੇ ਸੀ ਟੋਏ ਵਿਚ, ਉਸ ਦੇ ਵਿਚ

ਪੱਚਰਾਂ ਦੇ ਨਾਲ ਹੀ ਸੁੱਟ ਦਿਤਾ। ਉਹ ਆਥਣ ਵੇਲੇ ਸਾਰੇ ਪੱਚਰ ਕੱਢ ਕੇ ਬਾਹਰ ਸੁੱਟ ਦਿੰਦੇ ਸੀ। ਇਸ ਦਾ ਮਨ ਬੜਾ ਉਦਾਸ ਹੋਇਆ, ਕੋਈ ਬਚਨ ਨਾ ਕਰਿਆ, ਨਮਸ਼ਕਾਰ ਕਰਕੇ ਮੁੜ ਆਇਆ। ਕਬੀਰ ਸਾਹਿਬ ਕੋਲ ਪਹੁੰਚ ਗਿਆ।

ਕਬੀਰ ਸਾਹਿਬ ਕਹਿੰਦੇ, "ਖਾਨ ਜੀ! ਸੰਤਾਂ ਦੇ ਦਰਸ਼ਨ ਕਰਕੇ ਤਾਂ ਚਿੱਤ ਖੁਸ਼ ਹੋਇਆ ਕਰਦੈ, ਤੁਸੀਂ ਮੁਰਝਾਅ ਕਿਉਂ ਗਏ? ਅਸਲੀ ਗੱਲ ਦੱਸੋ।"

ਕਹਿੰਦਾ, "ਮਹਾਰਾਜ! ਮੈਂ ਹੀਰਾ ਭੇਟ ਕਰਿਆ ਬਹੁਤ ਕੀਮਤੀ।"

ਕਹਿੰਦੇ, "ਫੇਰ।"

ਕਹਿੰਦਾ, "ਉਨ੍ਹਾਂ ਨੇ ਪੱਚਰਾਂ ਵਿਚ ਸੁੱਟ ਦਿੱਤਾ ਜਿਥੇ ਚਮੜੇ ਦੀਆਂ ਪੱਚਰਾਂ ਕੱਟ ਕੇ ਸੁੱਟਦੇ ਨੇ।"

ਕਹਿੰਦੇ, "ਤੁਸੀਂ ਦੱਸ ਦੇਣਾ ਸੀ।"

ਕਹਿੰਦਾ, "ਮਹਾਰਾਜ! ਮੈਂ ਬੜਾ ਦੱਸਿਆ।"

ਕਹਿੰਦੇ, "ਫੇਰ?"

ਕਹਿੰਦਾ, "ਮਹਾਰਾਜ! ਉਹ ਤਾਂ ਕੱਲ੍ਹ ਨੂੰ ਸੁੱਟ ਦੇਣਗੇ, ਪਤਾ ਨਹੀਂ ਕਿਸ ਦੇ ਹੱਥ ਲੱਗੇ। ਜੇ ਆਪਾਂ ਨੂੰ ਵਾਪਸ ਮਿਲ ਜਾਵੇ ਤਾਂ ਚੰਗਾ ਹੈ।"

ਕਹਿੰਦੇ, "ਚੱਲ! ਮੈਂ ਚਲਦਾ ਹਾਂ, ਤੂੰ ਤਾਂ ਸੰਗਦੇ ਨੇ ਕੁਝ ਕਹਿਣਾ ਨਹੀਂ।"

ਕਬੀਰ ਸਾਹਿਬ ਨਾਲ ਲੈ ਕੇ ਆ ਗਏ। ਦੋਏ ਮਿਲੇ, ਬੜਾ ਪਿਆਰ ਕਰਿਆ। ਉਹ ਕਹਿਣ ਤੁਸੀਂ ਸਿਰ੍ਹਾਣੇ ਵੱਲ ਬੈਠੋ, ਉਹ ਕਹਿਣ ਤੁਸੀਂ ਬੈਠੋ। ਅਖੀਰ ਕਬੀਰ ਸਾਹਿਬ ਨੂੰ ਬਿਠਾਇਆ ਗੱਦੀ ਤੇ ਆਪ ਹੇਠਾਂ ਉਤਰ ਕੇ ਬਹਿ ਗਏ।

ਕਹਿੰਦੇ, "ਰਵਿਦਾਸ ਜੀ! ਇਹ ਖਾਨ ਸਾਹਿਬ ਭੇਜੇ ਸੀ ਤੁਹਾਡੇ ਕੋਲ।"

ਕਹਿੰਦੇ, "ਹਾਂ! ਆਏ ਸੀ, ਬੜੇ ਗੁਰਮੁਖ ਬੰਦੇ ਨੇ।"

ਕਹਿੰਦੇ, "ਇਨ੍ਹਾਂ ਨੇ ਹੀਰਾ ਭੇਟਾ ਕਰਿਆ ਸੀ?"

ਕਹਿੰਦੇ, "ਹਾਂ! ਕਰਿਆ ਸੀ।"

ਕਬੀਰ ਸਾਹਿਬ ਕਹਿੰਦੇ, "ਬਹੁਤ ਕੀਮਤੀ ਹੈ।"

ਕਹਿੰਦੇ, "ਹਾਂ! ਇਨ੍ਹਾਂ ਨੇ ਦੱਸਿਆ ਸੀ।"

ਕਹਿੰਦੇ, "ਫੇਰ ਜੇ ਤੁਹਾਨੂੰ ਲੋੜ ਨਹੀਂ ਹੈ ਤਾਂ ਇਨ੍ਹਾਂ ਨੂੰ ਵਾਪਸ ਕਰ ਦਿਓ। ਤੁਸੀਂ ਤਾਂ ਸੁੱਟ ਹੀ ਦੇਣਾ ਹੈ।"

ਕਹਿੰਦੇ, "ਕਿੱਥੇ ਸੁਟਿਆ ਸੀ ਪ੍ਰੇਮੀਆ?"

ਕਹਿੰਦਾ, "ਆਹ ਪੱਚਰਾਂ ਵਿਚ ਸੁਟਿਆ ਸੀ।"

ਕਹਿੰਦੇ, "ਕੱਢ ਲੈ ਆਪਣਾ ਹੀਰਾ।"

ਜਦੋਂ ਪੱਚਰਾਂ ਉਤੋਂ ਚੁਕੀਆਂ ਚਮੜੇ ਦੀਆਂ, ਹੇਠਾਂ ਕੀ ਦੇਖਦਾ ਹੈ, ਹੀਰਿਆਂ ਨਾਲ ਭਰਿਆ ਪਿਆ ਹੈ ਟੋਆ। ਬਾਹਰ ਕੱਢ ਲਿਆ ਉਂਜਲ ਭਰ ਕੇ। ਇਸ ਦਾ ਹੀਰਾ ਨਿੱਕਾ ਜਿਹਾ ਸਾਰਿਆਂ ਨਾਲੋਂ ਤੇ ਬਾਕੀ ਵੱਡੇ-ਵੱਡੇ ਪਏ ਨੇ। ਸ਼ਰਮਿੰਦਾ ਹੋ ਗਿਆ ਬਹੁਤ ਕਿ ਮੈਂ ਇਕ ਨਿੱਕਾ ਜਿਹਾ ਹੀਰਾ ਦੇ ਕੇ ਸੰਤਾਂ ਤੇ ਅਹਿਸਾਨ ਕਰਿਆ ਹੈ ਤੇ ਇਹ ਤਾਂ ਮਾਲਕ ਨੇ, ਇਨ੍ਹਾਂ ਕੋਲ ਕਿੱਡੇ-ਕਿੱਡੇ ਹੀਰੇ ਪਏ ਨੇ।

ਕਹਿਣ ਲੱਗੇ, "ਪ੍ਰੇਮੀਆਂ! ਤੂੰ ਕਬੀਰ ਸਾਹਿਬ ਦੀ ਸੰਗਤ ਕਰਦਾ ਹੈਂ, ਤੈਨੂੰ ਦੱਸਿਆ ਨਹੀਂ ਕਿ ਹੀਰਾ ਵੱਡਾ ਕਿਹੜਾ ਹੁੰਦਾ ਹੈ? ਸੰਤਾਂ ਕੋਲ ਤਾਂ ਉਹ ਹੀਰਾ ਹੈ, ਜੇ ਇਕ ਨਿਗ੍ਹਾ ਕਰ ਦੇਣ, ਤਾਂ ਸਾਰੀ ਧਰਤੀ ਹੀਰਿਆਂ ਦੀ ਕਰ ਦੇਣ।"

***ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ॥***
***ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ॥*** ***ਪੰਨਾ – 1377***

ਕਹਿੰਦੇ, "ਉਹ ਤਾਂ ਦੋਜ਼ਕਾਂ ਨੂੰ ਜਾਣਗੇ।"

ਸੋ ਸੰਤ ਨਹੀਂ ਇਸ ਦੇ ਨਾਲ ਬਣਾਉਂਦੇ –

***ਛਲ ਨਾਗਨਿ ਸਿਉ ਮੇਰੀ ਟੂਟਨਿ ਹੋਈ॥***
***ਗੁਰਿ ਕਹਿਆ ਇਹ ਝੂਠੀ ਧੋਹੀ॥*** ***ਪੰਨਾ – 1347***

ਇਹ ਧੋਖਾ ਦੇਣ ਵਾਲੀ ਹੈ।

***ਮੁਖਿ ਮੀਠੀ ਖਾਇ ਕਉਰਾਇ॥*** ***ਪੰਨਾ – 1347***

ਜਦੋਂ ਇਸ ਨੂੰ ਖਾਂਦੇ ਹਾਂ ਫੇਰ ਕੌੜੀ ਹੋ ਜਾਂਦੀ ਹੈ। ਜਦੋਂ ਆ ਜਾਂਦੀ ਹੈ ਫੇਰ ਚਿੰਤਾ ਲਗ ਜਾਂਦੀ ਹੈ ਕਿ ਮੁੰਡੇ ਨੂੰ ਨਾ ਪਤਾ ਲੱਗ ਜਾਵੇ, ਘਰਵਾਲੀ ਨੂੰ ਨਾ ਪਤਾ ਲੱਗ ਜਾਵੇ, ਇਸ ਬੈਂਕ ਦੇ ਖਾਤੇ ਦਾ ਨਾਂ ਪਤਾ ਲੱਗ ਜਾਵੇ। ਫੇਰ ਘਰ ਵਾਲੇ ਕਹਿੰਦੇ, ਬੁੜ੍ਹੇ ਦਾ ਗਲ ਘੋਟੋ ਛੇਤੀ। ਇਹ ਮਰਦਾ ਹੀ ਨਹੀਂ ਕਾਲੇ ਕਾਂ ਖਾ ਕੇ ਜੰਮਿਆ ਹੈ। ਇਹ ਦਿੰਦਾ ਹੀ ਨਹੀਂ। ਕਹਿੰਦੇ, ਬਾਪੂ! ਸਾਡੇ ਨਾਉਂ ਕਰਾ ਦੇ ਕੁਝ। ਤੂੰ ਤਾਂ ਮਰਨਾ ਹੀ ਨਹੀਂ। ਜਦੋਂ ਨਾਉਂ ਕਰਾਉਂਦਾ ਹੈ ਤਾਂ ਉਹ ਰੋਟੀ ਦੇਣ ਤੋਂ ਵੀ ਹਟ ਜਾਂਦੇ ਨੇ। ਕਹਿੰਦੇ ਐਂ ਝਗੜਦੇ ਨੇ, ਕੌੜੀ ਹੋ ਜਾਂਦੀ ਹੈ –

***ਮੁਖਿ ਮੀਠੀ ਖਾਈ ਕਉਰਾਇ॥***
***ਅੰਮ੍ਰਿਤ ਨਾਮਿ ਮਨੁ ਰਹਿਆ ਅਘਾਇ॥***
***ਲੋਭ ਮੋਹ ਸਿਉ ਗਈ ਵਿਖੋਟਿ॥*** ***ਪੰਨਾ – 1347***

ਖੋਟਾ ਹੋ ਜਾਂਦਾ ਹੈ ਲੋਭ ਤੇ ਮੋਹ ਵਿਚ ਆ ਕੇ। ਲੋਭ ਛੋਟਾ ਵੀ ਤੇ ਵੱਡਾ ਵੀ ਇਕੋ ਜਿਹਾ ਹੁੰਦਾ ਹੈ। ਇਕ ਵਾਰੀ ਇਕ ਲੋਭੀ ਪ੍ਰੇਮੀ ਸੀ ਸੰਤਾਂ ਕੋਲ ਚਲਿਆ ਗਿਆ।

ਸੰਤ ਕਹਿੰਦੇ, "ਪ੍ਰੇਮੀਆਂ! ਪ੍ਰਸ਼ਾਦਾ ਛਕਣਾ ਹੈ?"

ਕਹਿੰਦਾ, "ਹਾਂ ਜੀ!"

ਕਹਿੰਦੇ, "ਆਉਣ ਵਾਲਾ ਹੈ ਆਪਣਾ ਪ੍ਰਸ਼ਾਦਾ। ਬੈਠ ਤੂੰ ਹੁਣੇ ਆ ਜਾਂਦਾ ਹੈ।"

ਇੰਨੇ ਨੂੰ ਇਕ ਪ੍ਰੇਮੀ ਆਇਆ। ਉਸ ਨੇ ਛੇ ਪਰੌਂਠੇ ਲੈ ਆਂਦੇ, ਨਾਲ ਦਾਲ-ਸਬਜ਼ੀ ਲੈ ਆਇਆ।

ਸੰਤ ਕਹਿੰਦੇ, "ਲੈ ਭਾਈ ਪ੍ਰੇਮੀਆ! ਉਥੇ ਰੱਖ ਦੇਹ।"

ਉਥੇ ਰੱਖ ਦਿੱਤਾ।

ਸੰਤ ਕਹਿੰਦੇ, "ਐਸ ਤਰ੍ਹਾਂ ਕਰੋ, ਹੁਣ ਆਪਾਂ ਇਸ਼ਨਾਨ ਕਰ ਲਈਏ ਚੱਲ ਕੇ? ਫੇਰ ਆ ਕੇ ਅਰਾਮ ਨਾਲ ਛਕਾਂਗੇ।"

ਕਹਿੰਦਾ, "ਮੈਂ ਤਾਂ ਜੀ ਪਹਿਲਾਂ ਹੀ ਘਰੋਂ ਕਰਕੇ ਹੀ ਤੁਰਿਆ ਸੀ।"

ਸੰਤ ਕਹਿੰਦੇ, "ਚੰਗਾ! ਫੇਰ ਅਸੀਂ ਇਸ਼ਨਾਨ ਕਰ ਆਈਏ, ਤੂੰ ਇਥੇ ਬੈਠ ਕੇ ਆਹ ਪ੍ਰਸ਼ਾਦੇ ਦਾ ਧਿਆਨ ਰੱਖੇਗਾਂ ਨਾ।"

ਕਹਿੰਦਾ, "ਜੀ! ਪੂਰਾ ਧਿਆਨ ਰਖਾਂਗਾ, ਫਿਕਰ ਨਾ ਕਰੋ।"

ਮਨ 'ਚ ਲੋਭ ਆ ਗਿਆ। ਲਾਲਚ ਛੋਟੀ ਚੀਜ਼ ਦਾ ਵੀ, ਲਾਲਚ ਵੱਡੀ ਦਾ ਵੀ, ਨਿੱਕੀ ਤੋਂ ਨਿੱਕੀ ਚੀਜ਼ ਦਾ ਵੀ ਲਾਲਚ ਹੋ ਸਕਦਾ ਹੈ, ਲਾਲਚ ਇਕ ਆਦਤ ਹੁੰਦੀ ਹੈ। ਮਹਾਰਾਜ ਕਹਿੰਦੇ, ਲਾਲਚੀ ਬੰਦੇ ਦਾ ਵਿਸਾਹ ਨਾ ਕਰੀਂ –

*ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥*
*ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥* *ਪੰਨਾ – 1417*

ਜਿਥੇ ਹੱਥ ਨਾ ਪਵੇ, ਲੋਭ ਉਥੇ ਸੁਟਦਾ ਹੈ। ਇਸ ਨੇ ਦੇਖਿਆ ਕਿ ਸੰਤ ਤਾਂ ਨਹਾ ਰਹੇ ਨੇ ਨਦੀ 'ਚ, ਤੇ ਸਮਾਂ ਲਾਉਣਗੇ। ਆਪਾਂ ਕਿਉਂ ਨਾ ਦੇਖੀਏ ਕਿ ਕੀ ਬਣਾਇਆ ਹੈ? ਜਦੋਂ ਦੇਖਿਆ ਕਿ ਪਰੌਂਠੇ ਨੇ ਵਧੀਆ, ਸੋਚਿਆ ਕਿ ਇਹ ਛੇ ਨੇ, ਆਪਾਂ ਨੂੰ ਤਾਂ ਚਾਰ ਮਿਲਣੇ ਚਾਹੀਦੇ ਨੇ ਸੰਤਾਂ ਨੇ ਕਿਹੜਾ ਗਿਣੇ ਨੇ, ਚੁਪ ਕਰਕੇ ਦੋ ਖਾ ਲਓ। ਦੋ ਪਰੌਂਠੇ ਖਾ ਲਏ। ਸੰਤ ਆ ਗਏ। ਰੋਅਬ ਨਾਲ ਬਹਿ ਗਿਆ ਜਿਵੇਂ ਪਤਾ ਹੀ ਨਹੀਂ।

ਸੰਤ ਕਹਿੰਦੇ, "ਆ ਜਾ ਪ੍ਰੇਮੀਆਂ! ਪ੍ਰਸ਼ਾਦੇ ਛਕੀਏ।"

ਕਹਿੰਦਾ, "ਚਲੋ ਮਹਾਰਾਜ! ਛਕ ਲਓ।"

ਸੰਤਾਂ ਨੇ ਜਦੋਂ ਖੋਲ੍ਹਿਆ ਪੋਣਾ, ਤਾਂ ਚਾਰ ਪਰੌਂਠੇ।

ਕਹਿੰਦੇ, "ਪ੍ਰੇਮੀਆ! ਅੱਗੇ ਛੇ ਆਉਂਦੇ ਹੁੰਦੇ ਨੇ ਤੇ ਇਹ ਚਾਰ ਨੇ; ਤੂੰ ਤਾਂ ਨਹੀਂ ਖਾਧੇ?"

ਕਹਿੰਦਾ, "ਨਾਂਹ ਮਹਾਰਾਜ ਮੈਂ ਕਿਥੇ ਖਾਣੇ ਸੀ? ਮੈਂ ਨਹੀਂ ਖਾਧੇ।"

ਕਹਿੰਦੇ, "ਨਾ! ਤੇਰਾ ਕਿਤੇ ਜੀਅ ਕਰ ਗਿਆ ਹੋਣੈ?"

ਕਹਿੰਦਾ, "ਨਾ-ਨਾ ਮਹਾਰਾਜ! ਮੈਂ ਇਹੋ ਜਿਹਾ ਬੰਦਾ ਨਹੀਂ ਹਾਂ ਕਿ ਤੁਹਾਡੇ ਪਰੌਂਠੇ ਹੀ ਖਾ ਲਵਾਂਗਾ ਚੋਰੀ। ਤੁਹਾਡਾ ਹੋਰ ਸਮਾਨ ਵੀ ਤਾਂ ਪਿਆ ਹੈ, ਮੈਂ ਉਧਰ ਝਾਕਿਆਂ ਵੀ ਨਹੀਂ।"

ਸੰਤਾਂ ਨੇ ਦੋ ਉਸ ਨੂੰ ਦੇ ਦਿੱਤੇ ਤੇ ਦੋ ਆਪ ਲੈ ਲਏ। ਸੰਤਾਂ ਦੇ ਮਨ ਵਿਚ ਆਇਆ ਕਿ ਕੁਝ ਹੋਵੇ, ਇਸ ਤੋਂ ਸੱਚ ਬੁਲਾ ਕੇ ਛੱਡਣਾ ਹੈ, ਲੋਭੀ ਬੰਦਾ ਹੈ ਇਹ।

ਸੰਤ ਕਹਿੰਦੇ, "ਕਿਥੇ ਜਾਣਾ ਹੈ?"

ਕਹਿੰਦਾ, "ਸ਼ਹਿਰ ਵਿਚ।"

ਕਹਿੰਦੇ, "ਅੱਗੇ ਤਾਂ ਨਦੀ ਪੈਂਦੀ ਹੈ।"

ਕਹਿੰਦਾ, "ਜੀ! ਉਥੋਂ ਕਿਸੇ ਤਰ੍ਹਾਂ ਲੰਘ ਜਾਵਾਂਗੇ, ਕੋਈ ਕਿਸ਼ਤੀ ਹੋਏਗੀ, ਕੁਝ ਹੋਰ ਹੋਏਗਾ।"

ਸੰਤ ਕਹਿੰਦੇ, "ਮੈਂ ਵੀ ਚਲਣਾ ਹੈ।" ਨਾਲ ਹੀ ਤੁਰ ਪਏ। ਅੱਗੇ ਗਏ ਤਾਂ ਨਦੀਂ ਛੱਲਾਂ ਮਾਰਦੀ ਹੈ। ਕਿਸ਼ਤੀ ਵਾਲੇ ਨੂੰ ਕਿਹਾ, ਉਹ ਕਹਿੰਦਾ, ਜੀ ਮੈਂ ਜਾਂਦਾ ਹਾਂ, ਕਿਸ਼ਤੀ ਉਲਟ ਜਾਏਗੀ।

ਸੰਤ ਕਹਿੰਦੇ, "ਆ ਜਾ ਰਾਮ ਰਾਮ ਕਹਿ ਕੇ ਲੰਘਦੇ ਹਾਂ।" ਸੰਤ ਰਾਮ-ਰਾਮ ਕਹਿੰਦੇ ਨੇ, ਇਸ ਨੇ ਵੀ ਪੈਰ ਧਰ ਲਿਆ, ਲੰਘ ਗਿਆ ਨਦੀਂ ਤੋਂ।

ਕਹਿੰਦੇ, "ਦੇਖਿਆ! ਰਾਮ ਦੇ ਨਾਮ ਵਿਚ ਕਿੰਨੀ ਸ਼ਕਤੀ ਹੈ।"

ਕਹਿੰਦਾ, "ਹਾਂ ਮਹਾਰਾਜ।"

ਕਹਿੰਦੇ, "ਹੁਣ ਤੂੰ ਉਸ ਰਾਮ ਨੂੰ ਹਾਜ਼ਰ-ਨਾਜ਼ਰ ਜਾਣ ਕੇ ਦੱਸ ਕਿ ਪਰੌਂਠੇ ਖਾਧੇ ਸੀ?"

ਕਹਿੰਦਾ, "ਮਹਾਰਾਜ! ਪਰੌਂਠੇ? ਪਰੌਂਠੇ ਮੈਂ ਤਾਂ ਨਹੀਂ ਖਾਧੇ, ਤੁਹਾਨੂੰ ਵਹਿਮ ਹੋ ਗਿਆ ਮੇਰੇ ਤੇ, ਮੈਂ ਨਹੀਂ ਖਾਧੇ।"

ਅੱਗੇ ਚਲੇ ਗਏ, ਸ਼ੇਰ ਮਿਲ ਗਿਆ।

ਕਹਿੰਦਾ, "ਮਹਾਰਾਜ! ਇਹ ਤਾਂ ਖਾ ਜਾਏਗਾ।"

ਸੰਤ ਕਹਿੰਦੇ, "ਰਾਮ-ਰਾਮ ਕਰ।" ਰਾਮ ਰਾਮ ਕਰਦੇ ਲੰਘ ਗਏ। ਸੰਤਾਂ ਨੇ ਪਿਛੇ ਮੁੜ ਕੇ ਦੇਖਿਆ।

ਕਹਿੰਦੇ, "ਦੇਖਿਆ ਪ੍ਰੇਮੀਆਂ! ਪ੍ਰਮੇਸ਼ਰ ਦੇ ਨਾਮ ਦੀ ਸ਼ਕਤੀ?"

ਕਹਿੰਦਾ, "ਹਾਂ ਮਹਾਰਾਜ! ਇਹ ਤਾਂ ਅਸੀਂ ਮੰਨਦੇ ਹਾਂ। ਮੈਂ ਤਾਂ ਪਹਿਲਾਂ ਹੀ ਮੰਨਦਾ ਹਾਂ।"

ਕਹਿੰਦੇ, "ਹੁਣ ਦਸ ਦੇ, ਤੂੰ ਪਰੌਂਠੇ ਖਾਧੇ ਸੀ?"

ਕਹਿੰਦਾ, "ਮਹਾਰਾਜ! ਤੁਹਾਨੂੰ ਤਾਂ ਵਹਿਮ ਹੋ ਗਿਆ, ਰੋਟੀ ਤਾਂ ਕੀ ਮੈਂ ਤੁਹਾਡੇ ਕੋਲੋਂ ਖਾ ਲਈ।"

ਅਗੇ ਚਲੇ ਗਏ, ਅੱਗ ਲੱਗੀ ਹੋਈ ਹੈ ਜੰਗਲ ਨੂੰ।

ਉਥੇ ਗਏ ਤਾਂ ਸੰਤ ਕਹਿੰਦੇ, "ਰਾਮ-ਰਾਮ ਕਹਿ ਕੇ ਆ ਜਾ, ਨਿਕਲ ਚੱਲੀਏ, ਕੁਝ ਨਹੀਂ ਹੁੰਦਾ।"

ਵਿਚੋਂ ਦੀ ਨਿਕਲ ਗਏ। ਜਦੋਂ ਸੰਤ ਮੁੜ ਕੇ ਪਿਛੇ ਦੇਖਣ ਲੱਗੇ ਤਾਂ ਕਹਿੰਦਾ -

"ਤੁਸੀਂ ਪਰੌਂਠਿਆਂ ਦੀ ਗੱਲ ਫੇਰ ਕਰਨ ਲੱਗੇ ਹੋ?"

ਕਹਿੰਦੇ, "ਹਾਂ।"

ਕਹਿੰਦਾ, "ਤੁਹਾਨੂੰ ਤਾਂ ਵਹਿਮ ਪੈ ਗਿਆ।"

ਅੱਗੇ ਕੁਝ ਦੇਖਿਆ ਸੰਤਾਂ ਨੇ ਤੇ ਕਹਿਣ ਲੱਗੇ, "ਪ੍ਰੇਮੀਆਂ! ਉਹ ਕੁਝ ਪਿਆ ਹੈ ਤੇ ਆਪਾਂ ਇਹ ਹਿੱਸੇ ਕਰਕੇ ਵੰਡਾਂਗੇ।"

ਖੋਲ੍ਹ ਕੇ ਦੇਖਿਆ ਤਾਂ ਸੋਨੇ ਦੀਆਂ ਮੋਹਰਾਂ ਦੀ ਭਰੀ ਹੋਈ ਥੈਲੀ। ਸੰਤ ਕਹਿੰਦੇ, "ਗਿਣਨੀ ਕੀ ਹੈ, ਉਜਲਾਂ ਨਾਲ ਲਾ ਲੈਂਦੇ ਹਾਂ ਢੇਰੀਆਂ।"

ਤਿੰਨ ਢੇਰੀਆਂ ਲਾ ਲਈਆਂ। ਕਹਿੰਦਾ, "ਮਹਾਰਾਜ! ਆਪਾਂ ਤਾਂ ਦੋ ਜਣੇ ਹਾਂ ਤੇ ਢੇਰੀਆਂ ਤਿੰਨ ਨੇ।"

ਕਹਿੰਦੇ, "ਆਹ ਤਾਂ ਤੇਰੀ, ਆਹ ਮੇਰੀ ਤੇ ਆਹ ਓਹਦੀ ਜਿਸਨੇ ਦੋ ਪਰੌਂਠੇ ਖਾਧੇ ਨੇ।"

ਕਹਿੰਦਾ, "ਉਹ ਤਾਂ ਮੈਂ ਹੀ ਖਾਧੇ ਸੀ। ਮੈਨੂੰ ਤਾਂ ਸੰਗ ਪੈ ਗਈ। ਮੈਂ ਦਸਦਾ ਹਾਂ ਮਹਾਰਾਜ! ਉਹ ਤਾਂ ਮੈਂ ਖਾਧੇ ਸੀ ਜਦੋਂ ਤੁਸੀਂ ਨਹਾਉਂਦੇ ਸੀ।"

ਕਹਿੰਦੇ, "ਤੂੰ ਤਾਂ ਤਿੰਨ ਵਾਰੀ ਕਿਹਾ ਕਿ ਤੂੰ ਖਾਧੇ ਨਹੀਂ।"

ਕਹਿੰਦਾ, "ਨਾ ਮਹਾਰਾਜ! ਮੈਂ ਹੁਣ ਸੱਚ ਕਹਿੰਦਾ ਹਾਂ, ਦੇਖੋ! ਰੱਬ ਨੂੰ ਹਾਜਰ ਨਾਜਰ ਜਾਣ ਕੇ ਕਿ ਮੈਂ ਹੀ ਖਾਧੇ ਸੀ।"

ਸੋ ਮਹਾਰਾਜ ਕਹਿੰਦੇ, ਐਸੀ ਚੀਜ਼ ਹੈ ਇਹ -

***ਲੋਭ ਮੋਹ ਸਿਉ ਗਈ ਵਿਖੋਟਿ॥***
***ਗੁਰਿ ਕ੍ਰਿਪਾਲਿ ਮੋਹਿ ਕੀਨੀ ਛੋਟਿ॥*** ***ਪੰਨਾ - 1347***

ਕਹਿੰਦੇ ਰੱਬ ਨੇ, ਗੁਰੂ ਨੇ, ਬਚਾ ਲਿਆ ਸਾਨੂੰ ਇਨ੍ਹਾਂ ਗੱਲਾਂ ਤੋਂ ਇਕ ਘਰ ਨਹੀਂ ਗਾਲਿਆ ਇਸ ਨੇ ਬਹੁਤ ਘਰ ਗਾਲੇ ਨੇ -

***ਇਹ ਠਗਵਾਰੀ ਬਹੁਤੁ ਘਰ ਗਾਲੇ॥***
***ਹਮ ਗੁਰਿ ਰਾਖਿ ਲੀਏ ਕਿਰਪਾਲੇ॥***
***ਕਾਮ ਕ੍ਰੋਧ ਸਿਉ ਠਾਟੁ ਨ ਬਨਿਆ॥***
***ਗੁਰ ਉਪਦੇਸੁ ਮੋਹਿ ਕਾਨੀ ਸੁਨਿਆ॥*** ***ਪੰਨਾ - 1347***

*ਜਹ ਦੇਖਉ ਤਹ ਮਹਾ ਚੰਡਾਲ॥*
*ਰਾਖਿ ਲੀਏ ਅਪੁਨੈ ਗੁਰਿ ਗੋਪਾਲ॥* *ਪੰਨਾ - 1347*

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਸਾਰਾ ਸੰਸਾਰ ਇਸ ਮਾਇਆ ਦੀ ਗੁੱਝੀ ਅੱਗ ਦੇ ਵਿਚ ਜਲਦਾ ਹੈ, ਨਿਕਲ ਨਹੀਂ ਸਕਦਾ, ਇਹ ਐਸੀ ਚੀਜ਼ ਹੈ। ਇਹ ਤਾਂ ਐਂ ਸਮਝ ਲਓ ਕਿ ਸਾਰਾ ਸੰਸਾਰ ਖਾ ਹੀ ਲਿਆ। ਐਸਾ ਫੁਰਮਾਨ ਕਰਦੇ ਨੇ-

*ਧਾਰਨਾ - ਮਾਇਆ ਮੋਹਣੀ ਨੇ ਖਾ ਲਿਆ ਜਗ ਸਾਰਾ,*
*ਗੁਰਮੁਖਾਂ ਦੇ ਨੇੜੇ ਨਾ ਆਵੇ -2, 2.*
*ਮੇਰੇ ਪਿਆਰੇ, ਗੁਰਮੁਖਾਂ ਦੇ ਨੇੜੇ ਨਾ ਆਵੇ -2, 2.*
*ਮਾਇਆ ਮੋਹਣੀ ਨੇ ਖਾ ਲਿਆ............੨*

*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥*
*ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥* *ਪੰਨਾ - 643*

ਮਹਾਰਾਜ ਕਹਿੰਦੇ, ਮਨਮੁਖ ਤਾਂ ਸਾਰੇ ਹੀ ਇਸ ਨੇ ਖਾ ਲਏ। ਦਿਸਦੇ ਨੇ ਤੁਰਦੇ-ਫਿਰਦੇ ਪਰ ਮਾਇਆ ਦੇ ਖਾਧੇ ਹੋਏ ਨੇ। ਕਿੰਨੀ ਬੇ-ਅਮਨੀ ਸੰਸਾਰ ਵਿਚ ਹੈ, ਰਾਜ ਵਿਚ ਕਿੰਨੀ ਬੇ-ਅਮਨੀ ਹੈ, ਪੰਜਾਬ 'ਚ ਕਿੰਨੀ ਬੇ-ਅਮਨੀ ਹੈ। ਸਭ ਮਾਇਆ ਨੇ ਖਾ ਲਏ, ਸ਼ਾਸ਼ਕ ਵੀ ਖਾ ਲਏ, ਜਿਹੜੇ ਰਾਜ ਕਰਨ ਵਾਲੇ ਸੀ - ਕੁਰਸੀਆਂ ਨੇ ਖਾ ਲਏ। ਕਿੰਨੀ ਤਕਲੀਫ ਹੋ ਰਹੀ ਹੈ ਸਾਰੇ ਸੰਸਾਰ ਨੂੰ? ਪੁੱਛੋ ਉਨ੍ਹਾਂ ਮਾਵਾਂ ਨੂੰ ਜਿਨ੍ਹਾਂ ਦੇ ਬੱਚੇ ਮਾਰ ਦਿੱਤੇ ਜਾਂਦੇ ਨੇ। ਕਿੰਨੀ ਔਖ ਹੋ ਰਹੀ ਹੈ? ਸਾਰਾ ਮਾਇਆ ਦਾ ਫਸਾਦ ਪਾਇਆ ਹੋਇਆ ਹੈ, ਕੁਰਸੀਆਂ ਦਾ ਫਸਾਦ ਹੈ, ਸਾਧ ਸੰਗਤ ਜੀ!

ਕੌਣ ਉਭਰਦੇ ਨੇ?

*.................. ਜਿਨੀ ਸਚਿ ਨਾਮਿ ਚਿਤੁ ਲਾਇਆ॥* *ਪੰਨਾ - 643*

*ਬਿਨੁ ਨਾਵੈ ਜਗੁ ਕਮਲਾ ਫਿਰੈ ਗੁਰਮੁਖਿ ਨਦਰੀ ਆਇਆ॥* *ਪੰਨਾ - 643*

ਕਹਿੰਦੇ, ਪਾਗਲ ਹੋ ਗਿਆ ਸੰਸਾਰ -

*ਧੰਧਾ ਕਰਤਿਆ ਨਿਹਫਲੁ ਜਨਮੁ ਗਵਾਇਆ*
*ਸੁਖਦਾਤਾ ਮਨਿ ਨ ਵਸਾਇਆ॥*
*ਨਾਨਕ ਨਾਮੁ ਤਿਨਾ ਕਉ ਮਿਲਿਆ*
*ਜਿਨ ਕਉ ਧੁਰਿ ਲਿਖਿ ਪਾਇਆ॥* *ਪੰਨਾ - 643*

ਤੇ ਮਹਾਰਾਜ ਨੇ ਤਾਂ ਬਾਣੀ ਦੇ ਅੰਦਰ ਇਸ ਨੂੰ ਬਹੁਤ ਗਲਤ ਖਿਤਾਬ ਦਿੱਤਾ ਹੈ, ਮਹਾਰਾਜ ਕਹਿੰਦੇ ਉਹ ਤਾਂ ਸਰਪਣੀ ਹੈ ਸਰਪਣੀ -

*ਸਰਪਨੀ ਤੇ ਊਪਰਿ ਨਹੀ ਬਲੀਆ॥* *ਪੰਨਾ - 480*

ਇਸ ਤੋਂ ਕੋਈ ਵਧੇਰੇ ਬਲੀ ਪੁਰਸ਼ ਨਹੀਂ ਹੈ। ਆਹ ਜਿੰਨਾ ਸੰਸਾਰ ਹੈ, ਸਿਵਾਏ ਗੁਰਮੁਖਾਂ ਤੋਂ ਬਾਕੀ ਨਹੀਂ ਇਹ ਕਿਸੇ ਨੂੰ ਛਡਦੀ - ਨਾ ਦੇਵੀਆਂ ਨੂੰ, ਨਾ ਦੇਵਤਿਆਂ ਨੂੰ, ਨਾ ਛੋਟਿਆਂ ਨੂੰ, ਨਾ ਵੱਡਿਆਂ ਨੂੰ-

*ਸਰਪਨੀ ਤੇ ਊਪਰਿ ਨਹੀ ਬਲੀਆ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥* *ਪੰਨਾ - 480*

*ਤਪ ਕਰਤੇ ਤਪਸੀ ਭੂਲਾਏ॥* *ਪੰਨਾ - 370*

ਕਹਿੰਦੇ ਤਪ ਕਰਦੇ ਹੋਏ ਤਪੱਸਵੀ ਵੀ ਭੁਲਾ ਦਿੱਤੇ। ਇਕ ਤਪੀਆ ਸੀ। ਇਕ ਕੋਈ ਪ੍ਰੇਮੀ ਆ ਕੇ ਉਨ੍ਹਾਂ ਦੀ ਸੇਵਾ ਕਰਨ ਲੱਗ ਗਿਆ ਕਿ ਬੜਾ ਤਪ ਕਰਦਾ ਹੈ ਇਹ ਤਾਂ ਸਮਾਧੀ ਲਾ ਕੇ ਹੀ ਰਖਦਾ ਹੈ। ਇਕ ਹੋਰ ਪ੍ਰੇਮੀ ਆਇਆ, ਇਹ ਪਹਿਰੇ ਤੇ ਬੈਠਾ ਸੀ ਤੇ ਉਸ ਨੇ ਪੰਜ ਮੋਹਰਾਂ ਮੱਥਾ ਟੇਕ ਦਿੱਤੀਆਂ। ਉਨ੍ਹਾਂ

ਪੰਜਾਂ ਦਾ ਖੜਕਾ ਅੱਡ-ਅੱਡ ਹੋਇਆ, ਪਹਿਲੀ ਦੇ ਉਪਰ ਦੂਈ ਮਾਰੀ, ਤੀਜੀ ਮਾਰੀ, ਚੌਥੀ ਮਾਰੀ, ਪੰਜਵੀਂ ਮਾਰੀ। ਸੇਵਾਦਾਰ ਨੇ ਕਿਹਾ ਕਿ ਸੰਤ ਤਾਂ ਸਮਾਧੀ ਵਿਚ ਨੇ, ਇਕ ਆਪਾਂ ਜੇਬ 'ਚ ਪਾ ਲੈਂਦੇ ਹਾਂ, ਕੰਮ ਆਏਗੀ। ਸੰਤਾਂ ਦਾ ਸੇਵਕ, ਉਸ ਨੇ ਸੋਚਿਆ ਇਨ੍ਹਾਂ ਨੂੰ ਕਿਹੜਾ ਪਤਾ ਹੈ ਤੇ ਉਸ ਨੇ ਜੇਬ 'ਚ ਪਾ ਲਈ - ਇਕ ਮੋਹਰ ਚੁੱਕ ਕੇ। ਜਦੋਂ ਸੰਤਾਂ ਨੇ ਨੇਤਰ ਖੋਲ੍ਹੇ, ਦੇਖਿਆ, ਤੇ ਜਦੋਂ ਗਿਣੀਆਂ ਤਾਂ ਚਾਰ ਸਨ।

ਸੰਤ ਕਹਿੰਦੇ, "ਪ੍ਰੇਮੀਆਂ! ਪੰਜ ਮੋਹਰਾਂ ਮੱਥਾ ਟੇਕੀਆਂ ਸਨ।"

ਕਹਿੰਦਾ, "ਤੁਸੀਂ ਤਾਂ ਅੱਖਾਂ ਬੰਦ ਕੀਤੀਆਂ ਹੋਈਆਂ ਸੀ ਮਹਾਰਾਜ।"

ਕਹਿੰਦੇ, "ਮੈਂ ਕੰਨ ਤਾਂ ਨਹੀਂ ਬੰਦ ਕੀਤੇ ਹੋਏ ਸੀ, ਮੈਨੂੰ ਕੰਨਾਂ ਨਾਲ ਸੁਣਿਆ ਸੀ ਖੜਕਾ ਉਨ੍ਹਾਂ ਦਾ।"

ਕਹਿੰਦਾ, "ਮਹਾਰਾਜ! ਫੇਰ ਤੁਹਾਡਾ ਧਿਆਨ ਇਸ ਦੇ ਵਿਚ ਹੀ ਸੀ, ਰੱਬ ਵਿਚ ਨਹੀਂ ਸੀ।"

ਮਹਾਰਾਜ ਕਹਿੰਦੇ, ਤਪ ਕਰਦੇ ਤਪਸੀਆਂ ਨੂੰ ਵੀ ਭੁਲਾ ਦਿੰਦੀ ਹੈ ਇਹ -

***ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥*** ***ਪੰਨਾ - 370***

ਜਿਸ ਨੇ ਇਸ ਦੇ ਨਾਲ ਪਿਆਰ ਪਾ ਲਿਆ, ਉਹ ਖਾਧਾ ਗਿਆ ਸਮਝੋ -

***ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ॥*** ***ਪੰਨਾ - 370***

ਜਿਹੜਾ ਇਸ ਨੂੰ ਸੁਖੀ ਰਖਦਾ ਹੈ ਖਰਚਦਾ ਨਹੀਂ ਹੈ, ਪ੍ਰਮੇਸ਼ਰ ਦੇ ਨਮਿਤ ਨਹੀਂ ਲਾਉਂਦਾ, ਉਸ ਨੂੰ ਫੇਰ ਬਹੁਤ ਡਰ ਪਿਆ ਰਹਿੰਦਾ ਹੈ - ਹਰ ਵਕਤ ਕਿ ਕੋਈ ਲੈ ਨਾ ਜਾਏ, ਆਮਦਨ ਕਰ ਵਾਲੇ ਨਾ ਛਾਪਾ ਮਾਰ ਦੇਣ, ਮੁੰਡਾ ਨਾ ਖੋਹ ਲਏ। ਮਹਾਰਾਜ ਕਹਿੰਦੇ, ਛੋਟਿਆਂ-ਛੋਟਿਆਂ ਦੀ ਗੱਲ ਛੱਡੋ -

***ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨੇ ਬਸਿ ਅਪਨਹੀ॥*** ***ਪੰਨਾ - 498***

ਮੁਨੀ, ਜੋਗੀ ਵੱਡੇ-ਵੱਡੇ ਪੰਡਤ, ਸ਼ਾਸਤ੍ਰੀ -

***ਤੀਨਿ ਦੇਵ ਅਰੁ ਕੋੜਿ ਤੇਤੀਸਾ ...........॥*** ***ਪੰਨਾ - 498***

ਕਹਿੰਦੇ ਤਿੰਨ ਦੇਵਤੇ - ਬਰਮ੍ਹਾ, ਵਿਸ਼ਨੂੰ ਤੇ ਮਹੇਸ਼ ਤੇ 33 ਕਰੋੜ ਦੇਵਤਾ -

***................. ਤਿਨ ਕੀ ਹੈਰਤ ਕਛੁ ਨ ਰਹੀ॥*** ***ਪੰਨਾ - 498***

ਮਾਇਆ ਨੇ ਮੋਹ ਕੇ ਸੁੱਟ ਦਿੱਤੇ ਸਾਰੇ -

***ਬਲਵੰਤਿ ਬਿਆਪਿ ਰਹੀ ਸਭ ਮਹੀ॥*** ***ਪੰਨਾ - 499***

ਬਰ੍ਹਮਾ, ਵਿਸ਼ਨੂੰ, ਮਹੇਸ਼ ਤਿੰਨ ਵੱਡੇ ਦੇਵਤੇ ਨੇ, ਤਿੰਨਾਂ ਨੂੰ ਖਾ ਗਈ ਮਾਇਆ। ਕਿਵੇਂ ਖਾ ਗਈ? ਭਾਈ ਗੁਰਦਾਸ ਜੀ ਲਿਖਦੇ ਨੇ ਕਿ -

***ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥ ਭਾਈ ਗੁਰਦਾਸ ਜੀ ਵਾਰ 12/7***

ਚਾਰ ਵੇਦ - ਜਿਸ ਨੂੰ ਈਸ਼ਵਰੀ ਬਾਣੀ ਕਹਿੰਦੇ ਨੇ। ਉਸ ਦੀ ਵਿਆਖਿਆ ਕਰਦਾ ਹੈ ਤੇ ਚਤਰ ਮੁਖੀ ਕਹਾਉਂਦਾ ਹੈ ਭਾਵ ਚਾਰ ਮੂੰਹ ਨੇ ਉਸ ਦੇ। ਉਸ ਦੀ ਲੜਕੀ ਦਾ ਨਾਉਂ ਸਰਸਵਤੀ ਸੀ।

***ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ॥ ਭਾਈ ਗੁਰਦਾਸ ਜੀ ਵਾਰ 12/7***

ਸਾਹਮਣੇ ਆ ਕੇ ਸਰਸਵਤੀ ਬਹਿ ਗਈ, ਐਸੀ ਕਾਮ-ਦ੍ਰਿਸ਼ਟੀ ਉਸ ਦੇ ਅੰਦਰ ਪੈਦਾ ਹੋਈ (ਬਰ੍ਹਮਾ ਦੇ) ਕਿ ਲੜਕੀ ਵੱਲ ਝਾਕੀ ਹੀ ਜਾਂਦਾ ਹੈ ਬੁਰੀ ਨਜ਼ਰ ਨਾਲ। ਦੁਨੀਆਂ ਨੂੰ ਰਚਣ ਵਾਲੇ ਦੇਵਤੇ ਦੀ ਗੱਲ ਹੈ - ਮਾੜੇ ਧੀੜੇ ਦੀ ਨਹੀਂ ਕਰਦਾ। ਲੜਕੀ ਨੇ ਦੇਖ ਲਿਆ ਕਿ ਮੇਰੇ ਵੱਲ ਨਿਗ੍ਹਾ ਬਹੁਤ ਬੁਰੀ ਹੈ ਇਸ ਦੀ, ਉਹ ਪਾਸੇ ਹੋ ਗਈ। ਉਹ ਓਧਰਲੇ ਸਿਰ ਨਾਲ ਦੇਖਣ ਲੱਗ ਗਿਆ। ਦੂਜੇ ਪਾਸੇ ਹੋ ਗਈ ਉਹ ਓਧਰ ਦੇਖਣ ਲੱਗ ਗਿਆ। ਪਿਛਲੇ ਪਾਸੇ ਹੋ ਗਈ ਉਹ ਓਧਰ ਦੇਖਣ ਲੱਗ ਗਿਆ। ਅਖੀਰ ਉਹ ਆਪਣੀ ਸ਼ਕਤੀ ਨਾਲ ਉਡ ਚਲੀ, ਇਸ ਨੇ ਪੰਜਵਾਂ ਸਿਰ ਲਾ ਲਿਆ। ਸ਼ਿਵ ਜੀ ਬੈਠੇ ਸੀ ਕੋਲ, ਉਨ੍ਹਾਂ ਨੇ ਕਿਹਾ ਕਿ ਇਹ ਕਿੱਡਾ ਬੇਅਣਖ ਹੋਇਆ ਹੈ, ਸਾਰੇ ਦੇਵਤੇ ਬੈਠੇ ਨੇ, ਆਪਣੀ ਲੜਕੀ ਤੇ ਮੋਹਿਤ ਹੋਇਆ ਹੈ। ਉਨ੍ਹਾਂ ਨੇ

ਤ੍ਰਿਸ਼ੂਲ ਲੈ ਕੇ ਸਿਰ ਵੱਢ ਦਿਤਾ। ਉਨ੍ਹਾਂ ਦੇ ਹੱਥ ਨਾਲ ਸਿਰ ਚਿੰਬੜ ਗਿਆ –

ਸੋ ਮਹਾਰਾਜ ਕਹਿੰਦੇ ਕਿ ਦੇਖੋ! ਐਡਾ ਵੱਡਾ ਦੇਵਤਾ –

***ਤੀਨਿ ਦੇਵ ਅਰੁ ਕੋੜਿ ਤੇਤੀਸਾ ...........॥*** *ਪੰਨਾ – 498*

ਵਿਸ਼ਨੂੰ ਜੀ ਸਾਰਿਆਂ ਤੋਂ ਵੱਡੇ ਦੇਵਤੇ ਨੇ। ਇਕ ਵਾਰੀ ਪਾਰਬਤੀ ਹਾਰ-ਸ਼ਿੰਗਾਰ ਲਾ ਕੇ ਬੈਠੀ ਹੈ ਤੇ ਜਲੰਧਰ ਇਕ ਦੈਂਤ ਹੋਇਆ ਹੈ। ਉਸ ਵੇਲੇ ਉਸ ਦੇ ਮੁਕਾਬਲੇ ਦੇ ਦੇਵਤੇ ਵੀ ਨਹੀਂ ਸੀ ਤੇ ਉਸ ਵੇਲੇ ਸ਼ਿਵ ਜੀ ਨੂੰ ਕਹਿਣ ਲੱਗਿਆ–

***ਕਹਿ ਸ਼ਿਵ ਨਾਰ ਸ਼ਿੰਗਾਰ ਕੈ ਮਮ ਗ੍ਰਹਿ ਦੇਇ ਬਿਠਾਇ॥***

ਕਹਿੰਦਾ, ਤੇਰੀ ਨਾਰੀ ਨੇ ਸ਼ਿੰਗਾਰ ਲਾਏ ਹੋਏ ਨੇ ਸ਼ਿਵ! ਮੇਰੇ ਘਰ ਭੇਜ ਦੇ ਇਸ ਨੂੰ ਅੱਜ।

***ਨਾ ਤ੍ਰਿਸ਼ੂਲ ਸੰਭਾਲ ਕੈ ਸੰਗਿ ਲਰੋ ਮੋਹਿ ਆਇ॥***

ਕਹਿੰਦਾ, ਨਹੀਂ ਤਾਂ ਤ੍ਰਿਸ਼ੂਲ ਚੁੱਕ ਲੈ ਤੇ ਮੇਰੇ ਨਾਲ ਲੜਾਈ ਕਰ। ਉਸ ਨੇ ਵਿਸ਼ਨੂੰ ਜੀ ਨੂੰ ਕਿਹਾ ਕਿ ਇਹ ਤਾਂ ਬਹੁਤ ਤਕੜਾ ਹੈ, ਮੇਰਾ ਵਸ ਨਹੀਂ ਇਸ ਦੇ ਨਾਲ ਚਲਦਾ, ਤੁਸੀਂ ਕਰੋ ਕਿਰਪਾ, ਮੇਰੀ ਮੱਦਦ ਕਰੋ। ਵਿਸ਼ਨੂੰ ਜੀ ਵੀ ਮੱਦਦ ਕਰਨ ਲੱਗੇ, ਉਹ ਕਿਸੇ ਦੀ ਵੀ ਪੇਸ਼ ਨਾ ਜਾਣ ਦੇਵੇ। ਵਿਸ਼ਨੂੰ ਜੀ ਨੇ ਅੰਤਰ-ਧਿਆਨ ਹੋ ਕੇ ਦੇਖਿਆ ਕਿ ਇਸ ਦੀ ਤਾਕਤ ਕਿਥੋਂ ਆਈ ਹੈ? ਉਸ ਦੀ ਜਿਹੜੀ ਇਸਤ੍ਰੀ ਸੀ ਉਹ ਪਤੀ ਬ੍ਰਤਾ ਸੀ। ਪਤੀ ਬ੍ਰਤਾ ਇਸਤਰੀਆਂ ਦੀ ਤਾਕਤ ਬਹੁਤ ਵੱਡੀ-ਵੱਡੀ ਗਿਣੀ ਗਈ ਹੈ। ਪਹਿਲਾਂ ਮੈਂ ਬੇਨਤੀ ਕਰੀ ਸੀ ਕਿ ਸਚਖੰਡ ਵਿਚੋਂ ਦਰਸ਼ਨ ਕਰਨ ਆ ਗਈ – ਪਤੀ-ਬ੍ਰਤਾ ਦੇ ਬਲ ਕਰਕੇ।

ਸੋ ਵਿਸ਼ਨੂੰ ਨੇ ਸੋਚਿਆ ਕਿ ਜਦੋਂ ਤੱਕ ਉਸ ਦਾ ਸਤਿ ਨਹੀਂ ਟੁੱਟਦਾ, ਓਨਾਂ ਚਿਰ ਨਹੀਂ ਇਸ ਨੇ ਹਾਰਨਾ। ਸੋ ਉਸ ਵੇਲੇ ਉਸ ਨੇ (ਵਿਸ਼ਨੂੰ ਨੇ) ਇਸ ਦਾ (ਜਲੰਧਰੀ ਦੈਂਤ ਦਾ) ਰੂਪ ਧਾਰ ਲਿਆ। ਇਸਤ੍ਰੀ ਦਾ ਨਾਉਂ ਸੀ ਬਿੰਦਰਾ। ਜਲੰਧਰੀ ਦਾ ਰੂਪ ਧਾਰ ਕੇ ਬਿੰਦਰਾ ਦੇ ਪਾਸ ਚਲਿਆ ਗਿਆ, ਜਾ ਕੇ ਗੱਲਾਂ-ਬਾਤਾਂ ਕਰਨ ਲੱਗ ਗਿਆ ਤੇ ਅਖੀਰ ਉਸ ਦਾ ਸਤ ਭੰਗ ਕਰ ਦਿੱਤਾ ਤੇ ਉਸ ਨੂੰ ਪਤਾ ਲੱਗ ਗਿਆ ਕਿ ਇਹ ਤਾਂ ਮੇਰੇ ਨਾਲ ਛਲ ਹੋਇਆ ਹੈ। ਉਸ ਨੇ ਉਸੇ ਵੇਲੇ ਸਰਾਪ ਦੇ ਦਿਤਾ ਕਿ ਜਾਹ! ਤੂੰ ਧਰਤੀ ਤੇ ਪੱਥਰ ਬਣ ਕੇ ਗਿਰ, ਤੇ ਤੇਰੇ ਸਰੀਰ ਦੇ ਉਤੇ ਚਿੱਟੀ ਧਾਰੀ ਹੋਏਗੀ ਜਿਸ ਨੂੰ ਸਾਲਗ੍ਰਾਮ ਕਹਿੰਦੇ ਨੇ।

ਉਸ ਵੇਲੇ ਗਿਰਦੇ-ਗਿਰਦੇ ਕਹਿੰਦਾ, "ਮੈਂ ਤਾਂ ਗਿਰਾਂਗਾ ਪਰ ਤੈਨੂੰ ਵੀ ਤੁਲਸੀ ਬਣਾਵਾਂਗਾ, ਵਿਆਹ ਮੇਰਾ ਤੇਰੇ ਨਾਲ ਹੀ ਕਰਿਆ ਕਰਨਗੇ ਲੋਕ।" ਮਹਾਰਾਜ ਕਹਿੰਦੇ, ਐਂ ਭੁਲਦੇ ਨੇ।

ਤੇ ਹੁਣ ਸ਼ਿਵ ਜੀ ਦੀ ਵਾਰਤਾ ਸੁਣੋ। ਜਦੋਂ ਸਮੁੰਦਰ ਰਿੜਕਿਆ ਗਿਆ ਤਾਂ ਉਸ ਦੇ ਵਿਚੋਂ ਇਕ ਮੋਹਣੀ ਇਸਤ੍ਰੀ ਨਿਕਲੀ, ਉਸ ਨੂੰ ਦੇਖ ਕੇ ਸ਼ਿਵ ਜੀ ਲੁਭਾਯ ਗਿਆ। ਸੀ ਉਹ ਵਿਸ਼ਨੂੰ ਨੇ ਹੀ ਰੂਪ ਬਣਾਇਆ ਹੋਇਆ। ਮਗਰ-ਮਗਰ ਸ਼ਿਵ ਜੀ ਹੈ ਤੇ ਅੱਗੇ-ਅੱਗੇ ਵਿਸ਼ਨੂੰ (ਇਸਤ੍ਰੀ ਰੂਪ ਵਿਚ) ਨੱਠਿਆ ਜਾਂਦਾ ਹੈ। ਮਹਾਰਾਜ ਕਹਿੰਦੇ, ਹੋਰ ਕਿਸ ਦੀ ਗੱਲ ਕਰਨੀ ਹੈ ਪ੍ਰੇਮੀਓਂ! –

***ਤੀਨਿ ਦੇਵ ਅਰੁ ਕੋੜਿ ਤੇਤੀਸਾ***
***ਤਿਨ ਕੀ ਹੈਰਤ ਕਛੁ ਨ ਰਹੀ॥*** *ਪੰਨਾ – 498*

ਪਰ ਕਹਿੰਦੇ ਜੇ ਮਾਇਆ ਕਾਬੂ ਆਉਂਦੀ ਹੈ ਤਾਂ ਕੇਵਲ ਸੰਤਾਂ ਦੇ ਆਉਂਦੀ ਹੈ।

***ਧਾਰਨਾ–*** ***ਦਾਸੀ ਹੋ ਕੇ ਕਾਰ ਕਮਾਵੇ,***
***ਮਾਇਆ ਸਾਧੂਆਂ ਦੀ –2, 2.***
***ਮਾਇਆ ਸਾਧੂਆਂ ਦੀ –2, 2.***
***ਦਾਸੀ ਹੋ ਕੇ ਕਾਰ ਕਮਾਵੇ,........... –2.***

ਕਹਿੰਦੀ ਹੋਰ ਸਾਰਿਆਂ ਦੀ ਤਾਂ ਮੈਂ ਭੈਣ-ਭਾਣਜੀ ਲਗਦੀ ਹਾਂ ਪਰ ਮੈਂ ਚੇਰੀ ਓਹਦੀ ਹਾਂ ਜਿਸ ਨੇ ਮੈਨੂੰ ਬੰਨ੍ਹ ਲਿਆ। ਉਸ ਦੀ ਮੈਂ ਸੇਵਾ ਕਰਦੀ ਫਿਰਦੀ ਹਾਂ।

*ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ॥*
*ਚਰਣੀ ਲਾਗੈ ਤਾ ਮਹਲੁ ਪਾਵੈ॥*
*ਸਦ ਹੀ ਨਿਰਮਲੁ ਸਹਜਿ ਸਮਾਵੈ॥* *ਪੰਨਾ - 231*

ਉਸ ਦਾ ਛੁਟਕਾਰਾ ਹੀ ਨਹੀਂ ਹੁੰਦਾ ਤੇ ਉਸ ਦਾ ਉਧਾਰ ਹੀ ਨਹੀਂ ਹੁੰਦਾ ਜਦੋਂ ਤੱਕ ਸੰਤਾਂ ਦੇ ਚਰਨੀ ਨਹੀਂ ਲਗਦੀ -

*ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ॥*
*ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ॥* *ਪੰਨਾ - 90*

ਤੁਰੀ ਫਿਰਦੀ ਹੈ ਅੱਗੇ-ਅੱਗ -

*ਜਿਨਿ ਲਾਈ ਪ੍ਰੀਤਿ ਸੋਈ ਫਿਰਿ ਖਾਇਆ॥*
*ਜਿਨਿ ਸੁਖਿ ਬੈਠਾਲੀ ਤਿਸੁ ਭਉ ਬਹੁਤੁ ਦਿਖਾਇਆ॥*
*ਭਾਈ ਮੀਤ ਕੁਟੰਬ ਦੇਖਿ ਬਿਬਾਦੇ॥*
*ਹਮ ਆਈ ਵਸਗਤਿ ਗੁਰ ਪਰਸਾਦੇ॥* *ਪੰਨਾ - 370*

ਜਿਸ ਦੇ ਉੱਤੇ ਗੁਰੂ ਦੀ ਕਿਰਪਾ ਹੋਵੇ, ਉਸ ਦੇ ਵਸ ਆਉਂਦੀ ਹੈ।

*ਐਸਾ ਦੇਖਿ ਬਿਮੋਹਿਤ ਹੋਏ॥*
*ਸਾਧਿਕ ਸਿਧ ਸੁਰਦੇਵ ਮਨੁਖਾ ਬਿਨੁ ਸਾਧੂ ਸਭਿ ਧ੍ਰੋਹਨਿ ਧ੍ਰੋਹੇ॥* *ਪੰਨਾ - 370*

ਸੰਤਾਂ ਤੋਂ ਬਗੈਰ ਬਾਕੀ ਸਾਰੇ ਧੋਖਾ ਖਾ ਗਏ। ਕੋਈ ਇਕ-ਅੱਧਾ ਨਹੀਂ, ਸਾਰਾ ਸੰਸਾਰ ਮਾਇਆ ਦਾ ਧੋਖਾ ਖਾਈ ਬੈਠਾ ਹੈ। ਹੈ ਤਾਂ ਇਥੇ ਵਾਹਿਗੁਰੂ ਪਰ ਨਜ਼ਰ ਕਿਉਂ ਨਹੀਂ ਆਉਂਦਾ? ਨਜ਼ਰ ਨਹੀਂ ਆਉਣ ਦਿੰਦੀ-

*ਇਕਿ ਫਿਰਹਿ ਉਦਾਸੀ ਤਿਨ ਕਾਮਿ ਵਿਆਪੈ॥*
*ਇਕਿ ਸੰਚਹਿ ਗਿਰਹੀ ਤਿਨ ਹੋਇ ਨ ਆਪੈ॥* *ਪੰਨਾ - 370*

ਘਰ ਛੱਡ ਦਿੱਤਾ, ਸਭ ਕੁਝ ਛੱਡ ਦਿੱਤਾ ਪਰ ਕਾਮ ਨਹੀਂ ਉਨ੍ਹਾਂ ਦਾ ਖਹਿੜਾ ਛੱਡਦਾ।

ਇਕ ਪੈਸਾ ਇਕੱਠਾ ਕਰਦੇ ਨੇ, ਜਮ੍ਹਾਂ ਕਰਦੇ ਨੇ, ਬੈਂਕਾਂ 'ਚ ਭਰਦੇ ਨੇ, ਕਹਿੰਦੇ ਉਨ੍ਹਾਂ ਦੀ ਇਹ ਬਣਦੀ ਨਹੀਂ ਹੈ।

*ਇਕਿ ਸਤੀ ਕਹਾਵਹਿ ਤਿਨ ਬਹੁਤੁ ਕਲਪਾਵੈ॥*
*ਹਮ ਹਰਿ ਰਾਖੇ ਲਗਿ ਸਤਿਗੁਰ ਪਾਵੈ॥*
*ਤਪੁ ਕਰਤੇ ਤਪਸੀ ਭੂਲਾਏ॥*
*ਪੰਡਿਤ ਮੋਹੇ ਲੋਭਿ ਸਬਾਏ॥* *ਪੰਨਾ - 370*

ਕਹਿੰਦੇ ਸਾਰੇ ਹੀ ਕਿੰਨੇ ਮੋਹੇ ਹੋਏ ਨੇ ਸਾਧ ਸੰਗਤ ਜੀ! ਰਾਗੀਆਂ ਤੋਂ ਕੀਰਤਨ ਕਰਾਉਂਦੇ ਨੇ। ਮੈਨੂੰ ਇਕ ਪ੍ਰੇਮੀ ਦੱਸੇ ਕਿ ਅਸੀਂ ਕੀਰਤਨ ਦਰਬਾਰ ਕਰਿਆ ਸੀ, ਤੁਸੀਂ ਨਹੀਂ ਆਏ। ਮੈਂ ਕਿਹਾ, "ਮੈਂ ਕੀ ਕਰਨਾ ਹੈ ਰਾਗੀਆਂ 'ਚ ਆ ਕੇ। ਸਾਡਾ ਤਾਂ ਸਿੱਧਾ-ਜਿਹਾ ਕੰਮ ਹੈ। ਅਸੀਂ ਤਾਂ ਸਭ ਇਕੱਠੇ ਹੋ ਕੇ ਬੋਲਦੇ ਹਾਂ।"

ਕਹਿੰਦਾ, ਤੁਸੀਂ ਜ਼ਰੂਰ ਆਉਣਾ ਸੀ।"

ਮੈਂ ਕਿਹਾ, "ਮੈਂ ਤਾਂ ਇਥੇ ਨਹੀਂ ਸੀ।"

ਕਹਿੰਦਾ, "ਘਰ ਗਏ ਸੀ।"

ਮੈਂ ਕਿਹਾ, "ਖਰਚ ਕੀ ਕਰਿਆ? ਕੀਰਤਨ ਦਰਬਾਰ ਦਾ ਤਾਂ ਖਰਚ, ਮੈਂ ਸੁਣਿਆ ਸੀ, ਬਹੁਤ ਆਉਂਦਾ ਹੈ।"

ਉਹ ਕਹਿੰਦਾ, "ਇਕ ਰਾਗੀ ਕੋਲ ਗਏ, ਉਹ ਕਹਿੰਦਾ ਇਕ ਘੰਟੇ ਦਾ ਮੇਰਾ 5000/-ਰੁ: ਹੈ। ਜਦੋਂ ਦੂਜੇ ਕੋਲ ਗਿਆ ਉਸ ਨੇ ਵੀ ਕਿਹਾ ਮੇਰਾ 5000/- ਰੁਪਏ ਮੁੱਲ ਹੈ - ਉਹ ਵੱਡੇ ਰਾਗੀ ਨੇ ਸਾਰੇ ਪੰਥ

ਵਿਚ। ਤੀਸਰੇ ਕੋਲ ਗਿਆ ਉਹ ਕਹਿੰਦਾ ਦੇਖ ਕਾਕਾ! ਇਕ ਘੰਟੇ ਦੇ 3200/- ਰੁਪਏ ਲੈਂਦਾ ਹਾਂ, ਇਸ ਤੋਂ ਘੱਟ ਚੌਥੇ ਕੋਲ ਗਿਆ, ਉਹ ਕਹਿੰਦਾ ਮੇਰਾ ਤਾਂ ਇਕ ਘੰਟੇ ਦਾ 3000/- ਰੇਟ ਹੈ।"

ਮੈਂ ਕਿਹਾ, "ਫੇਰ ਪੈਸੇ ਕਿਵੇਂ ਦੇ ਦਿੱਤੇ?"

ਕਹਿੰਦਾ, "ਪੈਸੇ ਦੀ ਕੀ ਕਹਾਣੀ ਹੈ, ਸੰਗਤ ਬਹੁਤ ਆ ਜਾਂਦੀ ਹੈ। ਚੜ੍ਹਾਵੇ ਦਾ ਅਸੀਂ ਹਿਸਾਬ ਲਾਇਆ ਕਿ ਔਸਤ ਕੀ ਬਣਦੀ ਹੈ - ਸਾਰੇ ਪੈਸਿਆਂ ਦੀ, ਪੱਲਿਓਂ ਤਾਂ ਅਸੀਂ ਦੇਣੇ ਨਹੀਂ ਤੇ ਅਸੀਂ ਔਸਤ ਕੱਢੀ ਤਾਂ 3000/- ਵਾਲੇ ਨੂੰ 2000/- ਬਣੀ, 5000/- ਵਾਲੇ ਨੂੰ 3,500/- ਬਣੀ। ਅਸੀਂ ਢੇਰੀ ਲਾ ਕੇ ਰੱਖੀ ਗਏ ਤੇ ਕਿਹਾ ਕਿ ਮਹਾਰਾਜ! ਇਸ ਤੋਂ ਵੱਧ ਸਾਡੇ ਕੋਲ ਹੁਣ ਹੈ ਹੀ ਨਹੀਂ। ਹੁਣ ਕੀਰਤਨ ਤਾਂ ਅਸੀਂ ਕਰਾ ਲਿਆ ਸੀ, ਅਸੀਂ ਕਿਹਾ ਹੁਣ ਕੀ ਕਰ ਲੈਣਗੇ ਇਹ? ਤੇ ਉਹ ਚੁੱਪ ਕਰਕੇ ਚੁੱਕੀ ਗਏ, ਹਾਂ! ਪਹਿਲਾਂ ਤਾਂ ਕਹੀ ਗਏ ਕਿ ਮੈਂ ਨਹੀਂ ਘੱਟ ਲੈਣਾ, ਰੇਟ ਮੇਰਾ ਪੱਕਾ ਹੈ।"

ਸੋ ਮਹਾਰਾਜ ਕਹਿੰਦੇ ਐਸ ਤਰ੍ਹਾਂ ਭੁਲਾਉਂਦੀ ਹੈ ਪ੍ਰੇਮੀਓ, ਇਹ ਕਿ ਕਥਾਕਾਰ ਕਥਾ ਕਰਨਗੇ ਲੋਕਾਂ ਨੂੰ ਪੈਸੇ ਵਿਚੋਂ ਕੱਢਣ ਦੀ, ਲੇਕਿਨ ਆਪਣਾ ਮੁੱਲ ਬੰਨ੍ਹਿਆ ਹੁੰਦਾ ਹੈ।

***ਤ੍ਰੈ ਗੁਣ ਮੋਹੇ ਮੋਹਿਆ ਆਕਾਸੁ॥***
***ਹਮ ਸਤਿਗੁਰ ਰਾਖੇ ਦੇ ਕਰਿ ਹਾਥੁ॥*** *ਪੰਨਾ - 370*

ਕਹਿੰਦੇ ਮਾਇਆ ਨੇ ਤਾਂ ਆਕਾਸ਼ ਵੀ ਮੋਹ ਲਿਆ। ਰਜੋ ਗੁਣ, ਸਤੋ ਗੁਣ, ਤਮੋ ਗੁਣ ਤਿੰਨਾਂ ਗੁਣਾਂ 'ਚ ਸਾਰੇ ਹੀ ਦੇਵਤੇ ਮੋਹੇ ਪਏ ਨੇ -

***ਗਿਆਨੀ ਕੀ ਹੋਇ ਵਰਤੀ ਦਾਸਿ॥***
***ਕਰਿ ਜੋੜੇ ਸੇਵਾ ਕਰੇ ਅਰਦਾਸਿ॥*** *ਪੰਨਾ - 370*

ਜਿਨ੍ਹਾਂ ਨੂੰ ਗਿਆਨ ਹੋ ਗਿਆ, ਉਨ੍ਹਾਂ ਦੀ ਦਾਸੀ ਹੋ ਕੇ ਵਰਤਦੀ ਹੈ ਅਤੇ ਅਰਦਾਸਾਂ ਕਰਦੀ ਹੈ -

***ਜੋ ਤੂੰ ਕਹਹਿ ਸੁ ਕਾਰ ਕਮਾਵਾ॥***
***ਜਨ ਨਾਨਕ ਗੁਰਮੁਖ ਨੇੜਿ ਨ ਆਵਾ॥*** *ਪੰਨਾ - 370*

ਜਿਹੜਾ ਕੁਝ ਕਹੇ ਮੈਂ ਉਹ ਕੰਮ ਕਰਾਂਗੀ। ਮੈਂ ਤੈਨੂੰ ਧੋਖਾ ਨਹੀਂ ਦੇਵਾਂਗੀ। ਇਸ ਦਾ ਇਹ ਮਤਲਬ ਨਹੀਂ ਕਿ ਇਸਤ੍ਰੀ ਮਾਇਆ ਹੁੰਦੀ ਹੈ। ਇਸਤ੍ਰੀ ਵਾਸਤੇ ਪਤੀ ਵੀ ਮਾਇਆ ਹੁੰਦਾ ਹੈ ਜੇ ਉਹ ਗਲਤ ਹੋਵੇ। ਜੇ ਇਸਤ੍ਰੀ ਸਾਥ ਦੇਵੇ ਤਾਂ ਭਜਨ-ਬੰਦਗੀ, ਸੇਵਾ ਸਭ ਕੁਝ ਹੋ ਸਕਦਾ ਹੈ। ਜੇ ਇਸਤ੍ਰੀ ਸਾਥ ਨ ਦੇਵੇ ਤਾਂ ਸਭ ਕੁਝ ਕਰਦੇ-ਕਰਾਉਂਦੇ ਨੂੰ ਖਰਾਬ ਕਰ ਸਕਦੀ ਹੈ।

ਇਕ ਵਾਰੀ ਇਕ ਮਹਾਤਮਾ ਨੂੰ ਉਸ ਦੇ ਘਰਵਾਲੀ ਕਹਿਣ ਲੱਗੀ ਕਿ ਸੰਤ ਜੀ! ਜੇ ਤੁਹਾਡੀ ਮਦਦ ਮੈਂ ਨਾ ਕਰਾਂ ਤਾਂ ਤੁਹਾਨੂੰ ਕੋਈ ਨਾ ਪੁਛੇ। ਇਹ ਤਾਂ ਮੇਰੀ ਹੀ ਮਿਹਰਬਾਨੀ ਹੈ ਕਿ ਮੈਂ ਤੁਹਾਨੂੰ ਸੰਤ ਬਣਾਇਆ ਹੋਇਆ ਹੈ।

ਕਹਿੰਦੇ, "ਤੂੰ ਕੀ ਕਰ ਸਕਦੀ ਹੈਂ?"

ਕਹਿੰਦੀ, "ਮੈਂ ਤੁਹਾਨੂੰ ਕਰਕੇ ਦਿਖਾ ਦਿੰਦੀ ਹਾਂ, ਗੁੱਸੇ ਨਾ ਹੋਇਓ।"

ਕਹਿੰਦੇ, "ਜਾਹ! ਮੈਂ ਤੈਨੂੰ ਮਾਫ ਕਰਿਆ।"

ਕਹਿੰਦੀ, "ਤੁਸੀਂ ਗੁੱਸੇ ਹੋ ਜਾਣਾ ਹੈ, ਮੈਂ ਕਰ ਤਾਂ ਦਿੰਦੀ ਹਾਂ। ਮੈਂ ਕੀ ਹੈ ਦੋ ਗੱਲਾਂ ਕਰਨੀਆਂ ਨੇ ਇੰਨੇ ਨਾਲ ਹੀ ਤੁਹਾਡਾ ਕੁਝ ਤੇ ਕੁਝ ਬਣ ਜਾਏਗਾ।"

ਕਹਿੰਦਾ, "ਕਰਕੇ ਦੇਖ ਲੈ।"

ਉਹ ਕਹਿੰਦੀ, "ਚੰਗਾ! ਗੁੱਸੇ ਨਾ ਹੋਇਓ ਫੇਰ।"

ਉਸ ਨੇ ਕੀ ਕਰਿਆ, ਬਜ਼ਾਰ ਵਿਚ ਜਾ ਕੇ ਇਕ ਮੋਹਲਾ ਖਰੀਦ ਲਿਆ ਤੇ ਇਕ ਰੱਸਾ ਖਰੀਦ ਲਿਆਂਦਾ। ਇਕ ਸੰਤ ਆ ਗਏ - ਉਨ੍ਹਾਂ ਦੇ ਜਾਣ-ਪਛਾਣ ਵਾਲੇ, ਜਿਹੜੇ ਰੋਜ਼ ਹੀ ਆਉਂਦੇ ਸੀ।

ਉਹ ਕਹਿੰਦੇ, "ਸੰਤ ਜੀ! ਕਿਥੇ ਗਏ ਨੇ?"

ਇਹ ਢਿੱਲਾ ਜਿਹਾ ਬੋਲੀ।

ਉਹ ਕਹਿੰਦੇ, "ਕੀ ਗੱਲ ਬੀਬੀ! ਢਿੱਲਾ ਜਿਹਾ ਬੋਲੀ ਹੈਂ ਤੂੰ?"

ਕਹਿੰਦੀ, "ਮੈਂ ਕੀ ਦੱਸਾਂ! ਸੰਤਾਂ ਦਾ ਤਾਂ ਸਾਰਾ ਤੌਰ-ਤਰੀਕਾ ਹੀ ਬਦਲ ਗਿਆ।"

ਕਹਿੰਦੇ, "ਕੀ ਬਦਲ ਗਿਆ?"

ਕਹਿੰਦੀ, "ਦੇਖੋ! ਅੱਗੇ ਕਿੰਨੀ ਸੇਵਾ ਕਰਦੇ ਸੀ, ਮੈਂ ਵੀ ਸੇਵਾ ਕਰਦੀ ਸੀ। ਹੁਣ ਮੈਨੂੰ ਕਹਿ ਦਿੱਤਾ ਕਿ ਸੰਤ ਨੂੰ ਆਏ ਨੂੰ ਪਾਣੀ ਵੀ ਨਾ ਪੁੱਛੀਂ, ਪਰਸ਼ਾਦਾ ਨਾ ਪੁੱਛੀਂ, ਨਹੀਂ ਤੈਨੂੰ ਕੁਟਾਂਗਾ ਮੈਂ ਤੇ ਹੁਣ ਜਿਹੜੇ ਵੀ ਸੰਤ ਆਉਂਦੇ ਨੇ, ਆਪ ਮੋਹਲਾ ਲੈ ਲੈਂਦੇ ਨੇ ਤੇ ਰੱਸੇ ਨਾਲ ਬੰਨ੍ਹ ਕੇ ਕੁੱਟਦੇ ਨੇ, ਕਈ ਵਿਚਾਰਿਆਂ ਦੇ ਹੱਡ ਤੋੜ ਦਿੱਤੇ, ਮੈਂ ਮਸਾਂ ਛਡਾਉਂਦੀ ਹਾਂ ਤੇ ਹੁਣ ਆਉਣ ਵਾਲੇ ਹੀ ਨੇ।"

ਉਧਰੋਂ ਉਹ ਆ ਰਹੇ ਸੀ, ਉਸ ਨੇ ਦੇਖ ਲਏ। ਉਹ ਕਾਹਲੀ-ਕਾਹਲੀ ਦੂਜੇ ਰਸਤੇ ਭੱਜ ਚਲਿਆ। ਇੰਨੇ ਨੂੰ ਸੰਤ ਜੀ ਵੀ ਆ ਗਏ।

ਕਹਿੰਦੇ, "ਕੋਈ ਮਹਾਤਮਾ ਤਾਂ ਨਹੀਂ ਆਏ?"

ਕਹਿੰਦੀ, "ਆਏ ਸੀ।"

ਕਹਿੰਦੇ, "ਪ੍ਰਸ਼ਾਦ-ਪਾਣੀ ਛਕਿਆ ਉਨ੍ਹਾਂ ਨੇ?"

ਕਹਿੰਦੀ, "ਉਹ ਕਹਿੰਦੇ ਪ੍ਰਸ਼ਾਦ-ਪਾਣੀ ਤਾਂ ਅਸੀਂ ਛਕਣਾ ਨਹੀਂ, ਆਹ ਮੋਹਲਾ ਤੇ ਰੱਸੀ ਮੰਗਦੇ ਸੀ, ਮੈਂ ਲੈ ਕੇ ਆਈ ਹਾਂ ਤੇ ਜਰਾ ਕੁ ਦੇਰ ਹੋ ਗਈ ਤੇ ਕਹਿੰਦੇ ਦੇਰ ਕਿਉਂ ਕਰੀ ਹੈ ਤੇ ਇਉਂ ਮਰੋੜਾ ਜਿਹਾ ਮਾਰ ਕੇ ਤੁਰ ਗਏ ਨੇ। ਔਹ ਜਾਂਦੇ ਨੇ।"

ਸੰਤਾਂ ਨੇ ਜਿਉਂ ਚੁਕਿਆ ਮੋਹਲਾ ਤੇ ਰੱਸਾ, ਤੇ ਮਗਰ ਭੱਜ ਲਏ ਤੇ ਹਾਕਾਂ ਮਾਰਦੇ ਜਾਂਦੇ ਨੇ ਕਿ ਸੰਤ ਜੀ! ਠਹਿਰ ਜਾਓ-ਠਹਿਰ ਜਾਓ। ਉਸ ਨੇ ਦੇਖਿਆ ਕਿ ਮੋਹਲਾ ਹੱਥ ਵਿਚ ਹੈ ਤੇ ਰੱਸਾ ਵੀ ਫੜੀ ਆਉਂਦਾ ਹੈ, ਇਹ ਤਾਂ ਅੱਜ ਭੰਨੇਗਾ ਮੈਨੂੰ। ਉਹ ਸੰਤ ਮੋਹਰੇ-ਮੋਹਰੇ ਤੇ ਦੂਜੇ ਪਿਛੇ-ਪਿਛੇ, ਅਖੀਰ ਹਫ ਗਏ ਨੱਠ-ਨੱਠ ਕੇ।

ਉਹ ਕਹਿੰਦੇ, "ਲੈ ਬਈ! ਤੂੰ ਮੇਰੇ ਸਿਰ ਵਿਚ ਨਾ ਮਾਰੀਂ, ਦੇਖੀਂ ਕਿਤੇ, ਤੇ ਮੈਨੂੰ ਬੰਨ੍ਹੀਂ ਨਾ; ਤੈਨੂੰ ਕੀ ਹੋ ਗਿਆ?"

ਕਹਿੰਦੇ, "ਗੱਲ ਕੀ ਹੈ? ਤੁਸੀਂ ਨਾਲੇ ਮੋਹਲਾ ਮੰਗਿਆ ਹੈ ਤੇ ਨਾਲੇ ਰੱਸਾ ਮੰਗਿਆ ਹੈ ਤੇ ਹੁਣ ਤੁਸੀਂ ਛੱਡ ਕੇ ਕਿਉਂ ਜਾ ਰਹੇ ਹੋ? ਜੇ ਦੇਰ ਹੋ ਗਈ ਤਾਂ ਕੀ ਫਰਕ ਪੈਂਦਾ ਹੈ? ਉਹ ਲੈ ਤਾਂ ਆਈ ਤੇ ਤੁਸੀਂ ਗੁੱਸਾ ਕਰਕੇ ਆ ਗਏ।"

ਉਹ ਕਹਿੰਦੇ, "ਮੈਂ ਨਹੀਂ ਗੁੱਸਾ ਕਰਕੇ ਆਇਆ। ਉਹ ਤਾਂ ਕਹਿੰਦੀ ਸੀ ਕਿ ਸੰਤ ਜੀ ਅੱਜ-ਕੱਲ੍ਹ ਪਹਿਲਾਂ ਬੰਨ੍ਹ ਲੈਂਦੇ ਨੇ ਰੱਸੇ ਨਾਲ, ਫੇਰ ਮੋਹਲਿਆਂ ਨਾਲ ਕੁੱਟਦੇ ਨੇ।"

ਕਹਿੰਦੇ, "ਅੱਛਾ! ਕੰਮ ਤਾਂ ਬਹੁਤ ਬੁਰਾ ਕਰਿਆ।" ਵਾਪਸ ਆ ਗਏ।

ਕਹਿੰਦੇ, "ਤੂੰ ਇਹ ਕੀ ਗੱਲ ਕਰੀ ਹੈ?"

ਕਹਿੰਦੀ, "ਮੈਂ ਤੁਹਾਨੂੰ ਦੱਸ ਦਿੱਤਾ ਸੀ ਨਾ ਕਿ ਤੁਸੀਂ ਮੈਨੂੰ ਮਾਇਆ-ਮਾਇਆ ਕਰੀ ਜਾਂਦੇ ਹੋ। ਜੇ ਮੈਂ ਮਾਇਆ

ਬਣ ਜਾਵਾਂ ਤਾਂ ਤੁਹਾਡਾ ਸੰਤਪੁਣਾ ਕੁਝ ਨਾ ਚੱਲੇ, ਮੈਂ ਤੁਹਾਨੂੰ ਦੋ ਦਿਨਾਂ ਵਿਚ ਬਦਨਾਮ ਕਰਕੇ ਰੱਖ ਦਿੰਦੀ ਹਾਂ। ਗੱਲਾਂ ਹੀ ਕਰਨੀਆਂ ਨੇ।"

ਸੋ ਇਸ ਤਰ੍ਹਾਂ ਇਹ ਸਹਾਇਤਾ ਵੀ ਕਰਦੀ ਹੈ ਸਾਧ ਸੰਗਤ ਜੀ! ਸੰਤਾਂ ਦੇ ਕੋਲ ਆਹ ਗੱਡੀਆਂ ਨੇ, ਉਹ ਛੇਤੀ-ਛੇਤੀ ਜਾ ਸਕਦੇ ਨੇ। ਇਕ-ਇਕ ਦਿਨ ਵਿਚ ਕਈ-ਕਈ ਦੀਵਾਨ ਲਾ ਸਕਦੇ ਨੇ। ਜੇ ਨਾ ਹੋਣ ਤਾਂ ਪੈਦਲ ਤੁਰਨਾ ਤੇ ਵਾਜੇ ਚੁਕਣੇ ਹੀ ਔਖੇ ਹੋ ਜਾਂਦੇ ਨੇ। ਸੋ ਐਸਾ ਨਹੀਂ ਕਿ ਇਹ ਮਾੜੀ ਹੈ ਸਹੀ ਖਰਚੀ ਹੋਈ ਇਹ ਸਹਾਇਕ ਹੈ, ਰੱਬ ਨੂੰ ਮਿਲਾ ਦਿੰਦੀ ਹੈ। ਇਸ ਦੀ ਗਲਤ ਵਰਤੋਂ ਹੋਵੇ ਤਾਂ ਇਹ ਪ੍ਰਮੇਸ਼ਰ ਤੋਂ ਤੋੜ ਦਿੰਦੀ ਹੈ ਪਰ ਇਕ ਮਾਇਆ ਹੋਰ ਹੈ। ਇਹ ਤਾਂ ਪੈਸੇ ਦੀ ਗੱਲ ਹੈ, ਇਸਤ੍ਰੀ ਦੀ ਗੱਲ ਹੈ। ਇਸ ਤੋਂ ਬਿਨਾਂ ਇਕ ਮਾਇਆ ਹੋਰ ਹੈ ਜਿਹੜੀ ਦਿਸਦੀ ਨਹੀਂ ਹੈ ਅੱਖਾਂ ਨਾਲ, ਉਸ ਨੂੰ ਅਗਿਆਨ ਕਹਿੰਦੇ ਨੇ। ਉਸ ਨੇ ਸਭ ਤੋਂ ਬੁਰਾ ਕੰਮ ਇਹ ਕਰਿਆ ਹੋਇਆ ਹੈ ਕਿ ਵਾਹਿਗੁਰੂ ਨਾਲ ਪਿਆਰ ਨਹੀਂ ਪੈਣ ਦਿੰਦੀ ਆਪਣੇ ਨਾਲ ਹੀ ਰੱਖਦੀ ਹੈ। ਇਸ ਤਰ੍ਹਾਂ ਮਹਾਰਾਜ ਫੁਰਮਾਨ ਕਰਦੇ ਨੇ –

***ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥***
***ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥*** ***ਪੰਨਾ – 857***

ਮਹਾਰਾਜ ਕਹਿੰਦੇ, ਆਹ ਜਿਹੜੀ ਮਾਇਆ ਹੈ, ਇਹ ਸਾਰਿਆਂ ਨਾਲੋਂ ਖਤਰਨਾਕ ਹੈ। ਵਾਹਿਗੁਰੂ ਹਾਜ਼ਰ-ਨਾਜ਼ਰ ਹੈ ਤੁਹਾਡੇ ਵਿਚ ਮੇਰੇ ਵਿਚ, ਆਪਾਂ ਰਹਿੰਦੇ ਹੀ ਵਾਹਿਗੁਰੂ ਵਿਚ ਹਾਂ।

ਗੁਰੂ ਨਾਨਕ ਪਾਤਿਸ਼ਾਹ ਲਾਹੌਰ ਰਾਵੀ ਦੇ ਕੰਢੇ ਬੈਠੇ ਨੇ। ਸੰਗਤਾਂ ਆਉਂਦੀਆਂ ਨੇ ਤੇ ਉਨ੍ਹਾਂ ਵਿਚ ਮਹਾਰਾਜ ਕੋਲ ਇਕ ਬੱਚਾ ਨੌਜਵਾਨ 21 ਸਾਲ ਦਾ ਆਉਂਦਾ ਹੈ ਤੇ ਬੜੀ ਸੇਵਾ ਕਰਦਾ ਹੈ ਤੇ ਉਸ ਦਾ ਨਾਉਂ ਮੁਲਤਾਨੀ ਮੱਲ ਹੈ। ਇਕ ਦਿਨ ਸੰਗਤ ਤੋਂ ਪਿਛੇ ਰਹਿ ਗਿਆ।

ਕਹਿੰਦਾ, "ਸੱਚੇ ਪਾਤਸ਼ਾਹ! ਮੈਨੂੰ ਮਾਇਆ-ਮਾਇਆ ਕਰੀ ਜਾਂਦੇ ਨੇ, ਤੁਸੀਂ ਵੀ ਮਾਇਆ ਕਹਿੰਦੇ ਹੋ, ਸੰਤ ਵੀ ਕਹਿੰਦੇ ਨੇ, ਦਿਖਾ ਤਾਂ ਦਿਓ ਕਿਹੋ-ਜਿਹੀ ਹੁੰਦੀ ਹੈ?"

ਮਹਾਰਾਜ ਕਹਿੰਦੇ, "ਕੀ ਕਰਨੈ ਦੇਖ ਕੇ? ਉਸ ਦੇ ਵਿਚ ਭੁੱਲ ਜਾਂਦਾ ਹੈ, ਹੋਰ ਕੀ ਹੈ।" ਮਾਇਆ ਦਾ ਲੱਛਣ ਇਹੀ ਹੈ –

***ਏਹ ਮਾਇਆ ਜਿਤੁ ਹਰਿ ਵਿਸਰੈ***
***ਮੋਹੁ ਉਪਜੈ ਭਾਉ ਦੂਜਾ ਲਾਇਆ॥*** ***ਪੰਨਾ – 921***

ਮਾਇਆ ਕਰਕੇ ਜੀਵ ਨੂੰ ਆਪਣਾ ਨਹੀਂ ਪਤਾ ਰਹਿੰਦਾ ਕਿ ਮੈਂ ਕੌਣ ਹਾਂ, ਆਹ ਸਰੀਰ ਸਮਝੀ ਜਾਂਦਾ ਹੈ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦਾ। ਇਸ ਨੂੰ ਨਹੀਂ ਪਤਾ –

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*** ***ਪੰਨਾ – 441***

ਕਿੰਨਾ ਹੀ ਸਮਝਾਈ ਜਾਉ, ਸਮਝਦਾ ਹੀ ਨਹੀਂ। ਹਰ ਰੋਜ਼ ਮਹਾਰਾਜ ਨੂੰ ਆਹੀ ਗੱਲ ਕਹਿੰਦਾ ਹੈ ਕਿ ਮਹਾਰਾਜ! ਮਾਇਆ ਤਾਂ ਦਿਖਾ ਦਿਓ।

ਮਹਾਰਾਜ ਕਹਿੰਦੇ, "ਜਾਹ! ਇਸ਼ਨਾਨ ਕਰ ਆ।"

ਰਾਵੀ ਦੇ ਕੰਢੇ ਬੈਠੇ ਸੀ। ਕੱਪੜੇ ਲਾਹ ਕੇ ਰੱਖ ਦਿੱਤੇ ਕਿ ਮਹਾਰਾਜ ਇਹ ਮੇਰੇ ਬਸਤ੍ਰ ਨੇ, ਆਹ ਕਮੰਡਲ ਹੈ। ਨਾਲ ਸਾਥੀ ਇਸ਼ਨਾਨ ਕਰਦੇ ਸੀ, ਦੋਸਤ ਸੀ, ਉਨ੍ਹਾਂ ਨੂੰ ਕਹਿੰਦਾ, "ਲੈ ਭਾਈ ਆਹ ਮੇਰੇ ਕੱਪੜੇ ਸਾਂਭਿਓ।"

ਉਹ ਕਹਿੰਦੇ, "ਫਿਕਰ ਨਾ ਕਰ।"

ਉਹ ਜਦੋਂ ਪਾਣੀ ਵਿਚ ਵੜਿਆ ਤਾਂ ਉਸੇ ਵੇਲੇ ਇਕ ਮੱਛ ਨੇ ਨਿਗਲ ਲਿਆ। ਮੱਛ ਚੱਲ ਪਿਆ ਰਾਵੀ ਦੇ ਨਾਲ ਮੁਲਤਾਨ ਜਾ ਕੇ ਨਿਕਲਿਆ। ਉਥੇ ਜਾ ਕੇ ਮੂੰਹ ਵਿਚੋਂ ਛੋਟਾ ਜਿਹਾ ਬੱਚਾ ਬਣਾ ਕੇ ਕੱਢ

ਦਿੱਤਾ, ਨਿਕਾ ਜਿਹਾ। ਉਥੇ ਸੇਠ ਤੇ ਸੇਠਾਣੀ ਨਹਾਉਣ ਆਏ ਹੋਏ ਸੀ। ਉਨ੍ਹਾਂ ਨੇ ਦੇਖਿਆ ਕਿ ਆਹ ਬੱਚਾ ਕੰਢੇ ਤੇ ਪਿਆ ਰੋਂਦਾ ਹੈ। ਸਾਡੇ ਔਲਾਦ ਨਹੀਂ, ਅਸੀਂ ਕਿਉਂ ਨਾ ਇਸ ਨੂੰ ਆਪਣਾ ਪੁੱਤਰ ਬਣਾ ਲਈਏ। ਉਨ੍ਹਾਂ ਨੇ ਉਸ ਨੂੰ ਆਪਣਾ ਪੁੱਤਰ ਬਣਾ ਲਿਆ, ਪੜ੍ਹਾਇਆ-ਲਿਖਾਇਆ ਤੇ ਉਨ੍ਹਾਂ ਨੇ ਵੀ ਨਾਉਂ ਮੁਲਤਾਨੀ-ਮੱਲ ਹੀ ਰੱਖ ਦਿੱਤਾ। ਵਿਆਹ ਕਰ ਦਿੱਤਾ ਤੇ ਇਧਰ ਵੀ ਵਿਆਹ ਹੋਇਆ-ਹੋਇਆ ਸੀ ਜਿਥੇ ਮਰਿਆ ਸੀ, ਉਧਰ ਵਿਆਹ ਕਰ ਦਿੱਤਾ, ਬੱਚੇ ਹੋ ਗਏ ਤੇ ਪਿਤਾ ਨੇ ਕਿਹਾ ਕਿ ਬੇਟਾ! ਹੁਣ ਤੂੰ ਕੰਮ ਕਰਿਆ ਕਰ। ਬੜਾ-ਸੋਝੀਵਾਨ ਸੀ, ਬੜਾ ਵਪਾਰ ਚਲਾਇਆ ਤੇ ਈਮਾਨਦਾਰ ਐਨਾ ਕਿ ਲੋਕ ਅਮਾਨਤਾਂ ਰੱਖਦੇ ਸੀ।

ਇਕ ਹਰੀ ਰਾਮ ਸੰਤ ਸੀ, ਉਨ੍ਹਾਂ ਨੇ ਆ ਕੇ ਇਸ ਦੇ ਕੋਲ 100 ਮੋਹਰ ਰੱਖ ਦਿੱਤੀ। ਕਹਿੰਦੇ, "ਲੈ ਭਾਈ ਮੁਲਤਾਨੀ ਮੱਲ! ਮੈਂ ਜਾਣਾ ਹੈ ਤੀਰਥ-ਯਾਤਰਾ ਕਰਨ। ਜੇ ਤਾਂ ਮੈਂ ਜੀਉਂਦਾ ਆ ਗਿਆ, ਫੇਰ ਤਾਂ ਮੈਂ ਲੈ ਲਵਾਂਗਾ, ਜੇ ਮਰ ਗਿਆ ਤਾਂ ਤੂੰ ਇਨ੍ਹਾਂ ਨੂੰ ਪੁੰਨ-ਦਾਨ ਕਰ ਦੇਈਂ। ਆਪ ਨਾ ਰੱਖੀਂ।"

ਉਹ ਕਹਿੰਦਾ, "ਠੀਕ ਹੈ।" ਉਹ ਪੇਟੀ ਦੇ ਥੱਲੇ ਰੱਖ ਦਿੱਤੀ। 21 ਸਾਲ ਦਾ ਹੋ ਗਿਆ ਤੇ ਇਕ ਦਿਨ ਇਸ਼ਨਾਨ ਕਰਨ ਜਾਂਦਾ ਹੈ ਤੇ ਪਾਣੀ ਵਿਚ ਡੁੱਬ ਗਿਆ ਤੇ ਮੱਛ ਨੇ ਨਿਗਲ ਲਿਆ ਤੇ ਲਿਆ ਕੇ ਲਾਹੌਰ ਕੱਢ ਦਿੱਤਾ। ਜਦੋਂ ਪਾਣੀ ਤੋਂ ਬਾਹਰ ਕੱਢਿਆ ਤਾਂ ਡੌਰ-ਭੌਰ ਹੋਇਆ ਪਿਆ ਹੈ ਕਿ ਕਿੱਥੇ ਆ ਗਿਆ। ਨਾਲ ਦੇ ਕਹਿੰਦੇ, "ਕੀ ਗੱਲ ਤੈਨੂੰ ਕੁਝ ਵਹਿਮ ਹੋ ਗਿਆ। ਤੂੰ ਤਾਂ ਹੁਣੇ ਨਹਾਉਣ ਵੜਿਆ ਸੀ ਪਾਣੀ ਵਿਚ। ਮੁਲਤਾਨੀ ਮੱਲ! ਕੀ ਹੋ ਗਿਆ?"

ਉਹ ਕਹਿੰਦਾ, "ਨਾਉਂ ਤਾਂ ਮੇਰਾ ਮੁਲਤਾਨੀ ਮੱਲ ਹੈ, ਪਰ ਮੈਂ ਕਿਥੇ ਹਾਂ?"

ਕਹਿੰਦੇ, "ਲਾਹੌਰ।"

ਕਹਿੰਦਾ, "ਮੈਂ ਤਾਂ ਮੁਲਤਾਨ ਦਾ ਹਾਂ।"

ਉਹ ਕਹਿੰਦੇ, "ਆਹ ਕੱਪੜੇ ਕਿਸ ਦੇ ਨੇ?"

ਕਹਿੰਦਾ, "ਕੱਪੜੇ ਤਾਂ ਮੇਰੇ ਹੀ ਲਗਦੇ ਨੇ, ਆਹ ਜੁੱਤੀ ਵੀ ਮੇਰੀ ਹੀ ਲਗਦੀ ਹੈ, ਸਭ ਕੁਝ ਮੇਰਾ ਹੀ ਲਗਦਾ ਹੈ ਪਰ ਮੈਂ ਤਾਂ ਭਾਈ ਮੁਲਤਾਨ ਦਾ ਹਾਂ। ਰੋਣ ਲੱਗ ਗਿਆ ਆਪਣੇ ਬੱਚਿਆਂ ਨੂੰ ਯਾਦ ਕਰਕੇ ਕਿ ਮੇਰੇ ਉਥੇ ਬੱਚੇ ਨੇ। ਮਾਂ-ਬਾਪ ਆ ਗਏ, ਉਥੇ ਮਹਾਰਾਜ ਜੀ ਦੇ ਦਰਸ਼ਨ ਕਰਨ ਵਾਸਤੇ ਆਏ ਹੋਏ ਸੀ।"

ਮਾਂ ਬਾਪ ਕਹਿੰਦੇ, "ਬੇਟਾ! ਤੈਨੂੰ ਕੀ ਹੋ ਗਿਆ, ਨਹਾਉਣ ਤਾਂ ਤੂੰ ਹੁਣੇ ਗਿਆ ਹੈਂ ਅਜੇ। ਤੈਨੂੰ ਕੀ ਹੋ ਗਿਆ?"

ਕਹਿੰਦਾ, "ਮੈਂ ਨਹੀਂ ਤੁਹਾਡਾ ਪੁੱਤਰ, ਮੇਰੇ ਮਾਂ ਬਾਪ ਤਾਂ ਹੋਰ ਨੇ।" ਰੌਲਾ ਪੈ ਗਿਆ ਬਹੁਤ, ਅਖੀਰ ਉਹ ਘਰ ਲੈ ਗਏ ਤੇ ਕਹਿੰਦੇ, ਆਹ ਤੇਰੀ ਇਸਤ੍ਰੀ ਹੈ।

ਕਹਿੰਦਾ, "ਹੈ ਤਾਂ ਮੇਰੀ ਪਰ ਮੇਰੀ ਤਾਂ ਹੋਰ ਹੈ।"

ਕਹਿੰਦੇ, "ਆਹ ਬੱਚਾ ਤੇਰਾ ਹੈ।"

ਕਹਿੰਦਾ, "ਇਹ ਬੱਚਾ ਤਾਂ ਮੇਰਾ ਹੈ ਪਰ ਮੇਰਾ ਤਾਂ ਹੋਰ ਹੈ।" ਸਮਝ ਨਹੀਂ ਆਉਂਦੀ। ਕਹਿੰਦੇ ਪਾਗਲ ਹੋ ਗਿਆ ਇਹ। ਮੰਨਦਾ ਹੀ ਨਹੀਂ, ਇਲਾਜ ਕਰਦੇ ਨੇ, ਡਾਕਟਰਾਂ ਨੂੰ ਦਿਖਾਉਂਦੇ ਨੇ ਕਿ ਇਸ ਦੇ ਦਿਮਾਗ ਨੂੰ ਕੁਝ ਹੋ ਗਿਆ।

ਕਹਿੰਦੇ, "ਤੂੰ ਪਾਣੀ ਵਿਚ ਨਹਾਉਣ ਵੜਿਆ ਸੀ ਤੇ ਨਹਾ ਕੇ ਤੂੰ ਬਾਹਰ ਨਿਕਲ ਗਿਆ ਤੇ ਐਨੀ ਛੇਤੀ ਬੇਸੁਰਤ ਹੋ ਗਿਆ?"

ਕਹਿੰਦਾ, "ਮੇਰੇ ਤਾਂ ਘਰ ਦੇ ਉਥੇ ਨੇ।"

ਓਧਰ ਉਹ ਸੰਤ ਆ ਗਿਆ ਤੇ ਆ ਕੇ ਘਰ ਵਾਲਿਆਂ ਨੂੰ ਕਹਿਣ ਲੱਗਿਆ ਕਿ 100 ਮੋਹਰ ਮੈਂ ਰੱਖੀ ਸੀ

ਅਮਾਨਤ, ਉਹ ਮੈਨੂੰ ਵਾਪਸ ਦਿਓ। ਕਹਿੰਦੇ, "ਤੁਹਾਡਾ ਲੜਕਾ ਕਿਥੇ ਹੈ?"

ਕਹਿੰਦੇ, "ਉਹ ਤਾਂ ਪਾਣੀ ਵਿਚ ਡੁੱਬ ਗਿਆ।"

ਕਹਿੰਦਾ, "ਮੇਰੀਆਂ ਮੋਹਰਾਂ ਸੀ।"

ਉਹ ਕਹਿੰਦੇ, "ਸਾਨੂੰ ਨਹੀਂ ਪਤਾ।" ਬਥੇਰਾ ਜ਼ੋਰ ਲਾਇਆ। ਉਹ ਕਹਿੰਦੇ, "ਜਦੋਂ ਪਤਾ ਹੀ ਨਹੀਂ ਤਾਂ ਅਸੀਂ ਦੇਈਏ ਕਿਥੋਂ?"

ਅਖੀਰ ਚਲਦਾ-ਚਲਦਾ ਲਾਹੌਰ ਆ ਗਿਆ। ਉਥੇ ਹੱਟੀ ਤੇ ਬੈਠਾ ਦੇਖ ਲਿਆ।

ਕਹਿੰਦਾ, "ਮੁਲਤਾਨੀ ਮੱਲ।"

ਉਸ ਨੇ ਵੀ ਪਛਾਣ ਲਿਆ।

ਕਹਿੰਦਾ, "ਸੰਤ ਜੀ! ਤੁਸੀਂ ਆ ਗਏ?"

ਕਹਿੰਦੇ, "ਹਾਂ! ਆ ਗਏ। ਤੂੰ ਇਥੇ ਬੈਠਾ ਹੈਂ?"

ਕਹਿੰਦਾ, "ਮੈਨੂੰ ਪਤਾ ਨਹੀਂ ਕੀ ਹੋ ਗਿਆ? ਇਥੇ ਵੀ ਮੈਂ ਹਾਂ, ਉਥੇ ਵੀ ਮੈਂ ਸੀ।"

ਕਹਿੰਦੇ, "ਮੋਹਰਾਂ ਸੀ ਮੈਂ ਤੈਨੂੰ ਦਿੱਤੀਆਂ।"

ਕਹਿੰਦਾ, "ਪੇਟੀ ਦੇ ਥੱਲੇ ਹੈ, ਮੈਂ ਚਿੱਠੀ ਲਿਖ ਦਿੰਦਾ ਹਾਂ।" ਚਿੱਠੀ ਲਿਖ ਦਿੱਤੀ। ਮਾਂ ਬਾਪ ਨੂੰ ਜਾ ਕੇ ਦਿਖਾਈ।

ਉਹ ਕਹਿੰਦੇ, "ਇਹ ਤਾਂ ਮੁੰਡੇ ਦੇ ਹੀ ਅੱਖਰ ਨੇ।"

ਉਹ ਮੋਹਰਾਂ ਵੀ ਲੱਭ ਗਈਆਂ ਪੇਟੀ ਦੇ ਥੱਲਿਓਂ ਤੇ ਮਾਂ ਬਾਪ ਵੀ ਆ ਗਏ। ਇਧਰ ਜਦੋਂ ਮੋਹਰਾਂ ਲੱਭੀਆਂ ਨਹੀਂ ਸੀ ਓਨੇ ਚਿਰ ਵਿਚ ਉਸ ਨੇ ਦਾਅਵਾ ਕਰ ਦਿੱਤਾ। ਦਾਅਵਾ ਹੋਇਆ ਤਾਂ ਹੈਰਾਨ ਹੋਈ ਜਾਵੇ।

ਲਾਹੌਰ ਦੇ ਨਵਾਬ ਦੇ ਕੋਲ ਕੇਸ ਚਲਿਆ ਗਿਆ। ਨਵਾਬ ਸੀ ਚੰਗਾ। ਉਹ ਕਹਿੰਦਾ ਮੈਂ ਕੀ ਕਰਾਂ, ਇਹ ਕੇਸ ਮੇਰੀ ਸਮਝ ਵਿਚ ਨਹੀਂ ਆਉਂਦਾ, ਨਾਲੇ ਇਹ ਬੰਦਾ-ਮੁਲਤਾਨ ਦਾ ਹੈ ਨਾਲੇ ਲਾਹੌਰ ਦਾ ਹੈ। ਇਥੇ ਵੀ ਕਾਗਜ਼ਾਂ ਵਿਚ ਨਾਉਂ ਹੈ ਉਥੇ ਵੀ ਨਾਉਂ ਹੈ। ਇਥੇ ਵੀ 21 ਸਾਲ ਦਾ ਹੈ, ਉਥੇ ਵੀ 21 ਸਾਲ ਦਾ ਹੈ। ਇਥੇ ਵੀ ਘਰਵਾਲੀ ਦਾ ਇਹ ਨਾਉਂ, ਉਥੇ ਵੀ ਇਹੀ ਨਾਉਂ ਹੈ। ਇਥੇ ਵੀ ਮਾਂ ਬਾਪ ਦਾ ਇਹ ਨਾਉਂ ਹੈ, ਉਥੇ ਵੀ ਇਹੀ ਨਾਉਂ ਹੈ। ਮੈਂ ਫੈਸਲਾ ਕੀ ਕਰਾਂ।

ਅਖੀਰ ਉਹ ਸੰਤ ਆ ਗਏ, ਉਨ੍ਹਾਂ ਨੂੰ ਦੇਖ ਕੇ ਕਹਿੰਦਾ, "ਮੈਨੂੰ ਲੱਭਦੇ-ਫਿਰਦੇ ਹੋ?"

ਕਹਿੰਦੇ, "ਹਾਂ!"

ਕਹਿੰਦਾ, "ਪੈਸੇ ਤਾਂ ਉਥੇ ਪਏ ਨੇ।"

ਅਖੀਰ ਨਵਾਬ ਗੁਰੂ ਨਾਨਕ ਪਾਤਿਸ਼ਾਹ ਦੇ ਕੋਲ ਆ ਗਿਆ ਤੇ ਕਿਹਾ ਕਿ ਸਾਨੂੰ ਸਮਝ ਨਹੀਂ ਆਉਂਦੀ ਕਿ ਗੱਲ ਕੀ ਹੈ।

ਮਹਾਰਾਜ ਕਹਿੰਦੇ, "ਕੁਝ ਨਹੀਂ ਹੈ ਗੱਲ।" ਉਸ ਨੂੰ ਕਹਿੰਦੇ, "ਜਾਹ! ਇਸ਼ਨਾਨ ਕਰ ਆ, ਗੱਲ ਦਾ ਪਤਾ ਲੱਗ ਜਾਏਗਾ।"

ਜਦੋਂ ਇਸ਼ਨਾਨ ਕਰਿਆ, ਤਾਂ ਆ ਕੇ ਵੇਖਿਆ ਕਿ ਨਾ ਉਥੇ ਕੋਈ ਨਵਾਬ ਬੈਠਾ ਹੈ, ਨਾ ਸੰਤ

ਬੈਠਾ ਹੈ, ਨਾ ਮਾਂ ਬਾਪ ਬੈਠੇ ਨੇ, ਕੋਈ ਵੀ ਨਹੀਂ, ਸਿਰਫ ਗੁਰੂ ਨਾਨਕ ਸਾਹਿਬ ਬੈਠੇ ਨੇ।

ਕਹਿੰਦੇ, "ਆ ਜਾ!" ਆ ਗਿਆ।

ਕਹਿੰਦਾ, "ਮਹਾਰਾਜ! ਕਿਥੇ ਚਲੇ ਗਏ ਮਾਂ ਬਾਪ ਸਾਰੇ ਇਥੇ ਬੈਠੇ ਸੀ।"

ਕਹਿੰਦੇ, "ਮੁਲਤਾਨੀ! ਕੁਝ ਵੀ ਨਹੀਂ ਸੀ, ਅਸੀਂ ਮਾਇਆ ਪਾਈ ਸੀ ਤੇਰੇ ਤੇ। ਇਸ ਮਾਇਆ ਨੇ ਤੈਨੂੰ ਕਿੰਨਾ ਭੁਲਾ ਦਿੱਤਾ, ਨਾ ਤੂੰ ਮਾਂ ਬਾਪ ਨੂੰ ਯਾਦ ਰੱਖਿਆ, ਨਾ ਤੈਨੂੰ ਆਪਣੇ ਆਪ ਦਾ ਪਤਾ ਰਿਹਾ। ਪ੍ਰੇਮੀਆ! ਆਹ ਮਾਇਆ ਸੰਸਾਰ ਦੇ ਉਤੇ ਰੱਬ ਨੇ ਪਾਈ ਹੋਈ ਹੈ ਤੇ ਇਹ ਮਾਇਆ ਪਾ ਕੇ ਸਾਰਿਆਂ ਨੂੰ ਭੁਲਾ ਦਿੱਤਾ, ਇਹ ਆਪਣੇ ਆਪ ਨੂੰ ਨਹੀਂ ਜਾਣਦੇ। ਆਪਣਾ ਸਰੂਪ ਕੀ ਹੈ? ਇਸ ਨੂੰ ਭੁਲੀ ਬੈਠੇ ਨੇ।"

ਸੋ ਮਹਾਰਾਜ ਕਹਿੰਦੇ –

*ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ॥*
*ਕਿੰਚਤ ਪ੍ਰੀਤਿ ਨ ਉਪਜੈ ਜਨ ਕਉ ਜਨ ਕਹਾ ਕਰਹਿ ਬੇਚਾਰੇ॥* *ਪੰਨਾ – 857*

ਸੋ ਜਦੋਂ ਭਾਈ ਲਹਿਣਾ ਜੀ ਨੇ ਮਹਾਰਾਜ ਜੀ ਦੇ ਬਚਨ ਸੁਣੇ, ਕਹਿੰਦੇ, "ਮਹਾਰਾਜ! ਫੇਰ ਇਸ ਦਾ ਰੂਪ ਕੀ ਹੋਇਆ?"

ਮਹਾਰਾਜ ਕਹਿੰਦੇ, "ਦੇਖ ਭਾਈ ਲਹਿਣਾ! ਆਹ ਸੰਸਾਰ ਕੀ ਹੈ? ਇਹ ਸੰਸਾਰ ਸਾਰਾ ਹੀ ਵਾਹਿਗੁਰੂ ਦਾ ਰੂਪ ਹੈ।"

*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥* *ਪੰਨਾ – 846*

ਕਹਿੰਦੇ ਹੈ ਇਥੇ ਵਾਹਿਗੁਰੂ ਹੀ, ਹੋਰ ਇਥੇ ਕੋਈ ਨਹੀਂ ਹੈ। ਲੇਕਿਨ ਮਾਇਆ ਪੈਣ ਕਰਕੇ ਇਹ ਆਪਣੇ ਆਪ ਨੂੰ ਵੀ ਭੁੱਲ ਗਿਆ ਤੇ ਰੱਬ ਜਿਹੜਾ ਹਰ ਵਕਤ ਇਸ ਦੇ ਨਾਲ ਰਹਿੰਦਾ ਹੈ, ਉਸ ਨੂੰ ਵੀ ਭੁੱਲ ਗਿਆ। ਇਸ ਨੂੰ ਪਤਾ ਨਹੀਂ ਲਗਦਾ। ਜਦੋਂ ਪੁਛੋ ਤੂੰ ਕੌਣ ਹੈਂ? ਤਾਂ ਕਹਿੰਦਾ, ਆਹ ਹਾਂ ਮੈਂ ਸਾਹਮਣੇ ਖੜ੍ਹਾ। ਇਹ ਤਾਂ ਸਾਢੇ ਤਿੰਨ ਹੱਥ ਦੀ ਤੇਰੀ ਦੇਹ ਖੜ੍ਹੀ ਹੈ, ਤੂੰ ਤਾਂ ਨਹੀਂ ਹੈਂ। ਆਹ ਗੱਲ ਅਸੀਂ ਅੱਜ ਤੱਕ ਸੁਣੀ ਨਹੀਂ ਕਿ ਮੈਂ ਨਹੀਂ ਹਾਂ, ਮੈਂ ਤਾਂ ਇਸੇ ਨੂੰ ਮੈਂ ਕਹਿੰਦਾ ਹਾਂ ਅਜੇ ਤੱਕ। ਮਹਾਰਾਜ ਕਹਿੰਦੇ ਇਹ ਜਿਹੜੀ ਮਾਇਆ ਹੈ ਇਸ ਨੂੰ ਤਰਨਾ ਬਹੁਤ ਔਖਾ ਹੈ, ਕੋਈ ਵਿਰਲਾ ਹੈ ਜਿਹੜਾ ਤਰ ਸਕਦਾ ਹੈ। ਜੇ ਤਾਂ ਪੂਰਾ ਗੁਰੂ ਮਿਲ ਜਾਵੇ ਤਾਂ ਤਰਿਆ ਜਾਂਦਾ ਹੈ, ਨਹੀਂ ਤਾਂ ਤਰ ਨਹੀਂ ਸਕਦਾ। ਇਉਂ ਪੜ੍ਹ ਲਓ –

*ਧਾਰਨਾ – ਬਿਨਾ ਗੁਰੂਆਂ ਤੋਂ ਤਰਿਆ ਨਹੀਂ ਜਾਣਾ,*
*ਮਾਇਆ ਵਾਲਾ ਸਾਗਰ ਅੱਗ ਦਾ –2, 2.*
*ਮੇਰੇ ਪਿਆਰੇ, ਮਾਇਆ ਵਾਲਾ ਸਾਗਰ ਅੱਗ ਦਾ –2, 2.*
*ਬਿਨਾ ਗੁਰੂਆਂ ਤੋਂ ਤਰਿਆ ਨਹੀਂ ਜਾਣਾ,.............. –2.*

ਅੱਗ ਦਾ ਸਮੁੰਦਰ ਹੋਵੇ, ਕੋਈ ਤਰ ਸਕਦਾ ਹੈ? ਨਾ ਜਹਾਜ਼ ਲੰਘ ਸਕਦਾ ਹੈ, ਨਾ ਕੋਈ ਬੇੜੀ ਲੰਘ ਸਕਦੀ ਹੈ। ਕੇਵਲ ਗੁਰੂ ਹੈ ਜਿਹੜਾ ਇਸ ਅੱਗ ਦੇ ਸਾਗਰ ਵਿਚੋਂ ਲੰਘਾ ਸਕਦਾ ਹੈ। ਮਹਾਰਾਜ ਫੁਰਮਾਨ ਕਰਦੇ ਨੇ ਕਿ –

*ਮਹਾ ਅਗਾਹ ਅਗਨਿ ਕਾ ਸਾਗਰੁ॥*
*ਗੁਰੁ ਬੋਹਿਥੁ ਤਾਰੇ ਰਤਨਾਗਰੁ॥* *ਪੰਨਾ – 377*

ਕੇਵਲ ਗੁਰੂ ਦਾ ਜਹਾਜ਼ ਇਸ ਦੇ ਵਿਚੋਂ ਲੰਘ ਸਕਦਾ ਹੈ, ਬਾਕੀ ਨਹੀਂ ਲੰਘ ਸਕਦੇ –

*ਦੁਤਰ ਅੰਧ ਬਿਖਮ ਇਹ ਮਾਇਆ॥* *ਪੰਨਾ – 377*

ਜੇ ਸਮੁੰਦਰ ਵਿਚ ਜਹਾਜ਼ ਚਲਦੇ ਨੇ, ਉਥੇ ਚਾਨਣਾ ਹੈ? ਤਾਰਿਆਂ ਦੀ ਸੇਧ ਹੈ, **north pole** (ਉਤਰੀ ਧਰੁਵ) ਦੀ ਉਥੇ ਘੜੀ ਲੱਗੀ ਹੋਈ ਹੈ ਜਿਹੜੀ ਦੱਸੀ ਜਾਂਦੀ ਹੈ ਕਿ ਹੁਣ ਤੂੰ ਕਿਧਰ ਨੂੰ ਜਾ ਰਿਹਾ

ਹੈਂ, ਹੁਣ ਕਿਧਰ ਨੂੰ ਜਾ ਰਿਹਾ ਹੈਂ। ਸੋ ਇਹ ਗੁਰੂ ਕੋਲ ਹੈ ਸਾਰੀ ਚੀਜ਼ –

ਦੁਤਰ ਕਹਿੰਦੇ ਨੇ ਜਿਹੜਾ ਤਰ ਹੀ ਨਾ ਹੋਵੇ। ਅੰਧ ਭਾਵ, ਹਨ੍ਹੇਰ, ਗੁਬਾਰ, ਬਿਖਮ ਭਾਵ ਔਖੀ –

***ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ॥*** ***ਪੰਨਾ – 377***

ਇਨ੍ਹਾਂ ਨੇਤਰਾਂ ਦੇ ਉਤੇ ਮੋਤੀਆ-ਬਿੰਦ ਪਿਆ ਹੋਇਆ ਹੈ ਸਾਡੇ ਸਾਰਿਆਂ ਦੇ, ਸਾਧ ਸੰਗਤ ਜੀ! ਜਿੰਨੇ ਬੈਠੇ ਨੇ, ਕੋਈ ਵਿਰਲਾ ਹੋਏਗਾ ਜਿਸ ਦੇ ਨਹੀਂ ਪਿਆ। ਮੋਤੀਏ ਦੇ ਵਿਚ ਕੀ ਹੁੰਦਾ ਹੈ? ਕੁਝ ਦਿਸਦਾ ਹੀ ਨਹੀਂ। ਇਸੇ ਤਰ੍ਹਾਂ ਅੰਧਕਾਰ ਛਾ ਗਿਆ ਅੱਖਾਂ ਵਿਚ। ਵਾਹਿਗੁਰੂ ਹਾਜ਼ਰ-ਨਾਜ਼ਰ ਹੈ, ਕਿਤੇ ਗਿਆ ਨਹੀਂ। ਸਾਰਿਆਂ ਦੇ ਅੰਦਰ ਬਾਹਰ ਹੈ –

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥***
***ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥***
***ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥***
***ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥***
***ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ॥*** ***ਪੰਨਾ – 684***

ਵਾਹਿਗੁਰੂ ਅੰਦਰ ਵੀ ਹੈ ਬਾਹਰ ਵੀ। ਮਹਾਰਾਜ ਤਾਂ ਝੂਠ ਨਹੀਂ ਬੋਲਦੇ। ਗੁਰੂ ਕਹਿੰਦਾ ਹੈ ਲੇਕਿਨ ਕੀ ਗੱਲ ਹੈ? ਮੋਤੀਆ ਹੋਇਆ ਹੋਇਆ ਹੈ। ਕਹਿੰਦੇ, ਸੁਰਮਾ ਲੈ ਲੈ ਗੁਰੂ ਤੋਂ –

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*** ***ਪੰਨਾ – 293***

ਪਰ ਇਹ ਸੁਰਮਾ ਲੈਣ ਵਾਸਤੇ ਪਹਿਲਾਂ ਸਾਧਨ ਕਰਨੇ ਪੈਂਦੇ ਨੇ। ਪਹਿਲਾਂ ਤਾਂ ਗੁਰੂ ਧਾਰਨ ਕਰੋ। ਬਹੁਤ ਪ੍ਰੇਮੀ ਗੁਰੂ ਧਾਰਨ ਕਰਕੇ ਛੁੱਟੀ ਕਰ ਦਿੰਦੇ ਨੇ ਕਿ ਬਸ ਗੁਰੂ ਵਾਲੇ ਬਣ ਗਏ। ਫੇਰ ਕੀ ਬਣ ਗਿਆ, ਗੁਰੂ ਵਾਲੇ ਤਾਂ ਬਣ ਗਏ ਅੱਗੇ ਅੱਖਾਂ ਤਾਂ ਖੋਲ੍ਹੋ। ਅੱਖਾਂ ਕਿਵੇਂ ਖੁਲ੍ਹਣਗੀਆਂ? ਪਹਿਲਾਂ ਕਹਿੰਦੇ ਸਮਝੋ – ਤਿੰਨ ਦੋਸ਼ ਨੇ – 1. ਮਲ ਹੈ 2. ਵਿਖਸ਼ੇਪ ਹੈ 3. ਆਵਰਨ ਹੈ।

ਮਲ ਤਾਂ ਕਹਿੰਦੇ ਨੇ ਮੈਲ ਨੂੰ –

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ***
***ਕਾਲਾ ਹੋਆ ਸਿਆਹੁ॥*** ***ਪੰਨਾ – 651***

ਬੇਅੰਤ ਮਾੜੀਆਂ ਆਦਤਾਂ ਸਾਡੇ ਮਨ ਦੇ ਵਿਚ ਪਈਆਂ ਨੇ – ਚੁਗਲੀ, ਨਿੰਦਿਆ, ਈਰਖਾ-ਬਖੀਲੀ, ਆਸ਼ਾ-ਤ੍ਰਿਸ਼ਨਾ, ਬੇਅੰਤ ਚੀਜ਼ਾਂ ਹਨ। ਉਨ੍ਹਾਂ ਦੀ ਮੈਲ ਲੱਗੀ ਪਈ ਹੈ। ਜਿਹੜੇ ਮਾੜੇ ਕਰਮ ਕਰਦੇ ਹਾਂ ਉਨ੍ਹਾਂ ਦੀ ਮੈਲ ਦੀਆਂ ਤਹਿਆਂ ਜੰਮੀ ਜਾਂਦੀਆਂ ਨੇ। ਉਸ ਮੈਲ ਨੇ ਸ਼ੀਸ਼ਾ ਧੁੰਦਲਾ ਕਰ ਦਿੱਤਾ। ਉਹ ਮੈਲ ਪਹਿਲਾਂ ਦੂਰ ਕਰ – ਸ਼ੁਭ ਕਰਮਾਂ ਨਾਲ, ਸੇਵਾ ਨਾਲ, ਬਾਣੀ ਪੜ੍ਹਨ ਨਾਲ, ਦਾਨ ਕਰਨ ਨਾਲ, ਨੇਕ ਕਰਮ ਕਰਨ ਨਾਲ ਇਹ ਤੇਰੀ ਮੈਲ ਦੂਰ ਹੋਏਗੀ –

***ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*** ***ਪੰਨਾ – 4***

ਜਦੋਂ ਤੂੰ ਨਾਮ ਪਿਆਰ ਨਾਲ ਜਪੇਂਗਾ ਉਦੋਂ ਤੇਰੀ ਮੈਲ ਦੂਰ ਹੋ ਜਾਏਗੀ। ਫੇਰ ਅਗਲਾ ਦੋਸ਼ ਕੀ ਹੈ?

ਉਹ ਹੈ ਵਿਖਸ਼ੇਪਤਾ – ਮੇਰੇ ਕੋਲ ਕਈ ਸ਼ਿਕਾਇਤ ਕਰਦੇ ਨੇ ਜੀ ਮਨ ਨਹੀਂ ਟਿਕਦਾ, ਜਦੋਂ ਬਾਣੀ ਪੜ੍ਹਦੇ ਹਾਂ ਮਨ ਛਾਲਾਂ ਹੀ ਮਾਰਦਾ ਹੈ, ਪਹਿਲਾਂ ਚੁਪ-ਚੁਪੀਤਾ ਹੁੰਦਾ ਹੈ। ਨਹੀਂ ਪ੍ਰੇਮੀਆਂ! ਜਦੋਂ ਤੂੰ ਬਾਣੀ ਪੜ੍ਹਦਾ ਹੈਂ ਤਾਂ ਤੈਨੂੰ ਪਤਾ ਲੱਗ ਜਾਂਦਾ ਹੈ ਇਸ ਦੀਆਂ ਛਾਲਾਂ ਦਾ, ਨਹੀਂ ਤਾਂ ਪਹਿਲਾਂ ਤੂੰ ਵੀ ਇਸ ਦੇ ਨਾਲ ਹੀ ਨੱਠਿਆ ਫਿਰਦਾ ਸੀ। ਗੁਟਕਾ ਹੱਥ ਵਿਚ ਹੋਵੇ, ਤੁਕ ਮੂੰਹ ਵਿਚ ਹੋਵੇ, ਫੇਰ ਪਤਾ ਲੱਗ ਜਾਂਦਾ ਹੈ ਕਿ ਮੈਂ ਜਪੁਜੀ ਸਾਹਿਬ ਤਾਂ ਸਾਰਾ ਹੀ ਪੜ੍ਹ ਲਿਆ – ਕਦੋਂ ਪੜ੍ਹ ਲਈਆਂ ਪਉੜੀਆਂ? ਉਦੋਂ ਪਤਾ ਨਹੀਂ ਲਗਦਾ ਮਨ ਨੂੰ। ਉਹ, ਤਾਂ ਨਹੀਂ ਲਗਦਾ ਕਿਉਂਕਿ ਵਿਖਸ਼ੇਪਤਾ ਹੈ, ਬਹੁਤੇ ਪਾਸੇ ਖਿੰਡਿਆ ਹੋਇਆ ਹੈ।

***ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ॥*** ***ਪੰਨਾ – 145***

ਜਿਵੇਂ ਖੂਹ ਵਿਚੋਂ ਪੁਰਾਣੇ ਜ਼ਮਾਨਿਆਂ ਵਿੱਚ ਪਾਣੀ ਕੱਢਦੇ ਹੁੰਦੇ ਸੀ ਲੱਜਾਂ (ਮੋਟੀ ਰੱਸੀਆਂ) ਦੇ ਨਾਲ, ਉਥੇ ਲਾਸਾਂ ਪੈ ਜਾਂਦੀਆਂ ਸੀ, ਗਰੂਵ ਪੈ ਜਾਂਦੇ ਸੀ ਉਸ ਦੇ ਵਿਚ ਤੇ ਸਿਆਣੇ ਬੰਦੇ ਨੇ ਰੱਸੀ ਨੂੰ ਉਸ ਦੇ ਵਿਚੋਂ ਨਾ ਕੱਢਣਾ, ਉਸ ਤੋਂ ਉਪਰ ਰੱਖਣਾ ਜਿਹੜਾ ਦੋਹਾਂ ਦੇ ਵਿਚਾਲੇ ਹੁੰਦਾ ਕਿ ਇਥੋਂ ਕੱਢਣਾ ਹੈ ਪਰ ਲੱਜ ਫੇਰ ਵਿਚ ਗਿਰ ਜਾਂਦੀ ਸੀ, ਡੋਲ ਦਾ ਵੀ ਪਾਣੀ ਡੁੱਲ ਜਾਂਦਾ ਸੀ। ਮਹਾਰਾਜ ਕਹਿੰਦੇ ਇਉਂ ਤੇਰੇ ਮਨ ਦੇ ਵਿਚ ਗਰੂਵ ਪਏ ਹੋਏ ਨੇ, ਧਾਰੀਆਂ ਪਈਆਂ ਹੋਈਆਂ ਨੇ। ਜਦੋਂ ਤੂੰ ਭਜਨ ਬੰਦਗੀ ਕਰਦਾ ਹੈਂ ਤਾਂ ਤੇਰਾ ਮਨ ਨਹੀਂ ਟਿਕਦਾ, ਧੜੰਮ ਕਰਕੇ ਉਸ ਦੇ ਵਿਚ ਗਿਰ ਜਾਂਦਾ ਹੈ। ਕਦੇ ਮੁਕਦਮੇ ਵੱਲ ਨੂੰ ਮਨ ਦੌੜਦਾ ਹੈ, ਜੇ ਖਾਦ ਨਹੀਂ ਮਿਲੀ ਤਾਂ ਖਾਦ ਵੱਲ ਨੂੰ ਭੱਜਦਾ ਹੈ, ਜੇ ਪਾਣੀ ਨਹੀਂ ਫਸਲ ਨੂੰ ਲੱਗਿਆ ਤਾਂ ਪਾਣੀ ਵੱਲ ਨੂੰ ਚਲਿਆ ਜਾਏਗਾ, ਜੇ ਕਿਸੇ ਬੱਚੇ ਨਾਲ ਝਗੜਾ ਹੈ ਤਾਂ ਓਧਰ ਨੂੰ ਚਲਿਆ ਜਾਏਗਾ, ਜੇ ਘਰ ਵਿਚ ਕਲੇਸ਼ ਹੈ ਤਾਂ ਓਧਰ ਨੂੰ ਚਲਿਆ ਜਾਏਗਾ।

ਫੇਰ ਕਿਵੇਂ ਮਨ ਟਿਕ ਜਾਏਗਾ? ਮਨ ਨਹੀਂ ਟਿਕਦਾ। ਸੋ ਉਸ ਨੂੰ ਟਿਕਾਉਣ ਵਾਸਤੇ ਪਹਿਲਾਂ ਨਾਮ ਦਾ ਜਾਪ ਹੁੰਦਾ ਹੈ। ਮੈਲ ਦੂਰ ਕਰਨ ਵਾਸਤੇ ਵਾਹਿਗੁਰੂ ਮੰਤਰ ਪੰਜ ਪਿਆਰਿਆਂ ਨੇ ਦੇ ਦਿੱਤਾ ਕਿ ਵਾਹਿਗੁਰੂ ਵਾਹਿਗੁਰੂ ਜਪੋ ਬੈਠ ਕੇ। ਫੇਰ ਸੁਆਸ ਦੇ ਨਾਲ ਜਪੋ, ਜੀਭ ਬੰਦ ਹੋ ਜਾਂਦੀ ਹੈ ਆਪੇ ਹੀ। ਬਹੁਤ ਜਪਣ ਨਾਲ, ਲੱਖਾਂ ਵਾਰੀ ਜਪਣ ਨਾਲ, ਕਰੋੜਾਂ ਵਾਰੀ ਜਪਣ ਨਾਲ। ਜੇ ਚਲਣਾ ਹੈ ਏਸ ਰਸਤੇ ਤੇ ਤਾਂ ਬਚਪਨ ਵਿਚ 75,000 ਵਾਰੀ ਵਾਹਿਗੁਰੂ-ਵਾਹਿਗੁਰੂ ਕਹੇ ਜੇ ਕੋਈ, ਉਸ ਦਾ ਜਵਾਨੀ ਵਿਚ ਆ ਕੇ ਨਾਮ ਚੱਲ ਪੈਂਦਾ ਹੈ। ਹੁਣ ਮੈਨੂੰ ਕਈ ਕਹਿੰਦੇ ਨੇ ਕਿ ਜੀ! ਨਾਮ ਚਲਾ ਦਿਓ – ਨਾਮ ਕਿਤੇ ਇਉਂ ਛੇਤੀ ਦੇ ਕੇ ਚਲਦਾ ਹੈ? ਇਸ ਲਈ ਤਾਂ ਮਿਹਨਤ ਕਰਨੀ ਪੈਂਦੀ ਹੈ, ਮੁਸ਼ਕਤ ਘਾਲਣੀ ਪੈਂਦੀ ਹੈ –

***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*** ***ਪੰਨਾ – 8***

ਮੁਸ਼ੱਕਤਾਂ ਜਿਨ੍ਹਾਂ ਨੇ ਘਾਲੀਆਂ ਨੇ ਉਨ੍ਹਾਂ ਨੂੰ ਪਤਾ ਹੈ ਇਨ੍ਹਾਂ ਗੱਲਾਂ ਦਾ, ਨਾਮ ਇਉਂ ਨਹੀਂ ਵਸਦਾ ਕਿ ਦੋ ਘੰਟੇ ਬੈਠੇ, ਅੱਧਾ ਊਂਘ ਕੇ ਲੰਘਾ ਦਿੱਤਾ, ਅੱਧਾ ਮਨ ਨੇ ਨੱਠ ਭੱਜ ਕੇ ਲੰਘਾ ਦਿੱਤਾ, ਐਂ ਨਾਮ ਮਨ ਵਿਚ ਨਹੀਂ ਵਸਣਾ। ਨਾਮ ਦੇ ਵਸਾਉਣ ਲਈ ਪਹਿਲਾਂ ਸਾਰਾ ਸਰੀਰ ਸੁੱਚਾ ਕਰਨਾ ਪੈਂਦਾ ਹੈ, ਮਨ ਸੁੱਚਾ ਕਰਨਾ ਪੈਂਦਾ ਹੈ, ਬੁੱਧੀ ਸੁੱਚੀ ਕਰਨੀ ਪੈਂਦੀ ਹੈ ਫੇਰ ਜਾ ਕੇ ਨਾਮ ਮਨ ਵਿਚ ਵਸਦਾ ਹੈ, ਨਹੀਂ ਤਾਂ ਵਸਿਆ ਨਹੀਂ ਕਰਦਾ। ਐਂ ਨਹੀਂ ਕਿ ਨਾਲੇ ਤਾਂ ਕਲੇਸ਼ ਵਿਚ ਪਿਆ ਹੋਇਆ ਹੈ, ਨਾਲੇ ਨਾਮ ਮਨ ਵਿਚ ਵਸਾ ਦਿਓ – ਨਾਮ ਕਿਵੇਂ ਵਸ ਜਾਏਗਾ? ਸੇਵਾ ਕਰ, ਸਿਮਰਨ ਕਰ, ਜੱਦੋ-ਜ਼ਹਿਦ ਕਰ ਜਿਵੇਂ ਪੈਸੇ ਕਮਾਉਣ ਵਿਚ ਕਰਦਾ ਹੈਂ ਇਉਂ ਨਾਮ ਨੂੰ ਮਨ ਵਿਚ ਵਸਾਉਣ ਲਈ ਕਰ ਫੇਰ ਵਸ ਜਾਏਗਾ, ਸੰਤਾਂ ਨੂੰ ਮਿਲ ਸੰਤ ਤਰੀਕਾ ਦੱਸ ਦੇਣਗੇ, ਸੰਤ ਜੁਗਤ ਦੱਸ ਦਿੰਦੇ ਨੇ –

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥***
***ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥*** ***ਪੰਨਾ – 1373***

ਸੰਤਾਂ ਦੀ ਜ਼ਿੰਮੇਵਾਰੀ ਹੈ ਨਾਮ ਜਪਾਉਣਾ। ਸੋ ਇਸ ਤਰ੍ਹਾਂ ਲੰਘ ਨਹੀਂ ਸਕਦਾ। ਵਿਖਸ਼ੇਪਤਾ ਨੂੰ ਦੂਰ ਕਰਨ ਵਾਸਤੇ ਪਹਿਲਾਂ ਨਾਮ ਜਪੋ, ਰਸਨਾ ਨਾਲ ਜਪੋ, ਜਿੰਨਾ ਜਪ ਹੁੰਦਾ ਹੈ, ਜਪੋ। ਛੇਤੀ-ਛੇਤੀ ਜਪਦੇ ਹੋ, ਛੇਤੀ ਛੇਤੀ ਜਪੋ, ਬਹੁਤ ਛੇਤੀ ਜਪਦੇ ਹੋ ਤਾਂ ਬਹੁਤ ਛੇਤੀ ਜਪੋ। ਕੋਸ਼ਿਸ਼ ਕਰੋ ਕਿ 75000 ਵਾਰੀ ਵਾਹਿਗੁਰੂ ਸਵੇਰ ਤੋਂ ਸ਼ਾਮ ਤੱਕ ਕਹਿ ਲੈਣਾ ਹੈ।

ਜੇ ਜਪਦਾ ਹੈ ਮੂਲ ਮੰਤਰ ਤਾਂ 108 ਮਾਲਾ ਮੂਲ ਮੰਤਰ ਦੀਆਂ ਸਵੇਰ ਤੋਂ ਸ਼ਾਮ ਤੱਕ ਕਰਨੀਆਂ ਤਾਂ ਇਹ ਰਸਤਾ ਲਭਦਾ ਹੈ, ਨਹੀਂ ਤਾਂ ਲਭਦਾ ਨਹੀਂ ਹੈ। ਜਦੋਂ ਐਨਾ ਕਰ ਹੋ ਜਾਂਦਾ ਹੈ ਤਾਂ ਫੇਰ ਜੀਭ ਹਿਲਣ ਤੋਂ ਹਟ ਜਾਂਦੀ ਹੈ, ਸਵਾਸ ਤੇ ਆ ਜਾਂਦਾ ਹੈ, ਸਵਾਸ ਤੋਂ ਅੱਗੇ ਕੰਠ ਵਿਚ ਆ ਜਾਂਦਾ ਹੈ, ਫੇਰ ਹਿਰਦੇ ਵਿਚ ਆ ਜਾਂਦਾ ਹੈ, ਫੇਰ ਨਾਭੀ ਵਿਚ ਆ ਜਾਂਦਾ ਹੈ, ਫੇਰ ਆਗਿਆ ਚੱਕਰ ਵਿਚ, ਫੇਰ ਤ੍ਰਿਕੁਟੀ ਵਿਚ ਆ ਜਾਂਦਾ ਹੈ ਨਾਮ। ਜਦੋਂ ਆਗਿਆ-ਚੱਕਰ 'ਚ ਜਾਂਦੇ ਹਾਂ ਇਥੇ ਅਵਸਥਾ ਬਦਲਦੀ ਹੈ, ਇਥੇ ਧਿਆਨ ਆਉਂਦਾ ਹੈ –

***ਗੁਰ ਕੀ ਮੂਰਤਿ ਮਨ ਮਹਿ ਧਿਆਨੁ॥*** ***ਪੰਨਾ – 864***

ਜਦੋਂ ਗੁਰੂ ਦੀ ਮੂਰਤ ਦਾ ਧਿਆਨ ਧਰਾਂਗੇ। ਚਾਰ ਕਿਸਮ ਦੀ ਮੂਰਤ ਹੈ ਗੁਰੂ ਦੀ।

1 ਇਕ ਤਾਂ ਜਿਹੋ ਜਿਹਾ ਗੁਰੂ ਦਿਸਦਾ ਹੈ ਉਹੋ ਜਿਹੀ।

2 ਇਕ ਹੋਇਆ ਕਰਦਾ ਹੈ - ਗੁਰ ਮੂਰਤ ਗੁਰ ਸਬਦ ਹੈ।

ਗੁਰੂ ਦੇ ਸ਼ਬਦ ਦਾ ਧਿਆਨ ਧਰਨਾ **sound** (ਧੁਨੀ) ਦਾ, ਜਿਸ ਨੂੰ ਧੁਨ ਕਹਿੰਦੇ ਨੇ।

3. ਇਕ ਹੋਇਆ ਕਰਦਾ ਹੈ ਉਸ ਨੂੰ ਜੋਤੀ ਸਰੂਪ ਜਾਣ ਕੇ ਜੋਤੀ ਦਾ ਧਿਆਨ ਧਰਨਾ।

4. ਚੌਥਾ ਹੋਇਆ ਕਰਦਾ ਹੈ, ਉਸ ਨੂੰ ਪਰੀਪੂਰਨ ਜਾਣ ਕੇ ਉਸ ਦੇ ਵਿਚ ਧਿਆਨ ਕਰਨਾ - ਅੰਹਗ੍ਰਹਿ ਧਿਆਨ ਕਹਿੰਦੇ ਨੇ ਉਸ ਨੂੰ।

ਫੇਰ ਉਸ ਤੋਂ ਬਾਅਦ ਹੈ ਵਿਖਸ਼ੇਪਤਾ, ਤੇ ਆਵਰਨ ਕਹਿੰਦੇ ਨੇ ਪਰਦਾ! ਪਰਦਾ ਜੋ ਹੈ ਉਹ ਅਗਿਆਨ ਦਾ ਹੈ, ਜੀਵ ਨੂੰ ਪਤਾ ਨਹੀਂ ਲਗਦਾ ਕਿ ਮੈਂ ਕੌਣ ਹਾਂ। ਪੂਰਾ ਗੁਰੂ ਹੀ ਇਸ ਨੂੰ ਦਸਦਾ ਹੈ, ਗੁਰੂ ਤੋਂ ਬਗੈਰ ਉਹ ਪਰਦਾ ਨਹੀਂ ਹਟਿਆ ਕਰਦਾ।

ਸੋ -

***ਦੂਤਰ ਅੰਧ ਬਿਖਮ ਇਹ ਮਾਇਆ॥***
***ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ॥*** ***ਪੰਨਾ - 377***

ਗੁਰੂ ਕੀ ਕਰਦਾ ਹੈ ਇਸ ਨੂੰ ਗਿਆਨ ਦਾ ਸੁਰਮਾ ਦਿੰਦਾ ਹੈ ਅੱਖਾਂ ਵਿਚ ਪਾਉਣ ਵਾਸਤੇ। ਜਦੋਂ ਸੁਰਮਾ ਪਾਉਂਦਾ ਹੈ -

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*** ***ਪੰਨਾ - 293***

ਉਸ ਵੇਲੇ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਜਦੋਂ ਗੁਰੂ ਗਿਆਨ ਦਾ ਸੁਰਮਾ ਦਿੰਦਾ ਹੈ, ਫੇਰ ਅੱਖਾਂ ਖੁੱਲ ਜਾਂਦੀਆਂ ਹਨ-

***ਗੁਰਹਿ ਦਿਖਾਇਆ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*** ***ਪੰਨਾ - 407***

ਫੇਰ ਉਹ ਇਸ ਤਰ੍ਹਾਂ ਪੁਕਾਰ ਉਠਦਾ ਹੈ -

***ਧਾਰਨਾ - ਰਾਮ ਬੋਲੇ, ਰਾਮ ਬੋਲੇ, ਰਾਮ ਬੋਲਦੈ,***
***ਸਾਰੀਆਂ ਘਟਾਂ ਦੇ ਵਿਚ ਰਾਮ ਬੋਲਦੈ -2, 4.***

***ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥***
***ਰਾਮ ਬਿਨਾ ਕੋ ਬੋਲੇ ਰੇ॥*** ***ਪੰਨਾ - 988***

ਕਿਉਂਕਿ ਨੇਤਰ ਖੁਲ੍ਹ ਗਏ -

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥*** ***ਪੰਨਾ - 1299***

ਫੇਰ ਵੈਰੀ ਹੀ ਨਹੀਂ ਕੋਈ ਰਿਹਾ ਕਿਉਂਕਿ ਰੱਬ ਹੀ ਦਿੱਸਣ ਲੱਗ ਪਿਆ ਸਾਰੇ। ਸੋ ਮਹਾਰਾਜ ਕਹਿੰਦੇ -

***ਗੁਰਿ ਪੂਰੈ ਪਰਗਟੁ ਮਾਰਗੁ ਦਿਖਾਇਆ॥*** ***ਪੰਨਾ - 377***

ਫੇਰ ਰਸਤਾ ਦਿਖਾ ਦਿੰਦਾ ਹੈ। ਮਾਇਆ ਕਹਿੰਦੇ ਕਿਸ ਨੂੰ ਨੇ -

*ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥* *ਪੰਨਾ - 67*

ਸਵਾਲ ਹੈ ਕਿ ਫੇਰ ਮਾਇਆ ਹੋਈ ਕੀ? ਇਹ ਕੰਮ ਕੀ ਕਰਦੀ ਹੈ? ਮਹਾਰਾਜ ਕਹਿੰਦੇ ਕੰਮ ਕਰਦੀ ਹੈ -

*ਦੁਖਿ ਸੁਖਿ ਏਹੁ ਜੀਉ ਬਧੁ ਹੈ ...............॥* *ਪੰਨਾ - 67*

ਇਸ ਜੀਵ ਨੂੰ ਬੰਨ੍ਹ ਕੇ ਰੱਖਦੀ ਹੈ -

*................. ਹਉਮੈ ਕਰਮ ਕਮਾਇ॥* *ਪੰਨਾ - 67*

ਹਉਮੈ ਵਿਚ ਜਦੋਂ ਕਰਮ ਕਰਦਾ ਹੈ, ਫੇਰ ਕੀ ਹੁੰਦਾ ਹੈ, ਜੰਮਦਾ-ਮਰਦਾ ਰਹਿੰਦਾ ਹੈ ਕਿਉਂਕਿ ਪੁੰਨ ਕਰਦਾ ਹੈ, ਪਾਪ ਕਰਦਾ ਹੈ, ਫੇਰ ਉਸ ਦਾ ਫਲ ਭੋਗਣ ਵਾਸਤੇ ਆਉਂਦਾ ਹੈ, ਪਾਪਾਂ ਦਾ ਫਲ ਭੋਗਣ ਵਾਸਤੇ ਆਉਂਦਾ ਹੈ, ਫੇਰ ਜੰਮਦਾ-ਮਰਦਾ ਹੈ।

*ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ॥* *ਪੰਨਾ - 693*

ਜਿੰਨਾ ਚਿਰ ਮਾਇਆ ਹੈ ਓਨਾਂ ਚਿਰ ਤਾਂ ਨਹੀਂ ਛੁਟ ਸਕਦਾ -

*ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ॥* *ਪੰਨਾ - 693*

ਪਹਿਲਾਂ ਇਹ ਛਡਣੀ ਪੈਂਦੀ ਹੈ ਜਿਸ ਨੂੰ **ego** ਕਹਿੰਦੇ ਨੇ, ਹਉਮੈ ਕਹਿੰਦੇ ਨੇ। ਇਹ ਵਾਹਿਗੁਰੂ ਨੇ ਖੇਡ ਕਰੀ ਹੋਈ ਹੈ ਸਾਧ ਸੰਗਤ ਜੀ! ਜੇ ਤਾਂ ਐਨੀ ਕੁ ਗੱਲ ਇਥੇ ਹੀ ਮੰਨ ਲਈਏ ਤਾਂ ਮਾਇਆ ਦਾ ਖਹਿੜਾ ਸਾਥੋਂ ਹੁਣੇ ਛੁੱਟ ਜਾਂਦਾ ਹੈ ਕਿਉਂਕਿ ਵਾਹਿਗੁਰੂ ਨੇ ਐਡੀ ਵੱਡੀ ਚੀਜ਼ ਪਾ ਦਿਤੀ ਆਪਣੀ ਖੇਡ ਦੇ ਅੰਦਰ ਤੇ -

*ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥*
*ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ॥* *ਪੰਨਾ - 999*

ਨਾਲ ਹੀ ਹਉਮੈ ਪਾ ਦਿੱਤੀ ਤੇ ਜੰਮਣਾ-ਮਰਨਾ ਉਸੇ ਨੂੰ ਹੈ ਜਿਹੜਾ ਹਉਮੈ ਦੇ ਨਾਲ ਜੁੜਿਆ ਹੋਇਆ ਹੈ।

ਕਹਿੰਦੇ ਛੋਟਿਆਂ ਛੋਟਿਆਂ ਵਿਚ ਨਹੀਂ ਜਿਹੜਾ ਬੈਕੁੰਠ ਦਾ ਮਾਲਕ ਹੈ ਵਿਸ਼ਨੂੰ ਜੀ, ਸ਼ਿਵ ਜੀ ਲੋਕ ਦਾ ਮਾਲਕ ਸ਼ਿਵ ਜੀ, ਬ੍ਰਹਮ ਲੋਕ ਦਾ ਮਾਲਕ ਬ੍ਰਹਮਾ ਜੀ ਕਹਿੰਦੇ ਉਨ੍ਹਾਂ ਦੇ ਉਤੇ ਵੀ ਮਾਇਆ ਪਾਈ ਹੋਈ ਹੈ -

*ਬ੍ਰਹਮਾ ਬਿਸਨ ਮਹਾਦੇਉ ਤ੍ਰੈ ਗੁਣ ਰੋਗੀ*
*ਵਿਚਿ ਹਉਮੈ ਕਾਰ ਕਮਾਈ॥*
*ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ*
*ਹਰਿ ਗੁਰਮੁਖਿ ਸੋਝੀ ਪਾਈ॥* *ਪੰਨਾ - 735*

ਇਹ ਤਾਂ ਕੇਵਲ ਗੁਰੂ ਹੀ ਹੈ ਜਿਹੜਾ ਸੋਝੀ ਪਾ ਸਕਦਾ ਹੈ। ਮਹਾਰਾਜ ਨੂੰ ਸਿੱਧਾਂ ਨੇ ਪੁਛਿਆ ਕਿ ਮਹਾਰਾਜ! ਸਾਨੂੰ ਤਾਂ ਸੰਸਾਰ ਦਿਸਦਾ ਹੈ ਤੇ ਤੁਸੀਂ ਕਹਿੰਦੇ ਹੋ ਇਹ ਰੱਬ ਹੈ ਤੇ ਫੇਰ ਸੰਸਾਰ ਕਿਵੇਂ ਬਣ ਗਿਆ ਇਹ ਰੱਬ ਤੋਂ। ਮਹਾਰਾਜ ਜੀ ਨੂੰ ਸਵਾਲ ਕਰਿਆ -

*ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ*
*ਕਿਤੁ ਕਿਤੁ ਦੁਖਿ ਬਿਨਸਿ ਜਾਈ॥* *ਪੰਨਾ - 946*

ਮਹਾਰਾਜ ਕਹਿੰਦੇ -

*ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥* *ਪੰਨਾ - 946*

ਹਉਮੈ ਵਿਚ ਆਹ ਸੰਸਾਰ ਦਿਸਦਾ ਹੈ, ਜਦੋਂ ਹਉਮੈ ਹਟ ਜਾਵੇ ਫੇਰ ਇਹ ਰੱਬ ਦਿਸਣ ਲੱਗ ਜਾਂਦਾ ਹੈ।

*ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥* *ਪੰਨਾ - 946*

ਗੁਰੂ ਦੇ ਰਾਹੀਂ ਜੇ ਗੁਰੂ ਧਾਰਿਆ ਜਾਵੇ ਪੂਰਾ ਤੇ ਗੁਰੂ ਕਿਰਪਾ ਕਰ ਦੇਵੇ ਤੇ ਫੇਰ ਗਿਆਨ ਤੱਤ ਦੀ ਸੋਝੀ ਦੇਵੇ ਤੇ ਫੇਰ ਉਸ ਦੀ ਵਿਚਾਰ ਕਰੇ। ਨਾਮ ਦੇ ਵੀ ਦਰਜੇ ਨੇ ਸਾਧ ਸੰਗਤ ਜੀ! ਨਾਮ ਇਹੀ ਨਹੀਂ ਹੈ - ਜਿਹੜਾ ਨਾਮ ਅਸੀਂ ਪਹਿਲਾਂ ਜਪਦੇ ਹਾਂ, ਅੱਗੇ ਜਾ ਕੇ ਨਾਮ ਬਦਲ ਜਾਂਦਾ ਹੈ, ਨਾਮ ਕੁਝ ਹੋਰ ਹੀ ਬਣ ਜਾਂਦਾ ਹੈ। ਉਹ ਨਾਮੀ ਹੀ ਦਿਸਣ ਲੱਗ ਪੈਂਦਾ ਹੈ ਜਿਸ ਦਾ ਅਸੀਂ ਨਾਮ ਲੈਂਦੇ ਸੀ। ਸੋ ਗਿਆਨ ਦੇ ਤੱਤ ਦੀ ਵਿਚਾਰ ਸ਼ੁਰੂ ਹੋ ਜਾਂਦੀ ਹੈ -

***ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ ਹਉਮੈ ਸਬਦਿ ਜਲਾਏ॥*** ***ਪੰਨਾ - 946***

ਇਹ ਜਿਹੜਾ ਸ਼ਬਦ ਸਾਨੂੰ ਪ੍ਰਾਪਤ ਹੁੰਦਾ ਹੈ ਨਾਮ ਜਪਣ ਤੋਂ ਬਾਅਦ ਉਹ ਸ਼ਬਦ ਜਿਸ ਨੂੰ 'ਓਅੰਕਾਰ' ਦਾ ਸ਼ਬਦ ਕਹਿੰਦੇ ਨੇ, ਉਹ ਸ਼ਬਦ ਜਦੋਂ ਸਾਨੂੰ ਪ੍ਰਾਪਤ ਹੋ ਜਾਂਦਾ ਹੈ, ਸਾਡੀ ਸੁਰਤੀ ਉਥੇ ਪਹੁੰਚ ਜਾਂਦੀ ਹੈ -

***ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ***
***ਗੁਰਮੁਖਿ ਅਕਥ ਕਹਾਨੀ॥*** ***ਪੰਨਾ - 879***

ਫੇਰ ਇਹ ਹਉਮੈ ਜਲ ਜਾਂਦੀ ਹੈ -

***ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥*** ***ਪੰਨਾ - 946***

ਫੇਰ ਤਨ ਵੀ ਨਿਰਮਲ, ਮਨ ਵੀ ਨਿਰਮਲ ਤੇ ਫੇਰ ਜਿਹੜਾ ਕੁਝ ਦਿਸਦਾ ਹੈ ਉਹ ਵੀ ਨਿਰਮਲ। ਸੋ ਏਸ ਕਰਕੇ ਮਹਾਰਾਜ ਸਾਨੂੰ ਫੁਰਮਾਨ ਕਰਦੇ ਨੇ ਕਿ ਪ੍ਰੇਮੀਓ! ਉਚੇ ਉਠੋ-

***ਧਾਰਨਾ - ਮਨ ਭੋਲਿਆ ਹਉਮੈ ਸੁਰਤਿ ਵਿਸਾਰ -2, 2.***
***ਹਉਮੈ ਸੁਰਤਿ ਵਿਸਾਰ, -2, 2.***
***ਮਨ ਭੋਲਿਆ, ................ -2.***

***ਭੋਲਿਆ ਹਉਮੈ ਸੁਰਤਿ ਵਿਸਾਰਿ॥*** ***ਪੰਨਾ - 1168***

ਦੋ ਕਿਸਮ ਦੀ ਸੁਰਤ ਹੈ। ਇਕ ਤਾਂ ਜਿਹੜੀ ਬੇਹੋਸ਼ੀ ਦੀ ਸੁਰਤ ਹੈ ਉਸ ਦੇ ਵਿਚ ਤਾਂ ਪਤਾ ਹੀ ਨਹੀਂ ਹੈ। ਆਪਣੇ ਸਿੰਘ, ਦਲਜੀਤ ਸਿੰਘ ਦਾ ਹਾਦਸਾ ਹੋ ਗਿਆ, ਹਸਪਤਾਲ **P.G.I** ਲੈ ਗਏ, 2 ਦਿਨ ਸੁਰਤ ਨਹੀਂ ਆਈ, ਤੀਸਰੇ ਦਿਨ ਆਈ। ਤੀਸਰੇ ਦਿਨ ਹੋਸ਼ ਜਿਹੜੇ ਸਾਹਮਣੇ ਖੜ੍ਹੇ ਸੀ, ਬੀਬੀ ਖੜ੍ਹੀ ਸੀ ਕਮਲ। ਉਸ ਨੂੰ ਪੁਛਿਆ ਕਿ ਇਹ ਕੌਣ ਹੈ, ਉਹ ਕਹਿੰਦਾ, ਇਹ ਤਾਂ ਮੇਰੀ ਭੈਣ ਖੜ੍ਹੀ ਹੈ। ਹੁਣ ਪਤਾ ਹੀ ਨਹੀਂ ਕਿ ਮੇਰੀ ਘਰਵਾਲੀ ਹੈ ਕਿਉਂਕਿ ਸੁਰਤ ਦੇ ਵਿਚ ਫਰਕ ਪੈ ਗਿਆ। ਦੂਜੇ ਨੂੰ ਪੁਛਦੇ ਨੇ ਕਿ ਇਹ ਕੌਣ ਨੇ ਤਾਂ ਹੋਰ ਹੀ ਨਾਂ ਲੈ ਦਿੰਦੇ ਨੇ। ਇਸੇ ਤਰ੍ਹਾਂ ਸੁਰਤ ਵਿਚ ਜਦੋਂ ਨੁਕਸ ਪੈ ਜਾਵੇ ਫੇਰ ਕੁਝ ਦਾ ਕੁਝ ਦਿਸਦਾ ਹੈ। ਅਸਲੀ ਚੀਜ਼ ਨਹੀਂ ਨਜ਼ਰ ਆਉਂਦੀ। ਮਹਾਰਾਜ ਕਹਿੰਦੇ, ਤੇਰੀ ਸੁਰਤ ਵਿਚ ਨੁਕਸ ਪੈ ਗਿਆ ਹਉਮੈ ਦਾ, ਮਾਇਆ ਦਾ, ਇਸ ਨੂੰ ਭੁਲ ਜਾਹ -

***ਹਉਮੈ ਮਾਰਿ ਬੀਚਾਰਿ ਮਨ ਗੁਣ ਵਿਚਿ ਗੁਣੁ ਲੈ ਸਾਰਿ॥*** ***ਪੰਨਾ - 1168***

ਤੂੰ ਇਸ ਹਉਮੈ ਨੂੰ ਮਾਰ, ਵਿਚਾਰ ਕਰ। ਕਹਿੰਦੇ ਕਹੀ ਤਾਂ ਜਾਂਦੇ ਨੇ ਸਾਰੇ ਕਿ ਇਥੇ ਰੱਬ ਹੈ, ਰੱਬ ਹੈ -

***ਏਕੋ ਏਕ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥*** ***ਪੰਨਾ - 930***

ਲੇਕਿਨ ਹਉਮੈ ਵਿਚ ਹੋ ਕੇ ਕਹਿੰਦੇ ਨੇ ਕਿ ਇਥੇ ਰੱਬ ਹੈ, ਆਪਣੇ ਆਪ ਨੂੰ ਫੇਰ ਵੱਖਰਾ ਜਾਣਦੇ ਨੇ -

***ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥***
***ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ॥***
***ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥*** ***ਪੰਨਾ - 930***

ਸੋ ਇਹ ਔਖੀਆਂ ਗੱਲਾਂ ਨੇ ਥੋੜੀਆਂ ਜਿਹੀਆਂ ਸਾਧ ਸੰਗਤ ਜੀ! ਸੋ ਅਸਲੀ ਗੱਲ ਮਹਾਰਾਜ ਕਹਿਣ ਲੱਗੇ, "ਭਾਈ ਲਹਿਣਾ! ਇਹ ਮਾਇਆ ਹੈ ਜਿਹੜੀ ਸਾਰੇ ਸੰਸਾਰ ਨੂੰ ਭੁਲਾਉਂਦੀ ਹੈ, ਇਹ ਆਈ ਸੀ, ਸਾਥੋਂ ਇਜਾਜ਼ਤ ਮੰਗਦੀ ਹੈ ਕਿ ਸੇਵਾ ਕਰਨ ਦੀ ਇਜਾਜ਼ਤ ਦੇ ਦਿਓ ਪਰ ਅਸੀਂ ਦਿੰਦੇ ਨਹੀਂ, ਅਸੀਂ 12 ਕੋਹ

ਦੂਰ ਰੱਖੀ ਹੋਈ ਹੈ, ਤੈਥੋਂ ਇਹ 6 ਕੋਹ ਦੂਰ ਰਹੇਗੀ, ਤੀਸਰੇ ਸਰੂਪ ਤੋਂ 1 ਕੋਹ ਦੂਰ ਰਹੇਗੀ, ਚੌਥੇ ਵਿਚ ਇਸ ਨੇ ਅੰਦਰ ਵੜ ਜਾਣਾ ਹੈ, ਫੇਰ ਸੋਨੇ ਦੇ ਮੰਦਰ ਬਣਨਗੇ ਫੇਰ ਬਿਖੇੜਾ ਵੀ ਪੈ ਜਾਣਾ ਹੈ।"

ਸੋ ਇਸ ਤਰ੍ਹਾਂ ਦੇ ਨਾਲ ਕਹਿੰਦੇ ਅਸਲੀ ਗੱਲ ਤਾਂ ਇਹ ਹੈ ਕਿ ਇਥੇ ਵਾਹਿਗੁਰੂ ਤੋਂ ਬਿਨਾਂ ਹੋਰ ਹੈ ਨਹੀਂ। ਇਉਂ ਪੜ੍ਹ ਲਓ –

***ਧਾਰਨਾ –*** ***ਆਪੇ ਸਾਰਿਆਂ ਰੰਗਾਂ ਦੇ ਵਿਚ ਖੇਡਦੈ,***
***ਆਪੇ ਵੇਖਣਹਾਰਾ ਹੋ ਗਿਐ –2, 2.***
***ਪਿਆਰਿਓ! ਆਪੇ ਵੇਖਣਹਾਰਾ ਹੋ ਗਿਆ –2, 2.***
***ਆਪੇ ਸਾਰਿਆਂ ਰੰਗਾਂ ਦੇ ਵਿਚ ਖੇਡਦੈਂ,.. –2.***

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥*** ***ਪੰਨਾ – 537***

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*** ***ਪੰਨਾ – 463***

***ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥***
***ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ॥*** ***ਪੰਨਾ – 726***

ਆਪੇ ਹੀ ਇਹ ਸੰਸਾਰ ਬਨਿਆ ਹੋਇਆ ਹੈ। ਪਹਿਲਾਂ ਕੋਈ ਚੀਜ਼ ਨਹੀਂ ਸੀ ਨਾ ਮਾਇਆ ਸੀ ਨਾ ਚੰਦ, ਨਾ ਸੂਰਜ, ਨਾ ਧਰਤੀ, ਨਾ ਪਉਣ, ਨਾ ਪਾਣੀ, ਨਾ ਕੋਈ ਦੇਵੀ ਤੇ ਨਾ ਕੋਈ ਦੇਵਤਾ ਇਕੱਲਾ ਹੀ ਨਿਰੰਕਾਰ ਸੀ ਤੇ ਨਿਰੰਕਾਰ ਨੇ ਜਦੋਂ ਸਾਕਾਰ ਰੂਪ ਧਾਰਿਆ 'ਏਕੰਕਾਰ' ੧ਓ ਦਾ ਇਸੇ ਕਰਕੇ ਮਹਾਰਾਜ ਨੇ 'ਏਕਾ' ਪਹਿਲਾਂ ਲਿਖਿਆ। 'ਏਕੰਕਾਰ' ਸਰੂਪ ਬਣਿਆ।

***ਨਿਰੰਕਾਰੁ ਆਕਾਰੁ ਹੋਇ................॥*** ***ਭਾਈ ਗੁਰਦਾਸ ਜੀ ਵਾਰ 26/2***

ਤੇ ਉਸ ਵੇਲੇ ਜਦੋਂ ਆਕਾਰ ਕਰਿਆ –

***............... ਏਕੰਕਾਰੁ ਅਪਾਰੁ ਸਦਾਇਆ॥*** ***ਭਾਈ ਗੁਰਦਾਸ ਜੀ ਵਾਰ 26/2***

ਪਾਰਾਵਾਰ ਤੋਂ ਰਹਿਤ ਜਿਸ ਦੀ ਸਮਝ ਹੀ ਨਹੀਂ ਆ ਸਕਦੀ ਉਸ ਨੇ 'ਏਕੰਕਾਰ' ਕਹਾਇਆ ਆਪਣੇ–ਆਪ ਨੂੰ। ਏਕੰਕਾਰ ਹੋ ਕੇ ਉਨ੍ਹਾਂ ਨੇ ਫੁਰਨਾ ਕਰਿਆ –

ਏਕਹੁ ਬਹੁ ਸਿਆਮਾ ਅਰਥਾਤ ਇਕ ਤੋਂ ਮੈਂ ਬਹੁਤ ਹੋ ਜਾਵਾਂ –

***ਕੀਤਾ ਪਸਾਉ ਏਕੋ ਕਵਾਉ॥***
***ਤਿਸ ਤੇ ਹੋਏ ਲਖ ਦਰੀਆਉ॥*** ***ਪੰਨਾ – 3***

ਸ੍ਰਿਸ਼ਟੀ ਫੈਲ ਗਈ ਸਾਰੀ। ਕਿਹਾ ਕੀ? ਸਭ ਤੋਂ ਪਹਿਲੀ ਬੋਲੀ ਨਿਰੰਕਾਰ ਨੇ ਕਿਹੜੀ ਬੋਲੀ? ਕਹਿੰਦੇ ਇਕੋ ਅੱਖਰ ਬੋਲਿਆ ਨਿਰੰਕਾਰ ਨੇ। ਉਸ ਇਕ ਅੱਖਰ ਦੇ ਨਾਲ ਸਾਰੀ ਸ੍ਰਿਸ਼ਟੀ ਬਣਦੀ ਹੀ ਜਾ ਰਹੀ ਹੈ। ਗੁਰੂ ਦਸਵੇਂ ਪਾਤਿਸ਼ਾਹ ਕਹਿੰਦੇ ਸਾਰਿਆਂ ਤੋਂ ਪਹਿਲਾ ਅੱਖਰ ਜਿਹੜਾ ਨਿਰੰਕਾਰ ਨੇ ਬੋਲਿਆ, ਨਿਰੰਕਾਰ ਤੋਂ ਏਕੰਕਾਰ ਸਾਕਾਰ ਰੂਪ ਹੋ ਗਿਆ। ਇਕ ਅੱਖਰ ਉਸ ਨੇ ਬੋਲਿਆ ਗੁਰ ਦਸਵੇਂ ਪਾਤਿਸ਼ਾਹ ਕਹਿੰਦੇ –

***ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋਹ ਰਹਾ॥***

ਉਹ ਓਅੰਕਾਰ ਜਿਹੜਾ ਕਹਿ ਦਿੱਤਾ, ਆਹ ਜਿਹੜਾ ਮੈਂ ਬੋਲਦਾ ਹਾਂ ਇਹ ਵੀ ਨਹੀਂ ਮਰਦਾ, ਉਪਰ ਹੀ ਉਪਰ ਚਲਿਆ ਜਾਏਗਾ ਇਹ, ਕਦੇ ਨਹੀਂ ਮਰਦਾ, ਸ਼ਬਦ ਨਹੀਂ ਕਦੇ ਮਾਰਿਆ ਕਰਦਾ, ਸ਼ਬਦ ਅਮਰ ਹੈ। ਸੋ ਜਿਹੜਾ ਨਿਰੰਕਾਰ ਨੇ 'ਓਅੰਕਾਰ' ਕਹਿ ਦਿੱਤਾ ਉਹ ਕਿੰਨੇ ਹੀ ਖਰਬਾਂ ਮੀਲ ਇਕ ਸਕਿੰਟ ਵਿਚ ਗਿਆ, ਇਸ ਨੂੰ ਕੋਈ ਦੱਸ ਨਹੀਂ ਸਕਦਾ ਤੇ ਨਾਲ ਦੀ ਨਾਲ ਉਸ ਤੋਂ ਆਕਾਰ ਬਣਨੇ ਸ਼ੁਰੂ ਹੋ ਗਏ।

ਕਹਿੰਦੇ ਉਹ ਧੁਨ ਜਿਹੜੀ ਹੈ ਉਹ ਸਾਰੇ ਜਗਤ ਵਿਚ ਪੂਰੀ ਹੋਈ ਹੈ –

*ਸੁਅਸਤਿ ਆਥਿ ਬਾਣੀ ਬਰਮਾਉ॥*
*ਸਤਿ ਸੁਹਾਣੁ ਸਦਾ ਮਨਿ ਚਾਉ॥* *ਪੰਨਾ – 6*

ਉਹ ਧੁਨ ਸਾਡੇ ਅੰਦਰ ਵੀ ਹੈ, ਉਸ ਧੁਨ ਨੂੰ ਅਸੀਂ ਫੜਨਾ ਹੈ ਜਦੋਂ ਉਹ ਧੁਨ ਅਸੀਂ ਫੜ ਲੈਣੀ ਹੈ ਫੇਰ ਉਸ ਧੁਨ ਨੇ ਸਾਨੂੰ (ਏਕੰਕਾਰ) ਵਿਚ ਲੈ ਜਾਣਾ ਹੈ। ਏਕੰਕਾਰ ਵਿਚ ਕਿਉਂਕਿ ਸਾਰਾ ਉਸ ਨੇ ਪੈਦਾ ਕਰਿਆ ਹੈ ਕਿਤੋਂ ਕੋਈ ਚੀਜ਼ ਨਹੀਂ ਲਿਆਏ –

*ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ॥*
*ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ॥*

*ਭਾਈ ਗੁਰਦਾਸ ਜੀ ਵਾਰ 26/2*

ਬੇਅੰਤ ਅਕਾਰ ਬਣ ਗਏ –

*ਓਅੰਕਾਰਿ ਬ੍ਰਹਮਾ ਉਤਪਤਿ॥* *ਪੰਨਾ – 929*

ਬ੍ਰਹਮਾ, ਸ਼ਿਵ ਜੀ, ਵਿਸ਼ਨੂੰ ਤੇ ਬਾਕੀ 33 ਕਰੋੜ ਦੇਵਤੇ 'ਓਅੰਕਾਰ' ਕਹਿੰਦੀ ਸਾਰ ਸਾਰੇ ਹੀ ਹੋ ਗਏ।

*ਓਅੰਕਾਰੁ ਕੀਆ ਜਿਨਿ ਚਿਤਿ॥* *ਪੰਨਾ – 929*

ਜਿਹੜੀ ਆਹ ਸਾਨੂੰ ਸਮਝ ਆਉਂਦੀ ਹੈ, ਕੋਈ ਚੂੰਢੀ ਵੱਡੇ ਤਾਂ ਸਾਨੂੰ ਪਤਾ ਲੱਗ ਜਾਂਦਾ ਹੈ। ਇਸ ਚਿਤ ਨੂੰ ਪਤਾ ਲਗਦਾ ਹੈ। ਕੋਈ ਗਾਲ੍ਹ ਕੱਢੇ ਤਾਂ ਸਾਨੂੰ ਪਤਾ ਲੱਗ ਜਾਂਦਾ ਹੈ, ਔਖੇ ਹੁੰਦੇ ਹਾਂ ਅਸੀਂ, ਇਸ ਨੂੰ ਚਿਤ ਕਹਿੰਦੇ ਨੇ। ਇਹ ਜਿਸ ਨੂੰ **consciousness** ਅੰਗਰੇਜ਼ੀ ਵਿਚ ਕਹਿੰਦੇ ਨੇ ਉਹ ਓਅੰਕਾਰ ਦੇ ਸ਼ਬਦ ਤੋਂ ਹੋਈ।

*ਓਅੰਕਾਰਿ ਸੈਲ ਜੁਗ ਭਏ॥* *ਪੰਨਾ – 929*

ਪੱਥਰ ਬਣ ਗਏ, **time and space** (ਸਮਾਂ ਅਤੇ ਪੁਲਾੜ (ਖਲਾਅ) ਬਣ ਗਈ।

*ਓਅੰਕਾਰਿ ਬੇਦ ਨਿਰਮਏ॥* *ਪੰਨਾ – 929*

ਸਾਰਾ ਗਿਆਨ ਆ ਗਿਆ ਕਹਿਣ ਨਾਲ –

ਓਅੰਕਾਰਿ ਆਦਿ ਗੁਰੂ॥ ਗੁਰੂ ਦਸਵੇਂ ਪਾਤਿਸ਼ਾਹ ਕਹਿੰਦੇ ਸਾਰਿਆਂ ਤੋਂ ਪਹਿਲਾਂ ਜਿਹੜਾ ਸਾਕਾਰ ਰੂਪ ਹੈ, ਜਿਹੜਾ ਸਾਡੇ ਅੰਦਰ ਵਾਹਿਗੁਰੂ ਰਹਿੰਦਾ ਹੈ, ਉਹ ਕਹਿੰਦੇ ਆਦਿ ਵਿਚ ਸੀ। ਈਸਾਈ ਵੀ ਇਹੀ ਕਹਿੰਦੇ ਨੇ **Before the creation of the world there was logos** (ਸ਼ਬਦ ਬ੍ਰਹਮ) (ਸ੍ਰਿਸ਼ਟੀ ਦੀ ਉਤਪਤੀ ਤੋਂ ਪਹਿਲਾਂ ਸ਼ਬਦ ਬ੍ਰਹਮ ਸੀ) ਮੁਸਲਮਾਨ ਕਹਿੰਦੇ ਨੇ 'ਕੁਨ ਕਹਿਨੇ ਸੇ ਕੀਆ ਆਲਮ ਬਰਪਾ' ਸਾਰਾ ਸੰਸਾਰ 'ਕੁਨ' ਕਹਿਣ ਦੇ ਨਾਲ ਪੈਦਾ ਹੋ ਗਿਆ। ਸਾਇੰਸ ਕਹਿੰਦੀ ਹੈ ਕਿ **big bang** (ਵੱਡਾ ਧਮਾਕਾ) ਹੋਇਆ ਉਸ ਤੋਂ ਸਾਰਾ ਪ੍ਰਕਾਸ਼, ਸਾਰਾ ਸੰਸਾਰ ਬਣ ਗਿਆ, ਸਾਰੀ ਪ੍ਰਾਕਿਰਤੀ ਬਣ ਗਈ ਉਸ ਤੋਂ। ਸੋ ਗੁਰੂ ਦਸਵੇਂ ਪਾਤਿਸ਼ਾਹ ਫੁਰਮਾਨ ਕਰਦੇ ਹਨ –

*ਓਅੰਕਾਰ ਆਦਿ ਕਥਨੀ ਅਨਾਦਿ॥*

ਕਹਿੰਦੇ ਪਹਿਲਾਂ ਤੋਂ ਹੀ ਇਹ ਗੱਲ ਸੁਣਦੇ ਹਾਂ ਕਿ ਓਅੰਕਾਰ ਸ਼ਬਦ ਸੀ।

*ਓਅੰਕਾਰ ਉਤਪਾਤੀ ਕੀਆ ਦਿਨਸ ਸਭ ਰਾਤੀ॥*
*ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥* *ਪੰਨਾ – 537*

ਗੁਰੂ ਮਿਲ ਜਾਵੇ ਤਾਂ ਇਹ ਧੁਨ ਅੰਦਰੋਂ ਲਭ ਜਾਂਦੀ ਹੈ –

ਸੋ ਇਸ ਤਰ੍ਹਾਂ ਗੁਰੂ ਅੰਗਦ ਸਾਹਿਬ ਨੂੰ ਗੁਰੂ ਨਾਨਕ ਪਾਤਿਸ਼ਾਹ ਕਹਿਣ ਲੱਗੇ, "ਭਾਈ ਲਹਿਣਾ,

ਇਹ ਜਿਹੜੀ ਤੂੰ ਲੜਕੀ ਦੇਖੀ, ਇਹ ਲੜਕੀ ਨਹੀਂ ਹੈ ਇਹ ਤਾਂ ਛਲਵੀ ਹੈ, ਮਾਇਆ ਹੈ ਤ੍ਰਿਗੁਣੀ, ਇਸ ਨੇ ਸਾਰੇ ਸੰਸਾਰ ਨੂੰ, ਦੇਵੀਆਂ ਨੂੰ, ਦੇਵਤਿਆਂ ਨੂੰ, ਵੱਡੇ-ਵੱਡੇ ਤਪੀਆਂ ਨੂੰ, ਵੱਡੇ-ਵੱਡੇ ਦਾਨੀਆਂ ਨੂੰ, ਵੱਡੇ-ਵੱਡੇ ਵਿਦਵਾਨਾਂ ਨੂੰ ਸਭ ਨੂੰ ਮੋਹ ਲਿਆ ਤੇ ਇਸ ਤੋਂ ਕੋਈ ਨਹੀਂ ਬਚ ਸਕਿਆ ਹੈ। ਜੇ ਬਚਿਆ ਹੈ ਤਾਂ ਸਿਰਫ ਉਹ ਬਚਿਆ ਹੈ ਜਿਸ ਨੂੰ ਗੁਰੂ ਦੇ ਰਾਹੀਂ ਗਿਆਨ ਹੋ ਗਿਆ ਹੈ। ਗੁਰੂ ਨੇ ਜਿਸ ਦੇ ਨੇਤਰ ਖੋਲ੍ਹ ਦਿੱਤੇ ਉਸ ਨੂੰ ਫੇਰ ਸਾਰੀਆਂ ਘਟਾਂ ਦੇ ਵਿਚ ਇਕੋ ਹੀ ਨਜ਼ਰ ਆ ਜਾਂਦਾ ਹੈ ਤੇ ਇਸ ਤਰ੍ਹਾਂ ਦੇ ਨਾਲ ਫੇਰ ਉਸ ਦੇ ਮਨ ਦਾ ਭਾਵ ਵੀ ਐਸਾ ਹੋ ਜਾਂਦਾ ਹੈ -

***ਧਾਰਨਾ - ਤੂੰਹੀ ਤੂੰਹੀ ਮੋਹਿਨਾ, ਤੂੰਹੀ ਤੂੰਹੀ ਮੋਹਿਨਾ -2, 4.***

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥ ਪੰਨਾ - 407***

ਜਿਧਰ ਵੀ ਦੇਖਦਾ ਹਾਂ ਪ੍ਰਮੇਸ਼ਰ ਹੀ ਨਜ਼ਰ ਆਉਂਦਾ ਹੈ। ਸੋ ਗੁਰੂ ਨਾਨਕ ਪਾਤਿਸ਼ਾਹ ਕਹਿਣ ਲੱਗੇ, "ਭਾਈ ਲਹਿਣਾ! ਇਹ ਮਾਇਆ ਦੇ ਸਾਰੇ ਰੂਪ ਤੈਨੂੰ ਦੱਸ ਦਿੱਤੇ ਤੇ ਸਭ ਤੋਂ ਖਤਰਨਾਕ ਜਿਹੜਾ ਰੂਪ ਹੈ ਉਹ ਅਵਿਦਿਆ ਦਾ ਹੈ, ਅਗਿਆਨ ਦਾ, **illusion** (ਧੋਖਾ, ਭਰਮ) ਭਰਮ ਦਾ।

ਪੰਜ ਭਰਮ ਪਏ ਹੋਏ ਨੇ ਆਦਮੀ ਦੇ ਮਨ ਵਿਚ। ਸੋ ਇਸ ਤਰਾਂ ਦੇ ਨਾਲ ਆਪਨੇ ਮਾਇਆ ਦਾ ਵਿਸਥਾਰ ਕਰਕੇ ਦੱਸਿਆ। ਆਪ ਸਾਰਿਆਂ ਨੇ ਸਮਝਣ ਦਾ ਯਤਨ ਕਰਿਆ, ਬਹੁਤ ਔਖਾ ਵਿਸ਼ਾ ਹੈ ਇਹ ਰੂਹਾਨੀਅਤ ਦੇ ਅੰਦਰ ਮਾਇਆ ਦਾ ਤੇ ਹਉਮਾ ਦਾ ਜੇ ਇਹ ਬੁਝ ਜਾਵੇ -

***ਹਉਮੈ ਬੂਝੈ ਤਾ ਦਰੁ ਸੂਝੈ॥ ਪੰਨਾ - 466***

ਫੇਰ ਦਰ ਲਭ ਜਾਂਦਾ ਹੈ ਵਾਹਿਗੁਰੂ ਦਾ ਜੇ ਹਉਮੈ ਨੂੰ ਬੁਝ ਲਏ ਕਿ ਇਹ ਚੀਜ਼ ਕੀ ਹੈ। ਹੁਣ ਸਾਰੇ ਪ੍ਰੇਮੀ ਜਿਹੜੇ ਅਜੇ ਤੱਕ ਨਹੀਂ ਬੋਲੇ ਉਹ ਵੀ ਭਾਈ ਆਪਣੀ ਰਸਨਾ ਪਵਿੱਤਰ ਕਰ ਲਓ -

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-

ਸਥਾਨ - ਮੋਹਾਲੀ, ਮਿਤੀ - 3-6-90, ਵੀਡੀਓ ਕੈਸਟ ਨੰ: 131



# ਪ੍ਰਾਕੱਥਨ

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥* *ਪੰਨਾ - 679*

ਆਤਮ-ਰੰਗ ਵਿਚ ਕੀਤੇ ਪ੍ਰਵਚਨਾਂ ਨੂੰ ਕੋਈ ਮਰ-ਜੀਉੜਾ ਹੀ ਮਾਣ ਸਕਦਾ ਹੈ। ਇਕ ਬੰਨੇ ਅਸੀਂ ਜੀਵ ਹਾਂ ਜਿਨ੍ਹਾਂ ਨੂੰ ਜਨਮ ਜਨਮ ਦੀ ਮੈਲ ਲੱਗੀ ਹੋਈ ਹੈ, ਅਸਲ ਆਪੇ ਦੀ ਕੋਈ ਸੂਝ ਬੂਝ ਹੀ ਨਹੀਂ, ਅੰਦਰ ਅਨ੍ਹੇਰਾ ਹੀ ਅਨ੍ਹੇਰਾ ਹੈ, ਮੈਲਾਂ ਨਾਲ ਮਨ ਕਰੂਪ ਹੋਇਆ ਪਿਆ ਹੈ -

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥* *ਪੰਨਾ - 651*

ਦੂਜੇ ਬੰਨੇ ਉਹ ਮਹਾਂਪੁਰਸ਼ ਹਨ ਜਿਨ੍ਹਾਂ ਪਾਸ ਕਈ ਜਨਮਾਂ ਦੀ ਕਮਾਈ ਹੈ, ਜਿਨ੍ਹਾਂ ਨੇ ਕਈ ਜਨਮ ਘਾਲਣਾ ਘਾਲੀ ਹੈ, ਜਿਨ੍ਹਾਂ ਨੂੰ ਸਤਿਗੁਰੂ ਦੀ ਨਦਰ ਬਖਸ਼ ਪ੍ਰਾਪਤ ਹੋਈ ਹੈ, ਜਿਨ੍ਹਾਂ ਨਾਮ ਜਪਿਆ ਹੈ, ਘਾਲਨਾ ਘਾਲੀ, ਨਾਮ ਦਾ ਰੰਗ ਮਾਣਿਆ ਹੈ, ਨਾਮ ਅੰਮ੍ਰਿਤ ਨਾਲ ਸ਼ਰਸ਼ਾਰ ਹੋਏ ਹਨ ਅਤੇ ਜਿਨ੍ਹਾਂ ਦੀ ਬਰਕਤ ਨਾਲ ਲੱਖਾਂ ਜੀਵਾਂ ਦਾ ਉਧਾਰ ਹੋ ਰਿਹਾ ਹੈ -

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥* *ਪੰਨਾ - 8*

ਐਸੇ ਮਹਾਂਪੁਰਸ਼ ਹਰੀ ਦਾ ਰੂਪ ਹੀ ਹੋ ਜਾਇਆ ਕਰਦੇ ਹਨ, ਉਨ੍ਹਾਂ ਦਾ ਜੀਵਨ ਨਿਜ-ਤਵ ਲਈ ਨਹੀਂ, ਸੰਸਾਰ ਦੀ ਕਲਿਆਣ ਹਿਤ ਸਮਰਪਣ ਹੁੰਦਾ ਹੈ। ਉਨ੍ਹਾਂ ਦੇ ਬਚਨਾਂ ਵਿਚ ਉਹ ਸ਼ਕਤੀ ਹੁੰਦੀ ਹੈ ਜੋ ਧੁਰ ਅੰਦਰ ਨੂੰ ਪਹੁੰਦੀ ਹੈ, ਸੁੱਤਿਆਂ ਨੂੰ ਜਗਾਂਦੀ ਹੈ, ਮਾਇਆ ਦੀ ਅਵੇਸਲੀ ਨੀਂਦ ਵਿਚ ਮਗਨ ਮਸਤ ਸੰਸਾਰ ਨੂੰ ਹਲੂਣਾ ਦਿੰਦੀ ਹੈ ਕਿ ਇਹ ਜਨਮ ਨਿਰਮੋਲਕ ਹੀਰਾ ਹੈ, ਇਸ ਨੂੰ ਕੌਡੀਆਂ ਦੇ ਭਾਅ ਬਰਬਾਦ ਨਾ ਕਰ। ਗੁਰੂ ਦੀ ਸ਼ਰਨ ਵਿਚ ਆ, ਗੁਰੂ ਦੇ ਲੜ ਲਗ, ਗੁਰੂ ਦੇ ਸ਼ਬਦ ਦੀ ਕਮਾਈ ਕਰ, ਸੁਰਤਿ-ਸ਼ਬਦ ਦਾ ਅਭਿਆਸ ਕਰ, ਆਪਣੇ ਆਪ ਦੀ ਪਛਾਣ ਕਰ, ਆਪਣੇ ਆਪ ਨੂੰ ਸਰੀਰ ਹੀ ਨਾ ਸਮਝ, ਤੂੰ ਤਾਂ ਜੋਤਿ-ਸਰੂਪ ਹੈਂ, ਆਪਣਾ ਮੂਲ ਪਛਾਣ।

ਗੁਰੂ ਦੇ ਅਜਿਹੇ ਪਰਮਾਰਥੀ ਗਿਆਨ ਦੀ ਸੋਝੀ ਬਖਸ਼ਿਸ਼ ਕਰਨ ਲਈ ਹੀ ਰਤਵਾੜਾ ਸਾਹਿਬ ਦੇ ਮਹਾਂਪੁਰਸ਼ਾਂ (ਸੰਤ ਵਰਿਆਮ ਸਿੰਘ ਜੀ) ਨੇ ਸਾਰਾ ਜੀਵਨ ਅਰਪਨ ਕੀਤਾ ਹੈ। ਪਿਛਲੇ 20 ਵਰ੍ਹਿਆਂ ਤੋਂ ਪੰਜਾਬ, ਯੂ.ਪੀ. ਵਿਦੇਸ਼ਾਂ ਵਿਚ ਥਾਂ ਪਰ ਥਾਂ ਦੀਵਾਨ ਸਜਦੇ ਆ ਰਹੇ ਹਨ। ਦੀਵਾਨਾਂ ਵਿਚ ਗੁਰਬਾਣੀ ਦਾ ਕੀਰਤਨ ਹੁੰਦਾ ਹੈ ਅਤੇ ਗੁਰਬਾਣੀ ਦੇ ਗੁੱਝੇ ਭੇਤਾਂ ਨੂੰ ਬੜੀ ਸਰਲ ਬੋਲੀ ਵਿਚ, ਕਈ ਉਦਾਹਰਣਾਂ ਰਾਹੀਂ ਅਤੇ ਕਈ ਪ੍ਰਸੰਗਾਂ ਦੀ ਸਹਾਇਤਾ ਰਾਹੀਂ ਸਮਝਾਇਆ ਜਾਂਦਾ ਹੈ। ਗੁਰੂ ਦੀ ਬਖਸ਼ਿਸ਼ ਨਾਲ ਹੁਣ ਕੁਝ ਸਮੇਂ ਤੋਂ ਇਨ੍ਹਾਂ ਅਮੋਲਕ ਬਚਨਾਂ ਨੂੰ ਸਾਂਭਿਆ ਜਾ ਰਿਹਾ ਹੈ। ਆਡੀਓ, ਵੀਡੀਓ ਕੈਸਟਾਂ ਰਾਹੀਂ ਅਤੇ ਉਪਰੰਤ ਪੁਸਤਕਾਂ ਰਾਹੀਂ। 'ਆਤਮ ਮਾਰਗ' ਮੈਗਜ਼ੀਨ ਵਿਚ ਵੀ ਕਈ ਮਜ਼ਮੂਨ ਲੜੀਵਾਰ ਛਪਦੇ ਆ ਰਹੇ ਹਨ ਪਰ ਕਈ ਵਾਰੀ ਇਕੋ ਮਜ਼ਮੂਨ ਦੀ ਸੰਪੂਰਨਤਾ 10-12 ਮਹੀਨਿਆਂ ਵਿਚ ਸੰਪੰਨ ਹੁੰਦੀ ਹੈ। ਇਸ ਤਰ੍ਹਾਂ ਪਾਠਕਾਂ ਨੂੰ ਲੜੀ ਜੋੜਨ ਵਿਚ ਮੁਸ਼ਕਲ ਪੇਸ਼ ਆਉਂਦੀ ਹੈ। ਪਾਠਕਾਂ ਦੀ ਸੁਖੈਨਤਾ ਨੂੰ ਧਿਆਨ ਵਿਚ ਰਖਦਿਆਂ ਇਕੋ ਮਜ਼ਮੂਨ ਉਪਰ ਹੋਏ ਪ੍ਰਵਚਨ ਅਤੇ ਛਪੇ ਹੋਏ ਲੇਖਾਂ ਨੂੰ ਪੁਸਤਕ ਰੂਪ ਵਿਚ ਇਕੱਠਾ ਕੀਤਾ ਜਾ ਰਿਹਾ ਹੈ। ਹਥਲੀ ਪੁਸਤਕ 'ਅਬਿਨਾਸ਼ੀ ਜੋਤ' ਵੀ ਐਸਾ ਹੀ ਉਪਰਾਲਾ ਹੈ। ਮਹਾਂਪੁਰਸ਼ਾਂ ਨੇ ਇਕੋ ਵਿਸ਼ੇ ਨੂੰ 14 ਦੀਵਾਨਾਂ ਵਿਚ ਸੰਪੰਨ ਕੀਤਾ ਹੈ ਜਿਸ ਦੇ ਪਹਿਲੇ ਸੱਤ ਦੀਵਾਨ ਇਸ ਪੁਸਤਕ ਵਿਚ ਸ਼ਾਮਲ ਕੀਤੇ ਗਏ ਹਨ।

ਇਨ੍ਹਾਂ ਦੀਵਾਨਾਂ ਦਾ ਵਿਸ਼ਾ ਬਹੁਤ ਗੰਭੀਰ ਅਤੇ ਮਹਾਨ ਹੈ। ਪ੍ਰਸੰਗ ਇਹ ਹੈ ਕਿ ਕਿਵੇਂ ਭਾਈ ਲਹਿਣਾ ਜੀ (ਗੁਰੂ ਅੰਗਦ ਸਾਹਿਬ) ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਆਏ। ਉਹ ਕਿਹੜੀ ਖਿੱਚ ਸੀ ਜਿਸ ਨੇ ਭਾਈ ਲਹਿਣਾ ਜੀ ਨੂੰ ਪਿਛਲੇ ਕਈ ਜਨਮਾਂ ਦੇ ਦੇਵੀ-ਪੂਜਨ ਸੰਸਕਾਰਾਂ ਤੋਂ ਮੁਕਤ ਕੀਤਾ ਅਤੇ ਆਪ ਜੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਨਾਲ ਜਾ ਜੁੜੇ? ਦੂਜਾ ਇਸ ਤਬਦੀਲੀ ਦਾ ਪ੍ਰੇਰਨਾ ਸਰੋਤ ਕੌਣ ਸੀ

ਅਤੇ ਉਸ ਦੇ ਅੰਦਰ ਉਹ ਕਿਹੜੀ ਸ਼ਕਤੀ ਸੀ ਜਿਸ ਨੇ ਭਾਈ ਲਹਿਣਾ ਜੀ ਦੇ ਪੁਰਾਣੇ ਸੰਸਕਾਰਾਂ ਦੇ ਸੰਗਲ ਢਿੱਲੇ ਕਰ ਦਿਤੇ ਤੇ ਆਪ ਗੁਰੂ ਨਾਨਕ ਦੇਵ ਦੇ ਚਰਨਾਂ ਨਾਲ ਜਾ ਜੁੜੇ। ਤੀਜੀ ਮਹੱਤਵਪੂਰਨ ਗੱਲ ਇਹ ਹੈ ਕਿ ਭਾਈ ਲਹਿਣਾ ਜੀ ਦੇ ਅੰਦਰ ਉਹ ਕੀ ਭਾਵਨਾ ਸੀ, ਕੈਸਾ ਸਮਰਪਨ ਸੀ ਜਿਸ ਨਾਲ ਆਪ ਜੀ ਦਾ ਭਾਈ ਲਹਿਣਾ ਜੀ ਤੋਂ ਗੁਰੂ ਅੰਗਦ ਸਰੂਪ ਵਿਚ ਰੂਪ-ਪਰੀਵਰਤਨ ਹੋ ਗਿਆ? ਉਹ ਕਿਹੜੀ ਵਿਸ਼ੇਸ਼ ਘਾਲਣਾ ਸੀ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣੇ ਮਕਬੂਲ ਹੋਏ ਸਾਰੇ ਪੁਰਾਤਨ ਗੁਰਸਿੱਖਾਂ ਤੋਂ ਵੀ ਵੱਧ ਜਾਣਿਆ ਤੇ ਆਪਣਾ ਰੂਪ-ਸਰੂਪ ਹੀ ਬਖਸ਼ਿਸ਼ ਕਰ ਦਿਤਾ।

ਇਨ੍ਹਾਂ ਦੀਵਾਨਾਂ ਵਿਚ ਮਹਾਂਪੁਰਸ਼ਾਂ ਨੇ ਇਹੋ ਪ੍ਰਸ਼ਨ ਜਗਿਆਸੂਆਂ ਦੇ ਸਾਮ੍ਹਣੇ ਰੱਖਿਆ ਹੈ। ਆਪ ਲਿਖਦੇ ਹਨ-

ਗੁਰੂ ਅੰਗਦ ਸਾਹਿਬ ਨੇ ਉਹ ਕਿਹੜੀ ਸੇਵਾ ਗੁਰੂ ਨਾਨਕ ਪਾਤਸ਼ਾਹ ਦੀ ਕੀਤੀ ਜਿਸ ਦੇ ਉਤੇ ਗੁਰੂ ਨਾਨਕ ਪਾਤਸ਼ਾਹ ਰੀਝ ਗਏ ਕਿਉਂਕਿ ਸੇਵਾ ਕਰਨ ਵਾਲੇ ਤਾਂ ਬਾਬਾ ਬੁੱਢਾ ਜੀ ਵੀ ਸੀ ਜੋ ਬਚਪਨ ਤੋਂ ਗੁਰੂ ਜੀ ਦੇ ਨਾਲ ਸਨ, ਭਾਈ ਬਾਲਾ ਜੀ ਸੀ, ਭਾਈ ਸਧਾਰਨ ਵੀ ਸੀ, ਭਾਈ ਮਨਸੁਖ ਵੀ ਸੀ, ਭਾਈ ਕਮਲੀਆ ਵੀ ਸੀ, ਭਾਈ ਭਗੀਰਥ ਵੀ ਸੀ ਤੇ ਹੋਰ ਵੀ ਬੇਅੰਤ ਗੁਰਸਿੱਖ ਸਨ ਜਿਹੜੇ ਬਚਪਨ ਤੋਂ ਹੀ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਮੋਦੀਖਾਨੇ ਦੇ ਵੇਲੇ ਤੋਂ ਲੱਗੇ ਹੋਏ ਸਨ। ਉਹ ਕਿਉਂ ਨਾ ਆ ਸਕੇ ਅੱਗੇ ਤੇ ਗੁਰੂ ਅੰਗਦ ਸਾਹਿਬ ਸਿਰਫ ਤਿੰਨ ਸਾਲ ਸੇਵਾ ਕਰਕੇ ਕਿਸ ਤਰ੍ਹਾਂ ਪ੍ਰਵਾਨ ਹੋ ਗਏ?"

ਭਾਈ ਲਹਿਣਾ ਜੀ ਪਿਤਾ-ਪੁਰਖੀ ਤੋਂ ਦੇਵੀ ਭਗਤ ਸਨ ਅਤੇ ਦੇਵੀ ਭਗਤਾਂ ਦਾ ਸੰਗ ਲੈ ਕੇ ਜਵਾਲਾਮੁਖੀ ਜਾਇਆ ਕਰਦੇ ਸਨ। ਇਕ ਵਾਰ ਸਬੱਬ ਨਾਲ ਆਪ ਜੀ ਦਾ ਸੰਪਰਕ ਭਾਈ ਜੋਧਾ ਜੀ ਨਾਲ ਹੋਇਆ ਜੋ ਗੁਰੂ ਨਾਨਕ ਦੇਵ ਜੀ ਦੇ ਅੰਨਿਨ ਸਿੱਖ ਸਨ, ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਕੰਠ ਹੀ ਨਹੀਂ ਸੀ ਸਗੋਂ ਬਾਣੀ ਦੇ ਅਰਥ ਬੋਧ ਅਤੇ ਡੂੰਘੇ ਭਾਵ ਵੀ ਜਾਣਦੇ ਸਨ। ਇਕ ਦਿਨ ਅੰਮ੍ਰਿਤ ਵੇਲੇ ਭਾਈ ਜੋਧਾ ਜੀ ਬੜੀ ਮਿੱਠੀ ਸੁਰੀਲੀ ਆਵਾਜ਼ ਵਿਚ ਅਤੇ ਬੜੇ ਸਹਿਜ ਤੇ ਪਿਆਰ ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁਜੀ ਸਾਹਿਬ ਦਾ ਪਾਠ ਉਚਾਰਨ ਕਰ ਰਹੇ ਸੀ, ਉਪਰੰਤ ਆਪ ਜੀ ਨੇ ਆਸਾ ਜੀ ਦੀ ਵਾਰ ਦਾ ਉਚਾਰਨ ਕੀਤਾ। ਨੇੜੇ ਬੈਠੇ ਬਾਣੀ ਸੁਣਦੇ ਭਾਈ ਲਹਿਣਾ ਜੀ ਨੂੰ ਬਾਣੀ ਨੇ ਕੀਲ ਲਿਆ, ਅੰਦਰ ਚੋਟ ਲੱਗੀ, ਸੀਨੇ ਨੇ ਖਿੱਚ ਖਾਧੀ, ਬਾਣੀ ਨੇ ਐਸਾ ਬਾਣ ਮਾਰਿਆ ਕਿ ਸੁਧ ਬੁਧ ਵਿਸਰ ਗਈ ਅਤੇ ਅੰਦਰ ਗੁਰੂ ਨਾਨਕ ਦੇਵ ਦੇ ਦਰਸ਼ਨਾਂ ਦੀ ਤੜਫ ਲਗ ਗਈ। ਭਾਈ ਜੋਧਾ ਜੀ ਨੇ ਬੜੇ ਪਿਆਰ ਤੇ ਵਿਸਥਾਰ ਨਾਲ ਭਾਈ ਲਹਿਣਾ ਜੀ ਨੂੰ ਗੁਰੂ ਨਾਨਕ ਦੇਵ ਜੀ ਦੀਆਂ ਅਕੱਥ ਕਥਾਵਾਂ ਦੱਸੀਆਂ ਤੇ ਆਪ ਜੀ ਅੰਤਰ-ਤ੍ਰਿਪਤੀ ਹਿਤ ਗੁਰੂ ਦਰਸ਼ਨਾਂ ਲਈ ਤੁਰ ਪਏ। ਇਹ ਸਾਰਾ ਪ੍ਰਸੰਗ ਬੜੇ ਅਨੂਠੇ ਢੰਗ ਨਾਲ ਇਨ੍ਹਾਂ ਪ੍ਰਵਚਨਾਂ ਵਿਚ ਵਿਦਮਾਨ ਹੋਇਆ ਹੈ। ਇਨ੍ਹਾਂ ਪ੍ਰਵਚਨਾਂ ਦਾ ਕਮਾਲ ਇਹ ਹੈ ਕਿ ਭਾਈ ਲਹਿਣਾ ਜੀ ਦੀਆਂ ਸਭ ਪੁੱਛਾਂ ਸਾਡੇ ਸਾਰੇ ਜਗਿਆਸੂਆਂ ਦੀਆਂ ਪੁੱਛਾਂ ਹੀ ਹਨ, ਉਨ੍ਹਾਂ ਦੇ ਸ਼ੰਕੇ ਸਾਡੇ ਸ਼ੰਕੇ ਹਨ, ਭਾਈ ਜੋਧਾ ਜੀ ਵਲੋਂ ਇਨ੍ਹਾਂ ਸ਼ੰਕਿਆਂ ਦਾ ਸਮਾਧਾਨ ਮਹਾਂਪੁਰਸ਼ਾਂ ਦੀ ਰਸਨਾ ਰਾਹੀਂ, ਪ੍ਰਵਚਨਾਂ ਰਾਹੀਂ ਤੇ ਹੁਣ ਲਿਖਤੀ ਰੂਪ ਵਿਚ ਕਮਾਲ ਦੇ ਢੰਗ ਨਾਲ ਹੋਇਆ ਹੈ ਜੋ ਹਰ ਜਗਿਆਸੂ ਦੀ ਪੂਰਨ ਤ੍ਰਿਪਤੀ ਕਰਦਾ ਹੈ ਤੇ ਅੰਦਰ ਗੁਰੂ ਦਰਸ਼ਨਾਂ ਦੀ ਤੜਪ ਪੈਦਾ ਕਰਦਾ ਹੈ, ਇਹੋ ਇਸ ਲਿਖਤ ਦੀ ਵਡਿਆਈ ਹੈ।

ਇਹ ਪ੍ਰਵਚਨ ਕੇਵਲ ਇਕ ਕਥਾ ਜਾਂ ਪ੍ਰਸੰਗ ਹੀ ਨਹੀਂ ਸਗੋਂ ਇਸ ਕਥਾ ਜਾਂ ਪ੍ਰਸੰਗ ਰਾਹੀਂ ਗੁਰਮਤਿ ਦੇ ਮਹਾਨ ਸਿਧਾਂਤਾਂ ਦੀ ਭਰਪੂਰ ਵਿਆਖਿਆ ਹੋਈ ਹੈ। ਉਦਾਹਰਣਾਂ ਵਜੋਂ 'ਮਾਇਆ' ਸ਼ਬਦ ਦਾ ਗੁਰਬਾਣੀ ਵਿਚ ਬਾਰ-ਬਾਰ ਜ਼ਿਕਰ ਆਇਆ ਹੈ। ਮਾਇਆ ਕੀ ਹੈ? ਮਾਇਆ ਕਿਵੇਂ ਵਾਪਰਦੀ ਹੈ? ਤਿੰਨਾਂ ਲੋਕਾਂ ਦੀ ਪਿਆਰੀ ਮਾਇਆ ਦੁਨੀਆਂ ਨੂੰ ਅਤੇ ਵੱਡੇ ਵੱਡੇ ਦੇਵੀ ਦੇਵਤਿਆਂ ਨੂੰ ਕਿਵੇਂ ਛਲਦੀ ਹੈ? ਗੁਰੂ ਪਿਆਰੇ ਭਗਤ ਜਨ ਇਸ ਨੂੰ ਕਿਵੇਂ ਨਿਅੰਤਰਣ ਵਿਚ ਰਖਦੇ ਹਨ?

***ਕਹੁ ਕਬੀਰ ਸੰਤਨ ਕੀ ਬੈਰਨਿ ਤੀਨਿ ਲੋਕ ਕੀ ਪਿਆਰੀ॥ ਪੰਨਾ - 476***

ਅਨੇਕਾਂ ਪ੍ਰਸੰਗਾਂ ਰਾਹੀਂ ਅਤੇ ਗੁਰਬਾਣੀ ਦੇ ਪ੍ਰਮਾਣਾਂ ਰਾਹੀਂ ਇਸ ਦੀ ਭਰਪੂਰ ਵਿਆਖਿਆ ਹੋਈ ਹੈ।

ਇਸ ਤਰ੍ਹਾਂ ਨਾਮ ਕਿਵੇਂ ਅਮੋਲਕ ਵਸਤੂ ਹੈ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥ ਪੰਨਾ - 81***

ਨਾਮ-ਅਭਿਆਸ-ਅਨੁਭਵ ਰਾਹੀਂ ਕਿਵੇਂ ਰਿਧੀਆਂ ਸਿੱਧੀਆਂ ਵੀ ਪਿਛੇ ਤੁਰੀਆਂ ਫਿਰਦੀਆਂ ਹਨ -

***ਨਵਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ ਜੋ ਹਰਿ ਹਿਰਦੈ ਸਦਾ ਵਸਾਇ॥***

***ਪੰਨਾ - 649***

ਅਤੇ ਨਾਮ ਅਭਿਆਸ ਦਾ ਸੰਜਮ ਕੀ ਹੈ? ਇਸ ਮਹਾਨ ਵਿਸ਼ੇ ਨੂੰ ਖੋਲ੍ਹ ਕੇ ਸਪਸ਼ਟ ਕੀਤਾ ਹੈ। ਆਮ ਲੋਕਾਂ ਦੀ ਸ਼ਿਕਾਇਤ ਹੁੰਦੀ ਹੈ ਕਿ ਬਾਣੀ ਪੜ੍ਹਨ ਸਮੇਂ, ਨਾਮ ਸਿਮਰਨ ਸਮੇਂ 'ਮਨ ਨਹੀਂ ਟਿਕਦਾ' ਆਪ ਜੀ ਨੇ ਮਨ ਨਾ ਟਿਕਣ ਦੇ ਕਾਰਨ ਦੱਸ ਕੇ ਇਸ ਦਾ ਗੁਰਬਾਣੀ ਅਨੁਸਾਰ ਸਮਾਧਾਨ ਵੀ ਦੱਸਿਆ ਹੈ। "ਮਨ ਨੂੰ ਟਿਕਾਉਣ ਵਾਸਤੇ ਪਹਿਲਾਂ ਨਾਮ ਦਾ ਜਾਪ ਹੁੰਦਾ ਹੈ। ਮੈਲ ਦੂਰ ਕਰਨ ਵਾਸਤੇ ਵਾਹਿਗੁਰੂ ਮੰਤਰ ਪੰਜ ਪਿਆਰਿਆਂ ਨੇ ਦਿਤਾ ਹੈ.....ਫੇਰ ਸ੍ਵਾਸ ਦੇ ਨਾਲ ਨਾਮ ਜਪੋ, ਜੀਭ ਬੰਦ ਹੋ ਜਾਂਦੀ ਹੈ ਆਪ ਹੀ -ਬਹੁਤ ਜਪਣ ਨਾਲ, ਲੱਖਾਂ ਵਾਰੀ ਜਪਣ ਨਾਲ, ਕਰੋੜਾਂ ਵਾਰੀ ਜਪਣ ਨਾਲ। 'ਮਨ ਦੇ ਵਸਾਉਣ ਲਈ ਪਹਿਲਾਂ ਸਰੀਰਕ ਇਸ਼ਨਾਨ ਕਰਨਾ ਪੈਂਦਾ ਹੈ, ਮਨ ਸੁੱਚਾ ਕਰਨਾ ਪੈਂਦਾ ਹੈ, ਬੁੱਧੀ ਸੁੱਚੀ ਕਰਨੀ ਪੈਂਦੀ ਹੈ, ਫੇਰ ਜਾ ਕੇ ਨਾਮ ਮਨ ਵਿਚ ਵਸਦਾ ਹੈ।" ਇਸ ਤਰ੍ਹਾਂ ਮਨੁੱਖ ਉਪਰ ਕਰਮਾਂ ਅਤੇ ਪ੍ਰਤੀਕਰਮਾਂ ਦਾ ਕੀ ਪ੍ਰਭਾਵ ਪੈਂਦਾ ਹੈ 'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ' ਦੇ ਪ੍ਰਸੰਗ ਵਿਚ ਆਪ ਜੀ ਸਾਨੂੰ ਉਤਸ਼ਾਹ ਬਖਸ਼ਦੇ ਲਿਖਦੇ ਹਨ, 'ਬੀਜ ਲੈ ਜਿਹੜਾ ਕੁਝ ਬੀਜਣਾ ਹੈ, ਓਹੀ ਮਿਲਣਾ ਹੈ, ਬਿਨਾਂ ਬੀਜੇ ਨਹੀਂ ਮਿਲਣਾ, ਚੰਗੇ ਕੰਮ ਬੀਜ ਲੈ, ਚੰਗਾ ਮਿਲ ਜਾਏਗਾ। ਮਾੜੇ ਕੰਮ ਬੀਜ ਲੈ, ਮਾੜਾ ਮਿਲ ਜਾਏਗਾ, ਦਾਨ-ਪੁੰਨ ਕਰ ਲੈ, ਲੱਖਾਂ ਗੁਣਾਂ ਹੋ ਕੇ ਮਿਲ ਜਾਏਗਾ। ਇਸ ਦੀ ਵਿਆਖਿਆ ਇਤਿਹਾਸ ਅਤੇ ਮਿਥਿਹਾਸ ਦੇ ਅਨੇਕ ਪ੍ਰਸੰਗਾਂ ਰਾਹੀਂ ਕੀਤੀ ਹੈ ਜਿਸ ਨਾਲ ਮਨੁੱਖ ਅੰਦਰ ਚੰਗੇ ਕਰਮ ਕਰਨ ਲਈ ਦ੍ਰਿੜ੍ਹਤਾ ਆਉਂਦੀ ਹੈ।

ਗੁਰਬਾਣੀ ਵਿਚ ਹਉਮੈ ਦਾ ਬਹੁਤ ਜ਼ਿਕਰ ਆਇਆ ਹੈ। ਮਨੁੱਖ ਅਤੇ ਰੱਬ ਦੇ ਮਿਲਾਪ ਵਿਚ 'ਹਉਮੈ' ਦੀ ਕੰਧ ਖੜ੍ਹੀ ਹੈ। ਜੇ 'ਹਉਮੈ' ਦੂਰ ਹੋ ਜਾਵੇ, ਤਾਂ ਹੀ ਨਾਮ ਅੰਦਰ ਵਸਦਾ ਹੈ। ਹਉਮੈ ਕੀ ਹੈ? ਆਮ ਵਿਆਖਿਆਕਾਰ ਇਸ ਨੂੰ 'ਅਹੰਕਾਰ' ਹੀ ਮੰਨ ਲੈਂਦੇ ਹਨ। ਮਹਾਂਪੁਰਸ਼ਾਂ ਨੇ ਇਸ ਦੀ ਸਹੀ ਵਿਆਖਿਆ ਕਰਦਿਆਂ ਦੱਸਿਆ ਹੈ ਕਿ 'ਹਉਮੈ' ਦ੍ਵੈਤ ਭਾਵ ਹੈ। **'ਹਉਮੈ' ਵਿਚ ਆਹ ਸੰਸਾਰ ਦਿਸਦਾ ਹੈ, ਜਦੋਂ ਹਉਮੈ ਹਟ ਜਾਵੇ, ਫੇਰ ਇਹ ਰੱਬ ਦਿਸਣ ਲਗ ਜਾਂਦਾ ਹੈ।** ਕੇਵਲ 'ਹਉਮੈ' ਦੀ ਸੋਝੀ ਨਾਲ ਹੀ ਸਾਰੀ ਖੇਡ ਸਮਝ ਆ ਜਾਂਦੀ ਹੈ। ਮਹਾਂਪੁਰਸ਼ਾਂ ਨੇ ਇਸ ਲਿਖਤ ਰਾਹੀਂ ਇਹ ਸੋਝੀ ਬਖਸ਼ੀ ਹੈ, ਲੇਖ ਪੜ੍ਹਦਿਆਂ ਪੜ੍ਹਦਿਆਂ 'ਭੋਲਿਆ ਹਉਮੈ ਸੁਰਤਿ ਵਿਸਾਰਿ' ਦੀ ਡੂੰਘਾਈ ਵਿਚ ਜਾ ਕੇ ਸੁਰਤਿ ਵਿਚੋਂ 'ਹਉਮੈ' ਨੂੰ ਹੂੰਝ ਕੇ ਬਾਹਰ ਸੁੱਟ ਦੇਣ ਦਾ ਸੰਕਲਪ ਬੱਝਦਾ ਹੈ। ਪੈਂਡਾ ਲੰਮਾ ਹੈ, ਪਰ ਸੋਝੀ ਹੋ ਜਾਣੀ ਵੀ ਵੱਡੀ ਪ੍ਰਾਪਤੀ ਹੈ। 'ਹਉਮੈ ਬੂਝੈ ਤਾ ਦਰ ਸੂਝੈ।"

ਇਨ੍ਹਾਂ ਪ੍ਰਵਚਨਾਂ ਦਾ ਮਨ ਤੇ ਡੂੰਘਾ ਪ੍ਰਭਾਵ ਪੈਂਦਾ ਹੈ, ਮਨ ਵਿਚ ਦ੍ਰਿੜ੍ਹਤਾ ਆਉਂਦੀ ਹੈ, ਨਾਮ ਸਿਮਰਨ ਦੀ ਝਲਕ ਮਿਲਦੀ ਹੈ, ਹਉਮੈ ਤੋਂ, ਮਾਇਆ ਤੋਂ ਮੁਕਤ ਹੋਣ ਦਾ ਰਾਹ ਦਿਸਦਾ ਹੈ, ਗੁਰੂ ਚਰਨਾਂ ਨਾਲ ਜੁੜਨ ਲਈ ਅੰਦਰੋਂ ਉਮਾਹ ਪੈਦਾ ਹੁੰਦਾ ਹੈ। ਇਨ੍ਹਾਂ ਲਿਖਤਾਂ ਰਾਹੀਂ, ਮਹਾਂਪੁਰਸ਼ਾਂ ਦੇ ਪ੍ਰਵਚਨਾਂ ਰਾਹੀਂ ਮਹਾਂਪੁਰਸ਼ਾਂ ਦੀ ਸੰਗਤ ਮਿਲਦੀ ਹੈ, ਜਿਸ ਦਾ ਫਲ ਕਥਨ ਤੋਂ ਬਾਹਰ ਹੈ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ ਪੰਨਾ - 546***

ਸਤਿਗੁਰੂ ਮਹਾਂਪੁਰਸ਼ਾਂ ਨੂੰ ਲੰਮੀ ਅਰੋਗ ਆਯੂ ਬਖਸ਼ਸ਼ ਕਰਨ, ਸਾਡੀ ਸਭ ਦੀ ਅਰਦਾਸ ਹੈ, ਤਾਕਿ ਮਨੁੱਖ ਮਾਤਰ ਦੀ ਹੋਰ ਵਧੇਰੇ ਸੇਵਾ ਕਰਦੇ ਰਹਿਣ। ਆਸ ਹੈ, ਪੁਸਤਕ ਪੜ੍ਹ ਕੇ, ਪ੍ਰਵਚਨਾਂ ਵਿਚ ਮੁਗਧ ਹੋ ਕੇ ਆਪ ਜੀ ਪਾਠਕਾਂ ਅੰਦਰੋਂ ਵੀ ਸੁਭਾਵਕ ਹੀ ਐਸੀ ਅਰਦਾਸ ਨਿਕਲੇ ਜੀ। ਭੁੱਲਾਂ ਲਈ ਖਿਮਾਂ। ਮਹਾਂਪੁਰਸ਼ਾਂ ਨੇ ਕੁਝ ਬਚਨ ਲਿਖਣ ਦੀ ਆਗਿਆ ਕੀਤੀ ਹੈ, ਇਹ ਉਨ੍ਹਾਂ ਦੀ ਵਡਿਆਈ ਹੈ। ਉਨ੍ਹਾਂ ਦਾ ਬਹੁਤ ਰਿਣੀ ਹਾਂ।

***ਡਾ. ਜਗਜੀਤ ਸਿੰਘ***
***ਮੁੱਖ ਸੰਪਾਦਕ***
***ਆਤਮ ਮਾਰਗ***

ਰਤਵਾੜਾ ਸਾਹਿਬ
13 ਸਤੰਬਰ, 2001

## 11

ਸ਼ਾਨ .....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਪੰਨਾ - 289*

*ਧਾਰਨਾ - ਮੇਰੀ ਨਮਸਕਾਰ ਗੁਰਦੇਵ ਕਉ -2, 2.*
*ਸਤਿਨਾਮ ਜਿਸ ਮੰਤਰ ਸੁਣਾਇਆ -2, 2.*
*ਮੇਰੀ ਨਮਸਕਾਰ,............ -2.*

*ਨਮਸਕਾਰ ਗੁਰਦੇਵ ਕੋ ਸਤਿਨਾਮ ਜਿਸ ਮੰਤ੍ਰ ਸੁਣਾਇਆ।*
*ਭਵਜਲ ਵਿਚੋਂ ਕਢਿਕੇ ਮੁਕਤਿ ਪਦਾਰਥ ਮਾਹਿ ਸਮਾਇਆ।*
*ਜਨਮ ਮਰਣ ਭਉ ਕਟਿਆ ਸੰਸਾ ਰੋਗ ਵਿਯੋਗ ਮਿਟਾਇਆ।*
*ਸੰਸਾ ਇਹੁ ਸੰਸਾਰੁ ਹੈ ਜਨਮ ਮਰਣ ਵਿਚਿ ਦੁਖ ਸਬਾਇਆ।*
*ਜਮਦੰਡ ਸਿਰੋਂ ਨਾ ਉਤਰੈ ਸਾਕਤ ਦੁਰਜਨ ਜਨਮੁ ਗਵਾਇਆ।*
*ਚਰਨ ਗਹੇ ਗੁਰਦੇਵ ਦੇ ਸਤਿ ਸਬਦ ਦੇ ਮੁਕਤ ਕਰਾਇਆ।*
*ਭਾਉ ਭਗਤਿ ਗੁਰਪੁਰਬ ਕਰਿ ਨਾਮ ਦਾਨ ਇਸਨਾਨ ਦ੍ਰਿੜ੍ਹਾਇਆ।*
*ਜੇਹਾ ਬੀਉ ਤੇਹਾ ਫਲੁ ਪਾਇਆ॥* *ਭਾਈ ਗੁਰਦਾਸ ਜੀ ਦੀ ਵਾਰ 1/1*

*ਧਾਰਨਾ - ਹਰਿ ਕੇ ਸੇਵਕ ਜੋ ਹਰਿ ਭਾਏ,*
*ਤਿਨ ਕੀ ਕਥਾ ਨਿਰਾਰੀ ਰੇ -2, 2.*
*ਤਿਨ ਕੀ ਕਥਾ ਨਿਰਾਰੀ ਰੇ -4, 2.*
*ਹਰਿ ਕੇ ਸੇਵਕ ਜੋ ਹਰਿ ਭਾਏ, ...... -2.*

*ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ॥*
*ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ॥* *ਪੰਨਾ - 855*

ਸਾਧ ਸੰਗਤ ਜੀ! ਗੱਜ ਕੇ ਬੋਲਣਾ, ਸਤਿਨਾਮ ਸ੍ਰੀ ਵਾਹਿਗੁਰੂ।

ਚਿੱਤ ਬਿਰਤੀਆਂ ਨੂੰ ਇਕਾਗਰ ਕਰੋ ਕਿਉਂਕਿ ਜਦੋਂ ਤੱਕ ਚਿੱਤ ਦੀਆਂ ਬਿਰਤੀਆਂ ਦਾ ਪ੍ਰਵਾਹ ਨਾ ਰੁਕੇ, ਓਨੀ ਦੇਰ ਤੱਕ ਸਤਿਸੰਗ ਦੇ ਜੋ ਅਮੋਲਕ ਸਿਧਾਂਤ ਹਨ, ਉਹ ਸਾਡੇ ਮਨ ਵਿਚ ਨਹੀਂ ਵਸਿਆ ਕਰਦੇ। ਸੋ ਸਾਰਿਆਂ ਨਾਲੋਂ ਸੁਖਾਲਾ ਤਰੀਕਾ ਹੈ - ਨੇਤਰਾਂ ਨਾਲ ਗੁਰੂ ਸਰੂਪ ਦੇ ਦਰਸ਼ਨ ਕਰੋ, ਕੰਨਾਂ ਦੇ ਨਾਲ ਬਾਣੀ ਸਰਵਣ ਕਰੋ, ਬੁੱਧੀ ਦੇ ਨਾਲ ਵਿਚਾਰ ਕੇ ਹਿਰਦੇ 'ਚ ਧਾਰਨ ਕਰੋ। ਜਦੋਂ ਵਾਰੀ ਆਵੇ ਤਾਂ ਗੱਜ ਵੱਜ ਕੇ ਬੋਲੋ, ਸੋ ਏਸ ਤਰ੍ਹਾਂ ਕਰਨ ਦੇ ਨਾਲ ਬਿਰਤੀ ਇਕਾਗਰ ਹੋ ਜਾਂਦੀ ਹੈ, ਰਸ ਪੈਦਾ ਹੋ ਜਾਂਦਾ ਹੈ, ਫੇਰ ਪੂਰਾ-ਪੂਰਾ ਲਾਹਾ ਸਤਿਸੰਗ ਦਾ ਪ੍ਰਾਪਤ ਹੋ ਜਾਂਦਾ ਹੈ। ਪਿਛਲੇ ਕਾਫੀ ਸਮੇਂ ਤੋਂ ਸਿੱਖੀ ਦਾ ਜੋ ਨਮੂਨਾ ਸੰਸਾਰ ਵਿਚ ਦੱਸਿਆ ਜਾ ਸਕਦਾ ਹੈ, ਉਹ ਭਾਈ ਲਹਿਣਾ ਜੀ ਦੇ ਜੀਵਨ ਤੋਂ ਰੂਪਮਾਨ ਹੋ ਰਿਹਾ ਹੈ ਜਿਨ੍ਹਾਂ ਨੇ ਸਿੱਖੀ ਦੇ ਪੂਰਨੇ ਪਾ ਕੇ ਦੱਸ ਦਿੱਤਾ ਕਿ ਸਿੱਖ ਨੇ ਜੇ ਗੁਰੂ ਦੇ ਵਿਚ ਸਮਾਉਣਾ ਹੈ ਤਾਂ ਏਸ ਰਸਤੇ ਤੁਰਿਆ ਆਵੇ, ਰਸਤਾ ਉਲੀਕ ਦਿੱਤਾ, 'ਗਾਡੀ ਰਾਹ' ਪਾ ਦਿੱਤਾ। ਸੋ ਉਸ ਦੇ ਬਾਰੇ ਆਪ ਬਹੁਤ ਦੇਰ ਤੋਂ ਵਿਆਖਿਆ ਸਹਿਤ ਸਰਵਣ ਕਰਦੇ ਆ ਰਹੇ ਹੋ। ਪਿਛਲੀ ਵਾਰੀ ਦੱਸਿਆ ਸੀ ਕਿ ਜੇ ਮੁਰੀਦ ਬਣਨਾ ਹੈ ਤਾਂ -

*ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।*
*ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।*
*ਗੋਲਾ ਮੁਲ ਖਰੀਦੁ ਕਾਰੇ ਜੋਵਣਾ।* *ਭਾਈ ਗੁਰਦਾਸ ਜੀ ਦੀ ਵਾਰ 3/18*

ਇਨ੍ਹਾਂ ਤਿੰਨਾਂ ਹੀ ਚੀਜ਼ਾਂ ਦੀ ਵਿਆਖਿਆ ਕਰੀ ਸੀ। ਬੜਾ ਔਖਾ ਹੈ ਕਿ 'ਸਬਰ' ਵੀ ਹੋਵੇ ਤੇ 'ਸਿਦਕ' ਵੀ ਪੂਰਾ ਹੋਵੇ। ਜਦੋਂ ਸਿਦਕੀ ਸਿੰਘਾਂ ਦਾ ਹਾਲ ਪੜ੍ਹੀਦਾ ਹੈ ਤਾਂ ਹੈਰਾਨ ਹੋ ਜਾਈਦਾ ਹੈ ਕਿ ਐਡੇ-ਐਡੇ ਸਿਦਕ ਵਾਲੇ ਸਿੱਖ ਹੋ ਗੁਜ਼ਰੇ ਹਨ, ਅਸੀਂ ਤਾਂ ਕੁਝ ਵੀ ਨਹੀਂ ਉਨ੍ਹਾਂ ਦੇ ਅੱਗੇ ਪਰ ਰਸਤਾ ਤਾਂ ਖੁੱਲ੍ਹਾ ਹੈ ਨਾ। ਜਿਸ ਦੇ ਮਨ ਵਿਚ ਚਾਓ ਜਾਗਦਾ ਹੈ, ਸ਼ੌਂਕ ਜਾਗਦਾ ਹੈ ਉਹ ਇਸ ਸੜਕ ਦੇ ਉਤੇ ਤੁਰ ਸਕਦਾ ਹੈ -'ਗਾਡੀ ਰਾਹ' ਇਸ ਨੂੰ ਆਖਿਆ ਹੈ। ਸੱਚ ਦੇ ਉਤੇ ਸ਼ਹਾਦਤ ਦੇਣ ਵਾਲੇ ਦੋ ਤਰ੍ਹਾਂ ਦੇ ਸ਼ਹੀਦ ਹੋਇਆ ਕਰਦੇ ਨੇ। ਇਕ ਜਿੰਦਾ ਸ਼ਹੀਦ ਹੁੰਦੇ ਨੇ, ਦੂਜੇ ਉਹ ਹੁੰਦੇ ਨੇ ਜਿਹੜੇ ਆਪਣੇ ਤਨ ਦੀ ਆਹੂਤੀ ਦੇ ਜਾਂਦੇ ਨੇ।

ਜਿੰਦਾ ਉਹ ਹੁੰਦੇ ਨੇ ਜਿਹੜੇ ਸੱਚ ਦਾ ਜੀਵਨ ਜੀਉਂ ਕੇ ਦਿਖਾਉਂਦੇ ਨੇ। ਸਾਰੀ ਜ਼ਿੰਦਗੀ ਵਿਚ ਉਕਦੇ ਨਹੀਂ, ਉਹ ਸੱਚ ਦਾ ਜੀਵਨ ਜੀਉਂਦੇ ਹਨ। ਦੁਖ ਵੀ ਆਉਂਦੇ ਨੇ, ਸੁਖ ਵੀ ਆਉਂਦੇ ਨੇ, ਹਾਨ ਵੀ ਆਉਂਦਾ ਹੈ, ਲਾਭ ਵੀ ਆਉਂਦੈ, ਨਿੰਦਿਆ ਵੀ ਆਉਂਦੀ ਹੈ, ਉਸਤਤ ਵੀ ਆਉਂਦੀ ਹੈ, ਵਿਰੋਧੀ ਵੀ ਆਉਂਦੇ ਨੇ, ਪ੍ਰਸੰਸਾ ਕਰਨ ਵਾਲੇ ਵੀ ਆਉਂਦੇ ਨੇ; ਸਾਰਿਆਂ ਨਾਲ ਵਾਹ ਪਾ ਕੇ ਜਿਹੜਾ ਫੇਰ ਏਸ ਉਥਲ ਪੁਥਲ ਕਰਦੇ ਸਾਗਰ ਵਿਚੋਂ ਲੰਘ ਜਾਵੇ, ਕਹਿੰਦੇ ਉਹ ਸਿੱਖ ਹੋਇਆ ਕਰਦਾ ਹੈ। ਸੋ ਇਸੇ ਕਰਕੇ ਸਿੱਖੀ ਕਮਾਉਣੀ ਸਾਰਿਆਂ ਤੋਂ ਔਖੀ ਚੀਜ਼ ਹੈ, ਸਿਰੇ ਦੀ ਚੀਜ਼ ਹੈ ਕਿਉਂਕਿ ਸਿੱਖ ਗੁਰੂ ਘਰ ਦੇ ਅੰਦਰ ਇਕ ਦਮ ਗੁਰੂ ਰੂਪ ਹੀ ਬਣ ਜਾਂਦਾ ਹੈ, ਗੁਰੂ ਵਿਚ ਸਮਾਅ ਜਾਂਦਾ ਹੈ। ਗੁਰੂ ਅੰਗਦ ਸਾਹਿਬ ਸਿੱਖੀ ਦੇ ਨਮੂਨੇ ਤੇ ਸਿਖਰ ਪਹੁੰਚ ਗਏ ਤੇ ਗੁਰੂ ਨਾਨਕ ਪਾਤਿਸ਼ਾਹ ਨਾਲ ਓਤ ਪੋਤ ਹੋ ਗਏ। ਹੁਣ ਪਤਾ ਨਹੀਂ ਲਗਦਾ ਕਿ ਗੁਰੂ ਨਾਨਕ ਗੁਰੂ ਅੰਗਦ ਹੈ ਜਾਂ ਗੁਰੂ ਅੰਗਦ ਗੁਰੂ ਨਾਨਕ ਹੈ, ਕੋਈ ਪਤਾ ਨਹੀਂ ਲਾ ਸਕਿਆ ਅੱਜ ਤੱਕ। ਸਾਰਿਆਂ ਦਾ ਇਹ ਖਿਆਲ ਹੈ ਕਿ ਇਹ ਗੁਰੂ ਅੰਗਦ ਸਾਹਿਬ ਨੇ, ਉਹ ਗੁਰੂ ਨਾਨਕ ਸਾਹਿਬ ਆਪ ਹੀ ਸਨ। ਅਸਚਰਜ ਬਾਤ ਹੈ, ਇਸ ਨੂੰ ਅਕਥ ਕਥਾ ਕਹਿੰਦੇ ਨੇ, ਜਿਹੜੀ ਗੱਲ ਕਹੀ ਨਾ ਜਾ ਸਕੇ, ਸਮਝਾਈ ਨਾ ਜਾ ਸਕੇ। ਸੋ ਉਸ ਨੂੰ ਸਮਝਾਉਣ ਵਾਸਤੇ ਕੁਝ ਯਤਨ ਹੁੰਦੇ ਨੇ। ਇਸ ਤਰ੍ਹਾਂ ਦੇ ਨਾਲ ਪੜ੍ਹੋ -

*ਧਾਰਨਾ -* *ਗੁਰ ਗੋਰ ਸਮਾਵੇ ਜੀ -2, 2.*
*ਮੁਰਦਾ ਹੋਇ ਮੁਰੀਦ ਜੋ -2, 2.*
*ਗੁਰ ਗੋਰ ਸਮਾਵੇ ਜੀ,............ -2.*

*ਮੁਰਦਾ ਹੋਇ ਮੁਰੀਦ ਸੋ ਗੁਰ ਗੋਰਿ ਸਮਾਵੈ।* *ਭਾਈ ਗੁਰਦਾਸ ਜੀ ਦੀ ਵਾਰ 9/22*

*ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪਿ ਗਵਾਵੈ।*
*ਤਨ ਧਰਤੀ ਕਰਿ ਧਰਮਸਾਲ ਮਨੁ ਦਭੁ ਵਿਛਾਵੈ।*
*ਲਤਾਂ ਹੇਠਿ ਲਤਾੜੀਐ ਗੁਰ ਸਬਦੁ ਕਮਾਵੈ।*
*ਭਾਇ ਭਗਤਿ ਨੀਵਾਣੁ ਹੋਇ ਗੁਰਮਤਿ ਠਹਰਾਵੈ।*
*ਵਰਸੈ ਨਿਝਰ ਧਾਰ ਹੋਇ ਸੰਗਤਿ ਚਲਿ ਆਵੈ॥* *ਭਾਈ ਗੁਰਦਾਸ ਜੀ ਦੀ ਵਾਰ 9/22*

ਸਿੱਖ ਦਾ ਨਕਸ਼ਾ ਬੰਨ੍ਹਦੇ ਹੋਏ ਆਪ ਦਸਦੇ ਨੇ ਕਿ ਸਿੱਖ ਤਾਂ ਬੇਅੰਤ ਹੋਣਗੇ, ਵੋਟਾਂ ਲੈਣ ਵਾਸਤੇ, ਆਪਣਾ ਵੱਖਰਾਪਣ ਦੱਸਣ ਵਾਸਤੇ ਬੇਅੰਤ ਨੇ - ਕਰੋੜਾਂ ਦੀ ਤਾਦਾਦ ਵਿਚ, ਪਰ ਮਹਾਰਾਜ ਜੀ ਕਹਿੰਦੇ, ਸਿੱਖ ਇਕ ਅੱਧਾ ਹੀ ਕੋਈ ਹੈ, ਬਹੁਤੇ ਨਹੀਂ ਹਨ -

*ਕੋਟਨ ਮੈ ਨਾਨਕ ਕੋਊ ਨਾਰਾਇਣੁ ਜਿਹ ਚੀਤਿ॥* *ਪੰਨਾ – 1427*

ਸੋ ਜਦੋਂ ਤੱਕ ਇਹ ਮੁਰਦਾ ਨਹੀਂ ਬਣਦਾ, ਓਨਾਂ ਚਿਰ ਸਿੱਖੀ ਦਾ 'ਓ-ਅ' ਵੀ ਨਹੀਂ ਆਉਂਦਾ। ਸੋ ਪਹਿਲੀ ਸ਼ਰਤ ਹੈ ਗੁਰੂ ਦੇ ਨਾਲ ਇਕਮਿੱਕ ਹੋਣ ਦੀ ਕਿ –

*ਮੁਰਦਾ ਹੋਇ ਮੁਰੀਦ ਸੋ ............।* *ਭਾਈ ਗੁਰਦਾਸ ਜੀ ਦੀ ਵਾਰ 9/22*

ਸੋ ਹੁਣ ਇਹ ਹੈ ਕਿ ਮੁਰਦਾ ਕਿਵੇਂ ਬਣਿਆ ਜਾਵੇ? ਕੋਈ ਤਰੀਕਾ ਹੈ ਮੁਰਦਾ ਬਣਨ ਦਾ? ਜੇ ਤਾਂ ਅਸੀਂ ਕੋਈ ਦਵਾਈ ਖਾ ਕੇ ਆਪਣਾ ਅੰਤ ਕਰਦੇ ਹਾਂ ਤਾਂ ਇਸ ਦਾ ਤਾਂ ਕੋਈ ਫਾਇਦਾ ਨਹੀਂ ਹੈ। ਫੇਰ ਤਾਂ ਗੁਰੂ ਦੀ ਸੇਵਾ ਨਹੀਂ ਹੁੰਦੀ ਕਿਉਂਕਿ ਚੇਤਨ ਕਲਾ ਨਿਕਲ ਜਾਂਦੀ ਹੈ। ਆਹ ਸਰੀਰ ਦੇ ਹੁੰਦੇ-ਹੁੰਦੇ ਕਿਵੇਂ ਮੁਰਦਾ ਹੋ ਸਕਦਾ ਹੈ? ਦੋ ਚੀਜ਼ਾਂ ਇਸ ਨੂੰ ਜੀਉਂਦਾ ਰੱਖਦੀਆਂ ਨੇ, ਧਿਆਨ ਨਾਲ ਸਰਵਣ ਕਰਿਓ ਇਕ ਤਾਂ ਹੰਗਤਾ ਹੈ ਜਿਸ ਨੂੰ 'ਮੈਂ' ਕਹਿੰਦੇ ਨੇ, ਇਕ ਇਸ ਦੇ ਵਿਚ ਮਮਤਾ ਹੈ, 'ਮੇਰੀ' ਹੈ।

ਸੋ 'ਮੈਂ' ਤੇ 'ਮੇਰੀ' ਨੇ ਇਸ ਨੂੰ ਫਸਾਇਆ ਹੋਇਆ ਹੈ। ਹੈ ਤਾਂ ਇਹ ਪ੍ਰਭੂ ਜੋਤ। ਜਿੰਨੇ ਤੁਸੀਂ ਬੈਠੇ ਹੋਂ, ਸਾਰਿਆਂ ਵਿਚ ਇਕੋ ਹੀ ਜੋਤੀ ਹੈ, ਇਕੋ ਸ਼ਬਦ ਹੈ। ਕਿਸੇ ਵਿਚ ਘੱਟ ਨਹੀਂ ਹੈ ਕਿਸੇ ਵਿਚ ਵੱਧ ਨਹੀਂ ਹੈ।

*ਹਸਤਿ ਕੀਟ ਕੇ ਬੀਚ ਸਮਾਨਾ॥*

ਹਾਥੀ ਵਿਚ ਤੇ ਕੀੜੀ ਵਿਚ ਇਕੋ ਸ਼ਬਦ ਵਰਤਦਾ ਹੈ, ਘਟ ਵਧ ਨਹੀਂ ਹੈ ਕਿਸੇ ਵਿਚ ਵੀ, ਲੇਕਿਨ 'ਹੰਗਤਾ' ਤੇ 'ਮਮਤਾ' ਨੇ ਸਾਨੂੰ ਘੱਟ ਵੱਧ ਕਰ ਦਿੱਤਾ। ਕੋਈ ਗਰੀਬ ਹੈ, ਕੋਈ ਅਮੀਰ ਹੈ, ਕੋਈ ਪੁੰਨੀ ਹੈ, ਕੋਈ ਪਾਪੀ ਹੈ, ਕੋਈ ਪੂਜਯ ਹੈ, ਕੋਈ ਨਫਰਤਯੋਗ ਹੈ। ਹੈ ਇਕੋ ਹੀ ਜੋਤ। ਇਹ ਇਸ ਚੀਜ਼ ਨੇ ਖਰਾਬ ਕਰ ਦਿੱਤੇ ਜਿਸ ਨੂੰ 'ਹੰਗਤਾ' ਤੇ 'ਮਮਤਾ' ਕਹਿੰਦੇ ਨੇ। 'ਹੰਗਤਾ' ਹੁੰਦਾ ਹੈ 'ਮੈਂ'; ਜਿੰਨੀ 'ਮੈਂ', ਓਨਾਂ ਹੀ ਉਸ ਦੇ ਵਿਚ ਵਿਕਾਰਾਂ ਦਾ ਖਜ਼ਾਨਾ ਹੁੰਦਾ ਹੈ। 'ਮੈਂ' ਨੂੰ ਦੁਖ ਲਗਦਾ ਹੈ, ਮੈਂ ਦੀ **insult** (ਬੇਇਜ਼ਤੀ) ਹੁੰਦੀ ਹੈ, ਕੋਈ ਮਾੜਾ ਅੱਖਰ ਬੋਲ ਦੇਵੇ ਤਾਂ 'ਮੈਂ' ਗੁੱਸੇ ਹੋ ਜਾਂਦੀ ਹੈ। 'ਮੈਂ' ਨੂੰ ਘਾਟਾ ਪੈਂਦਾ ਹੈ; 'ਮੈਂ' ਮਰਦੀ ਹੈ, 'ਮੈਂ' ਹੀ ਜੰਮਦੀ ਹੈ। ਮਹਾਰਾਜ ਜੀ ਕਹਿੰਦੇ, ਜਿੰਨਾਂ ਚਿਰ ਤੇਰੇ ਵਿਚ 'ਮੈਂ' ਹੈ –

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥* *ਪੰਨਾ – 466*

ਆਹ ਜਿਹੜੀ ਤੂੰ ਆਪਣੀ ਹੋਂਦ ਸਮਝਦਾ ਹੈਂ ਕਿ 'ਮੈਂ' ਹਾਂ, ਤੇ ਇਹ 'ਮੈਂ' ਹੀ ਕਰਮ ਕਰਦੀ ਹੈ। ਫੇਰ –

*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥* *ਪੰਨਾ – 466*

ਇਹ ਫੇਰ ਹਉਮੈ ਦੇ ਬੰਧਨ ਪੈ ਜਾਂਦੇ ਨੇ ਤੇ ਫੇਰ ਜੰਮਦਾ ਹੈ ਤੇ ਮਰਦਾ ਹੈ। ਸੋ ਇਹ ਚੀਜ਼ ਜਿਹੜੀ ਹੈ ਇਹ ਫਾਲਤੂ ਹੈ। ਵਾਹਿਗੁਰੂ ਨੇ ਨਹੀਂ ਸੀ ਇਹ ਦਿੱਤੀ। ਇਹ ਤਾਂ ਜਦੋਂ ਸੰਸਾਰ ਦੀ ਰਚਨਾ ਸ਼ਬਦ ਨਾਲ ਹੋਈ –

*ਓਅੰਕਾਰਿ ਬ੍ਰਹਮਾ ਉਤਪਤਿ॥*
*ਓਅੰਕਾਰੁ ਕੀਆ ਜਿਨਿ ਚਿਤਿ॥* *ਪੰਨਾ – 929*

ਜਦੋਂ ਇਸ ਸ੍ਰਿਸ਼ਟੀ ਦਾ ਵਜੂਦ ਕਾਇਮ ਹੋਇਆ – ਸ਼ਬਦ ਤੋਂ, ਓਸ ਵੇਲੇ ਇਸ ਦੇ ਵਿਚ **awareness** (ਚੇਤੰਨਤਾ) ਆ ਗਈ, ਜਿਸ ਨੂੰ ਮਹਾਰਾਜ ਜੀ ਕਹਿੰਦੇ, ਚਿਤ ਹੋਇਆ। ਚਿਤ ਆਉਂਦੀ ਸਾਰ ਹੀ ਪਰਮ ਜੋਤ ਨੂੰ ਤਾਂ ਪਛਾਣਿਆ ਨਾ, ਆਪਣੇ ਆਪ ਦਾ ਇਸ ਨੂੰ ਪਤਾ ਲੱਗ ਗਿਆ ਕਿ ਮੈਂ ਕੁਝ ਹਾਂ। ਉਹ 'ਮੈਂ' ਸਰੀਰ ਦੇ ਨਾਲ ਰਲ ਕੇ ਇਸ ਨੂੰ ਖਰਾਬ ਕਰਦੀ ਤੁਰੀ ਜਾ ਰਹੀ ਹੈ ਤੇ 'ਮੈਂ' ਦਾ ਜਿੰਨਾਂ ਚਿਰ ਅਭਾਵ ਨਹੀਂ ਹੁੰਦਾ, ਓਨਾਂ ਚਿਰ ਇਹ ਜੰਮਣ ਮਰਨ ਤੋਂ ਨਹੀਂ ਛੁਟਦਾ। ਸੋ 'ਮੈਂ' ਦੇ ਹੀ ਝਗੜੇ ਨੇ ਜਿੰਨੇ ਸੰਸਾਰ ਵਿਚ ਪਏ ਹੋਏ ਨੇ। ਜਦੋਂ ਤੱਕ 'ਮੈਂ' ਹੈ, ਝਗੜਾ ਕਾਇਮ ਹੈ। ਜਦੋਂ ਤੱਕ ਹਉਮੈ

ਹੈ, ਓਨਾਂ ਚਿਰ ਜੰਮਣਾ ਮਰਨਾ ਪੂਰੀ ਤਰ੍ਹਾਂ ਦੇ ਨਾਲ ਗਲ ਪਿਆ ਹੋਇਆ ਹੈ ਜਦੋਂ 'ਮੈਂ' ਮਰ ਗਈ ਉਸੇ ਵੇਲੇ ਜੰਮਣਾ ਮਰਨਾ ਖਤਮ ਹੋ ਜਾਏਗਾ ਕਿਉਂਕਿ ਪ੍ਰਮੇਸ਼ਰ ਵਿਚ ਤੇ ਸਾਡੇ ਵਿਚ ਕੇਵਲ 'ਮੈਂ' ਦਾ ਪੜਦਾ ਹੈ –

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥* *ਪੰਨਾ – 624*

ਇਸੇ ਨੇ ਸਾਨੂੰ ਪ੍ਰਮੇਸ਼ਰ ਨਾਲੋਂ ਵਿਛੋੜਿਆ ਹੋਇਆ ਹੈ। ਦੂਜਾ ਸਾਡੇ ਗਲ ਸੰਗਲ ਪਿਆ ਹੋਇਆ ਹੈ 'ਮਮਤਾ' ਦਾ। ਮਮਤਾ ਦੇ ਨਾਲ ਹੀ ਪਰਿਵਾਰ ਹੈ, ਜਾਇਦਾਦ ਹੈ। ਮਮਤਾ ਦੇ ਨਾਲ ਹੀ ਆਪਣੇ ਆਪ ਨੂੰ ਸਰੀਰ ਸਮਝਣਾ ਹੈ ਤੇ ਸਰੀਰ ਦੇ ਨਾਲ ਹੀ ਜਾਇਦਾਦ ਹੈ। ਸੋ ਇਨ੍ਹਾਂ ਦੋਹਾਂ ਚੀਜ਼ਾਂ ਨੂੰ ਮਾਰਨਾ ਪੈਂਦਾ ਹੈ। ਜਦੋਂ ਤੱਕ ਇਹ ਦੋ ਨਹੀਂ ਮਰਦੀਆਂ, ਉਦੋਂ ਤੱਕ ਇਹ ਮੁਰੀਦ ਨਹੀਂ ਹੁੰਦਾ –

*ਮੁਰਦਾ ਹੋਇ ਮੁਰੀਦ ਸੋ ਗੁਰ ਗੋਰਿ ਸਮਾਵੈ।* *ਭਾਈ ਗੁਰਦਾਸ ਜੀ ਦੀ ਵਾਰ 9/22*

'ਸੋ' ਕਹਿ ਦਿੱਤਾ ਇਥੇ। ਬਾਕੀ ਮੁਰੀਦ ਨਹੀਂ ਹਨ, ਬਾਕੀ ਤਾਂ ਉਮੀਦਵਾਰ ਨੇ, ਮੁਰੀਦ ਨਹੀਂ ਅਜੇ ਬਣ ਸਕੇ। ਹੁਣ ਗੁਰੂ ਦੇ ਨਾਲ ਐਨਾ ਸਮਾਅ ਜਾਵੇ, ਤੁਸੀਂ ਦੋ ਵਾਜੇ ਵਜਦੇ ਦੇਖੋ ਕਦੇ – ਹਾਰਮੋਨੀਅਮ, ਉਨ੍ਹਾਂ ਦੋਹਾਂ ਦੀ ਸੁਰ ਇਕ ਹੁੰਦੀ ਹੈ, ਦੋ ਬੀਨਾਂ ਦੀ ਸੁਰ ਵੀ ਇਕ ਹੁੰਦੀ ਹੈ; ਦੋ ਬੰਸਰੀਆਂ ਵਜਦੀਆਂ ਹੋਣ, ਦੋਹਾਂ ਦੀ ਸੁਰ ਇਕ ਹੋਏਗੀ; ਦੋ ਤਬਲੇ ਵਜਦੇ ਹੋਣ, ਜੇ ਦੋਹਾਂ ਦੀ ਸੁਰ ਇਕ ਹੋਵੇ ਉਦੋਂ ਤੱਕ ਤਾਂ ਤਾਲ ਹੈ, ਜੇ ਸੁਰਾਂ ਨਿਖੜਵੀਆਂ ਹੋਣ, ਫੇਰ ਗਲਤ ਹੈ। ਜਦੋਂ ਸੰਗਤ ਸਾਰੀ ਬੋਲਦੀ ਹੈ, ਇਕ ਬੰਦਾ ਬੇਸੁਰਾ ਹੋਵੇ, ਉਹ ਵੱਖਰਾ ਨਜ਼ਰ ਆਉਂਦਾ ਹੈ, ਬਾਕੀ ਸਾਰੇ ਸਮਾਏ ਹੋਏ ਨੇ। ਸੋ ਇਸੇ ਤਰ੍ਹਾਂ ਦੇ ਨਾਲ ਆਪਣੀ ਸਾਰੀ 'ਮੈਂ' ਤੇ 'ਮੇਰੀ' ਨੂੰ ਮਾਰ ਕੇ ਗੁਰੂ ਦੇ ਵਿਚ ਸਮਾਅ ਜਾਵੇ, 'ਗੋਰ' ਅਰਥਾਤ 'ਕਬਰ' ਲਿਖਿਆ ਹੈ, ਗੁਰੂ ਦੀ ਕਬਰ ਵਿਚ, ਗੁਰੂ ਦੇ ਹਿਰਦੇ ਵਿਚ ਸਮਾਅ ਜਾਏ। ਫੇਰ ਉਹ ਕਰੇ ਕੀ? ਕਹਿੰਦੇ –

*ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪਿ ਗਵਾਵੈ॥*
*ਭਾਈ ਗੁਰਦਾਸ ਜੀ ਦੀ ਵਾਰ 9/22*

ਸਾਡਾ 'ਸਬਦ' ਤੇ 'ਸੁਰਤਿ' ਦਾ ਮਾਰਗ ਹੈ –

*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥* *ਪੰਨਾ – 938*

'ਸਬਦ' ਬਾਰੇ ਸਾਨੂੰ ਪਤਾ ਨਹੀਂ ਲਗਦਾ ਕਿ 'ਸਬਦ' ਕੀ ਹੈ? ਅਸੀਂ ਸਮਾਈਏ ਕਿਵੇਂ? ਜਦੋਂ ਤੱਕ ਗੁਰੂ ਦੀ ਸ਼ਰਨ ਨਹੀਂ ਲੈਂਦੇ ਉਦੋਂ ਤੱਕ 'ਸਬਦ' ਪ੍ਰਾਪਤ ਨਹੀਂ ਹੁੰਦਾ। ਗੁਰੂ ਪੂਰਾ ਹੋਵੇ ਤਾਂ 'ਸਬਦ' ਚੱਲ ਪੈਂਦਾ ਹੈ, ਨਾ ਪੂਰਾ ਹੋਵੇ ਤਾਂ 'ਸਬਦ' ਦੀ ਸੰਭਾਲ ਨਹੀਂ ਹੁੰਦੀ। ਗੁਰੂ ਘਰ ਦੇ ਅੰਦਰ ਪੰਜ ਪਿਆਰੇ 'ਸਬਦ' ਦੀ ਦਾਤ ਦਿੰਦੇ ਨੇ। ਇਸ ਨੂੰ 'ਗੁਰ ਸਬਦ' ਕਹਿੰਦੇ ਨੇ, 'ਗੁਰ ਮੰਤ੍ਰ' ਕਹਿੰਦੇ ਨੇ। ਜੋ ਗੁਰੂ ਦਿੰਦਾ ਹੈ ਉਹ 'ਗੁਰ ਸਬਦ' ਹੈ। ਬਾਰ-ਬਾਰ ਗੁਰੂ ਗ੍ਰੰਥ ਸਾਹਿਬ ਵਿਚ ਆਉਂਦਾ ਹੈ – 'ਗੁਰੂ ਸ਼ਬਦ' ਦੇ ਬਾਰੇ, 'ਗੁਰ ਮੰਤ੍ਰ' ਬਾਰੇ। ਉਸ ਮੰਤਰ ਦੇ ਨਾਲ ਅਸੀਂ ਅੰਦਰਲੇ ਸ਼ਬਦ ਵਿਚ ਲੀਨ ਹੋਣਾ ਹੈ, ਸੁਰਤ ਨੂੰ ਫੜਨਾ ਹੈ ਅਸੀਂ ਅੰਦਰੋਂ। ਜੇ ਸ਼ਬਦ ਜੀਭ ਦੇ ਉੱਤੇ ਚਲਦਾ ਹੈ ਤੇ ਸੁਰਤ ਨਹੀਂ ਫੜੀ ਗਈ ਅਜੇ ਤਾਂ ਅਜੇ ਲਿਵਲੀਨਤਾ ਦੀ ਅਵਸਥਾ ਨਹੀਂ ਆਈ। ਹੌਲੀ-ਹੌਲੀ ਚੜ੍ਹਦੇ-ਚੜ੍ਹਦੇ ਜਿਥੇ 'ਆਗਿਆ ਚੱਕਰ' ਹੈ, ਦੋਏ ਅੱਖਾਂ ਤੇ ਨੱਕ ਦੀ ਜੜ੍ਹ ਵਿਚ ਜਦੋਂ ਗੁਰਸਿੱਖ ਦੀ ਬਿਰਤੀ ਪਹੁੰਚ ਜਾਂਦੀ ਹੈ ਤਾਂ ਇਥੇ ਆ ਕੇ ਉਹ ਸ਼ਬਦ, ਧੁਨ ਬਣ ਜਾਂਦਾ ਹੈ। ਉਹ ਧੁਨ ਹੀ ਅਸਲੀ ਚੀਜ਼ ਹੈ –

*ਪ੍ਰਥਮ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ॥*

ਗੁਰੂ ਦਸਵੇਂ ਪਾਤਿਸ਼ਾਹ ਲਿਖਦੇ ਨੇ ਕਿ ਸਾਰਿਆਂ ਤੋਂ ਪਹਿਲਾਂ ਨਿਰੰਕਾਰ ਤੋਂ ਏਕੰਕਾਰ ਹੋ ਕੇ, ਏਕੰਕਾਰ ਜੀ ਨੇ ਇਕ ਸ਼ਬਦ ਦਾ ਉਚਾਰਨ ਕੀਤਾ ਜਿਸ ਨੂੰ ਓਅੰਕਾਰ ਕਹਿੰਦੇ ਨੇ, ਉਸ ਨੇ ਸਾਰਿਆਂ ਤੋਂ ਪਹਿਲਾਂ 'ਓਅੰਕਾਰ' ਦੀ ਆਵਾਜ਼ ਦਿੱਤੀ। ਕਿੱਡੀ ਤਕੜੀ ਹੋਏਗੀ ਪ੍ਰਮੇਸ਼ਰ ਦੀ ਅਵਾਜ਼ –

*ਕੀਤਾ ਪਸਾਉ ਏਕੋ ਕਵਾਉ॥* *ਪੰਨਾ - 3*

ਇਸ ਨੂੰ 'ਕਵਾਉ' ਵੀ ਕਹਿੰਦੇ ਨੇ -

*ਏਕ ਕਵਾਵੈ ਤੇ ਸਭਿ ਹੋਆ॥* *ਪੰਨਾ - 1003*

ਸਾਰੇ ਸੰਸਾਰ ਦੀ ਰਚਨਾ ਇਕ ਸ਼ਬਦ ਤੋਂ ਹੋਈ ਹੈ -

*ਉਤਪਤਿ ਪਰਲਉ ਸਬਦੇ ਹੋਵੈ॥ ਸਬਦੇ ਹੀ ਫਿਰਿ ਓਪਤਿ ਹੋਵੈ॥* *ਪੰਨਾ - 117*

ਦਿਨ ਰਾਤ ਸਭ ਸਬਦ ਤੋਂ ਹੋ ਗਏ। ਇਹ ਗੱਲ ਸਾਡੇ ਆਮ ਸਧਾਰਨ ਮਨਾਂ ਦੇ ਸਮਝ 'ਚ ਆਉਣ ਵਾਲੀ ਨਹੀਂ ਹੈ ਪਰ ਸਾਇੰਸ ਬਹੁਤ ਨੇੜੇ ਪਹੁੰਚ ਗਈ। ਉਹ ਕਹਿੰਦੇ ਸਾਰੀ ਰਚਨਾ **Big bang** (ਵੱਡਾ ਧਮਾਕਾ) 'ਚੋਂ ਹੋਈ ਹੈ। **Big bang** ਕਹਿੰਦੇ ਨੇ ਵੱਡਾ ਧਮਾਕਾ ਹੋਇਆ ਕੋਈ, ਅਵਾਜ਼ ਆਈ ਹੈ ਕਿਸੇ ਪਾਸਿਓਂ। ਅਵਾਜ਼ ਕਿਥੋਂ ਆਈ? ਇਸ ਗੱਲ ਦਾ ਸਾਇੰਸ ਨੂੰ ਪਤਾ ਨਹੀਂ ਲਗਦਾ ਕਿਉਂਕਿ ਪ੍ਰਾਕ੍ਰਿਤਿਕ ਸੰਦ (ਔਜ਼ਾਰ) ਨੇ ਉਸ ਦੇ ਕੋਲ, ਜਿਹੜੇ ਪ੍ਰਾਕਿਰਤੀ ਦੀ ਹੱਦ ਤੱਕ ਤਾਂ ਜਾ ਸਕਦੇ ਨੇ, ਜਿਥੇ ਪ੍ਰਾਕਿਰਤੀ ਨਹੀਂ ਹੈ, ਕੇਵਲ ਚੇਤਨ ਹੈ, ਉਸ ਦੇ ਬਾਰੇ ਸਾਇੰਸ ਨਹੀਂ ਜਾਣ ਸਕਦੀ। ਲੇਕਿਨ ਇਸ ਨੂੰ ਪਤਾ ਲੱਗ ਗਿਆ ਕਿ ਇਕ ਸ਼ਬਦ ਹੋਇਆ ਤੇ ਉਹ ਸ਼ਬਦ ਫੈਲਿਆ, ਜਿਥੇ-ਜਿਥੇ ਫੈਲਦਾ ਗਿਆ ਉਥੇ-ਉਥੇ ਰਚਨਾ ਹੁੰਦੀ ਗਈ ਤੇ ਉਸ ਸ਼ਬਦ ਨੇ ਹੀ ਸਾਰੇ ਸੰਸਾਰ ਨੂੰ ਧਾਰਨ ਕੀਤਾ ਹੋਇਆ ਹੈ -

*ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥* *ਪੰਨਾ - 284*

ਸੋ ਮਹਾਰਾਜ ਜੀ ਕਹਿੰਦੇ -

*ਪ੍ਰਥਮ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ॥*

ਸਾਰਿਆਂ ਤੋਂ ਪਹਿਲਾਂ ਓਅੰਕਾਰ ਦੀ ਅਵਾਜ਼ ਹੋਈ।

ਉਹ ਧੁਨੀ ਸਾਰੇ ਸੰਸਾਰ ਦੇ ਅੰਦਰ ਪੂਰਨ ਰੂਪ ਵਿਚ ਹੁਣ ਵੀ ਕਾਇਮ ਹੈ। ਕਿਉਂਕਿ ਸ਼ਬਦ ਦੇ ਬਾਰੇ ਇਹ ਹੈ ਕਿ ਜਦੋਂ ਅਕਾਸ਼ ਵਿਚ ਦਾਖਲ ਹੋ ਜਾਂਦਾ ਹੈ ਇਹ ਫੇਰ ਮਰਦਾ ਨਹੀਂ ਹੈ, ਇਹ ਤੁਰਿਆ ਹੀ ਜਾਂਦਾ ਹੈ। ਅਵਾਜ਼ ਇਸ ਵਿਚ ਮੱਧਮ ਪੈ ਜਾਂਦੀ ਹੈ ਪਰ ਦਿਬਯ ਸ਼ਬਦ ਜੋ ਹੈ ਉਸ ਦੀ ਆਵਾਜ਼ ਮੱਧਮ ਨਹੀਂ ਪੈਂਦੀ, ਉਹ ਸਾਰੀ ਪ੍ਰਾਕਿਰਤੀ ਦੇ ਅੰਦਰ ਸਮਾਇਆ ਹੋਇਆ ਹੈ, ਸਾਡੇ ਅੰਦਰ ਵੀ ਸਮਾਇਆ ਹੋਇਆ ਹੈ। ਉਸ ਸ਼ਬਦ ਨੂੰ ਅਸੀਂ ਅੰਦਰੋਂ ਖੋਜਣਾ ਹੈ, ਉਸੇ ਨੂੰ 'ਏਕ ਸ਼ਬਦ' ਕਹਿੰਦੇ ਨੇ -

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥* *ਪੰਨਾ - 795*

ਸਿਧਾਂ ਨੇ ਪੁਛਿਆ ਸੀ, ਹੇ ਗੁਰੂ ਨਾਨਕ! ਇਹ ਤਾਂ ਦੱਸ, ਜਿਹੜਾ ਸ਼ਬਦ ਹੋਇਆ -

*ਸੋ ਸਬਦ ਕਾ ਕਹਾ ਬਾਸ ਕਥੀਅਲੇ॥*

ਉਹ ਕਿਥੇ ਰਹਿੰਦਾ ਸੀ ਪਹਿਲਾਂ? ਮਹਾਰਾਜ ਜੀ ਕਹਿੰਦੇ ਕਿ ਉਹ ਸੁੰਨ ਵਿਚ ਰਹਿੰਦਾ ਸੀ, ਅਫੁਰ ਅਵਸਥਾ ਵਿਚ ਉਸ ਦਾ ਟਿਕਾਣਾ ਸੀ। ਆਪੇ ਹੀ ਨਿਰੰਕਾਰ ਨਿਰਗੁਣ ਹੈ ਤੇ ਆਪੇ ਹੀ ਸਰਗੁਣ ਹੈ -

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥* *ਪੰਨਾ - 290*

ਉਸ ਸ਼ਬਦ ਦੇ ਵਿਚ ਅਸੀਂ ਲਿਵ ਲਾਉਣੀ ਹੈ। ਪਹਿਲਾਂ ਤਾਂ ਇਹ 'ਗੁਰੂ ਸ਼ਬਦ' ਹੈ। ਗੁਰੂ ਸ਼ਬਦ ਦੇ ਵਿਚ ਜਦੋਂ ਤੁਸੀਂ ਇਕਾਗਰ ਚਿਤ ਹੋਣਾ ਹੈ, ਮਿਹਨਤ ਕਰਨੀ ਹੈ; ਐਵੇਂ ਤਾਂ ਨਹੀਂ ਲਿਵ ਲਗਦੀ ਸਾਧ ਸੰਗਤ ਜੀ! ਬਿਲਕੁਲ ਹੀ ਖਿਆਲ ਛੱਡ ਦਿਓ ਇਸ ਗੱਲ ਦਾ, ਇਹ ਤਾਂ ਗੁਰੂ ਕਿਰਪਾ ਹੀ ਕਿਸੇ ਤੇ ਬਹੁਤ ਜ਼ਿਆਦਾ ਹੋ ਜਾਵੇ ਜਾਂ ਪਿਛਲੇ ਜਨਮਾਂ ਦੀ ਕਮਾਈ ਬਹੁਤ ਜਬਰਦਸਤ ਹੋਵੇ ਫੇਰ ਤਾਂ ਸ਼ਬਦ ਲੱਭ ਜਾਂਦਾ ਹੈ ਛੇਤੀ, ਨਹੀਂ ਤਾਂ ਹਜ਼ਾਰਾਂ ਹੀ ਆਵਾਜ਼ਾਂ ਨੇ ਸਾਡੇ ਅੰਦਰ, ਉਨ੍ਹਾਂ ਦੇ ਵਿਚੋਂ ਉਸ ਸ਼ਬਦ ਨੂੰ ਲੱਭਣਾ ਬਹੁਤ ਹੀ ਇਕਾਗਰਤਾ ਦੀ ਬਾਤ ਹੈ। ਚਿਤ ਇਕਾਗਰ ਹੋਵੇ ਤੇ ਫੁਰਨਾ ਕੋਈ

ਨਾ ਹੋਵੇ, ਸੂਖਸ਼ਮ ਤੋਂ ਸੂਖਸ਼ਮ ਹੁੰਦਾ ਜਾਵੇ, ਸਰੀਰ ਵੀ ਭੁੱਲ ਜਾਵੇ, ਸ੍ਵਾਸ ਵੀ ਭੁੱਲ ਜਾਵੇ ਫੇਰ ਕਿਤੇ ਉਸ ਸ਼ਬਦ ਦੀ ਸੋਝੀ ਆਉਂਦੀ ਹੈ। ਉਸ ਸ਼ਬਦ ਤੱਕ ਜਾਣ ਵਾਸਤੇ ਪੰਜ ਸਵਾਰੀਆਂ ਨੇ ਰਾਹ ਵਿਚ, ਤੇ ਬਦਲਦੇ ਜਾਂਦੇ ਨੇ, ਉਨ੍ਹਾਂ ਨੂੰ 'ਪੰਚ ਸ਼ਬਦ' ਕਹਿੰਦੇ ਨੇ, ਉਨ੍ਹਾਂ ਦੇ ਸਿਰੇ ਤੇ ਉਹ ਸ਼ਬਦ ਹੈ। ਸੋ ਮਹਾਰਾਜ ਜੀ ਕਹਿੰਦੇ, ਉਸ ਦੇ ਨਾਲ ਲਿਵ ਲਾ –

***ਸਬਦ ਸੁਰਤਿ ਲਿਵ ਲੀਣੁ ਹੋਇ..........॥ ਭਾਈ ਗੁਰਦਾਸ ਜੀ ਦੀ ਵਾਰ 9/22***

ਜਦੋਂ ਉਹ ਸ਼ਬਦ ਲੱਭ ਜਾਏਗਾ; ਪਹਿਲਾਂ ਹੇਠਲੇ ਵੀ ਲੱਭ ਜਾਣ, ਜੇ ਨਾਮ ਦੀ ਵੀ ਧੁਨ ਬਣ ਜਾਵੇ ਤਾਂ ਵੀ ਲਿਵਲੀਨ ਹੋ ਜਾਂਦਾ ਹੈ, ਫੁਰਨਾ ਮਰ ਜਾਂਦਾ ਹੈ ਪਰ ਇਸ ਨਾਮ ਨੇ, ਗੁਰੂ ਦੇ ਸ਼ਬਦ ਨੇ ਸਾਨੂੰ ਉਸ ਸ਼ਬਦ ਵਿਚ ਪਹੁੰਚਾਅ ਦੇਣਾ ਹੈ ਜਿਸ ਨੂੰ 'ਆਦਿ ਸ਼ਬਦ' ਕਹਿੰਦੇ ਨੇ।

ਜਿਸ ਨੂੰ ਗੁਰੂ ਨਾਨਕ ਪਾਤਿਸ਼ਾਹ ਨੇ ਏਕੰਕਾਰ ਤੋਂ ਬਾਅਦ ਲਿਖਿਆ ਹੈ। ਇਕ ਓਅੰਕਾਰ (੧ਓ) ਦੋਵੇਂ ਇਕੱਠੇ ਕਰ ਦਿੱਤੇ ਕਿ ਐਂ ਫਰਕ ਨਾ ਸਮਝ ਲਿਓ ਕਿ ਏਕੰਕਾਰ ਹੋਰ ਹੈ ਤੇ ਸ਼ਬਦ ਹੋਰ ਹੈ। ਉਹ ਇਕੋ ਹੀ ਹੈ, ਉਸ ਤੋਂ ਹੀ ਸਾਰਾ ਪਸਾਰਾ ਹੋਇਆ ਹੈ।

***ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥ ਪੰਨਾ – 929***

ਆਹ ਜਿਹੜਾ ਗਿਆਨ ਹੈ ਇਹ ਸਾਰਾ ਉਸ ਸ਼ਬਦ 'ਚੋਂ ਪੈਦਾ ਹੋਇਆ ਹੈ, ਉਸ ਦੇ ਵਿਚੋਂ ਹੀ ਆਹ ਸੈਲ ਗਿਰ, ਪਹਾੜ, ਪੱਥਰ, ਮਾਦਾ ਆਦਿ ਸਾਰਾ ਉਸ ਦੇ ਵਿਚੋਂ ਹੀ ਹੋਇਆ ਹੈ। ਸੋ ਓਸ ਸ਼ਬਦ ਦੇ ਅੰਦਰ ਜਦੋਂ ਸਾਡੀ ਸੁਰਤ ਲਿਵਲੀਨ ਹੁੰਦੀ ਹੈ, ਇਹ ਓਸ ਗੁਰਸਿੱਖ ਬਾਰੇ ਗੱਲ ਕਰ ਰਹੇ ਨੇ ਜੋ ਸਿੱਖੀ ਦੀ ਪਦਵੀ ਤੇ ਪਹੁੰਚਿਆ ਹੋਇਆ ਹੈ –

***ਸਬਦ ਸੁਰਤਿ ਲਿਵ ਲੀਣੁ ਹੋਇ ਓਹੁ ਆਪੁ ਗਵਾਵੈ॥***
***ਭਾਈ ਗੁਰਦਾਸ ਜੀ ਦੀ ਵਾਰ 9/22***

ਫੇਰ ਕੀ ਹੋਏਗਾ? ਉਸ ਦੇ ਵਿਚੋਂ 'ਮੈਂ' ਤਾਂ ਮਰ ਹੀ ਜਾਣੀ ਹੈ ਕਿਉਂਕਿ –

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥ ਪੰਨਾ – 560***

ਜਾਂ 'ਹਉਮੈ' ਹੋਏਗੀ ਜਾਂ 'ਨਾਮ' ਹੋਏਗਾ। ਜਿੰਨਾਂ ਚਿਰ 'ਮੈਂ' ਹੈ, ਓਨਾਂ ਚਿਰ 'ਨਾਮ' ਨਹੀਂ ਹੈ, ਜਦੋਂ ਨਾਮ ਆ ਗਿਆ ਫੇਰ 'ਮੈਂ' ਖਤਮ ਹੋ ਜਾਂਦੀ ਹੈ। ਫੇਰ ਕਹਿੰਦੇ –

***ਤਨ ਧਰਤੀ ਕਰਿ ਧਰਮਸਾਲ ...............॥ ਭਾਈ ਗੁਰਦਾਸ ਜੀ ਦੀ ਵਾਰ 9/22***

ਤਨ ਦੀ ਧਰਤੀ ਬਣਾ ਦੇ ਤੇ ਇਸ ਨੂੰ ਧਰਮਸਾਲ ਬਣਾ ਲੈ, ਆਪਾ ਗੁਆ ਦੇ। ਧਰਮਸਾਲ ਦੇ ਵਿਚ ਤਾਂ ਧਰਮ ਬੀਜਿਆ ਜਾਂਦਾ ਹੈ, ਸੋ ਉਸ ਤਨ ਦੇ ਵਿਚ ਕਿਰਸਾਣੀ ਕਰ–

***ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥ ਪੰਨਾ – 595***

ਏਥੇ ਤਨ ਨੂੰ ਖੇਤ ਕਿਹਾ ਹੈ, ਇਥੇ ਭਾਈ ਗੁਰਦਾਸ ਜੀ ਨੇ ਤਨ ਨੂੰ ਧਰਮਸਾਲ ਕਿਹਾ ਹੈ। ਇਸ ਤਨ ਰੂਪੀ ਧਰਮਸਾਲਾ ਦੇ ਵਿਚ ਜਿਹੋ ਜਿਹਾ ਕੋਈ ਬੀਜ ਬੀਜੇਗਾ –

***ਸਤਿਗੁਰ ਪੁਰਖੁ ਅਗੰਮੁ ਹੈ, ਨਿਰਵੈਰੁ ਨਿਰਾਲਾ।***
***ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ। ਭਾਈ ਗੁਰਦਾਸ ਜੀ ਦੀ ਵਾਰ 34/1***

ਇਹ ਧਰਮਸਾਲਾ ਹੈ, ਧਰਮ ਦੀ ਧਰਤੀ ਹੈ ਇਸ ਦੇ ਵਿਚ ਨਾਮ ਬੀਜ –

***............. ਮਨੁ ਦਭੁ ਵਿਛਾਵੈ॥ ਭਾਈ ਗੁਰਦਾਸ ਜੀ ਦੀ ਵਾਰ 9/22***

ਤੇ ਹੇਠਾਂ ਬੈਠਣ ਵਾਸਤੇ ਮਨ ਨੂੰ ਵਿਛਾ ਦੇ ਕਿਉਂਕਿ ਮਨ ਜੇ ਹੇਠਾਂ ਨਾ ਗਿਆ ਤਾਂ ਇਸ ਨੇ ਮਰਨਾ ਨਹੀਂ ਹੈ, ਇਸ ਤੇ ਤੱਤੇ ਠੰਡੇ ਦਾ ਅਸਰ ਹੋਣਾ ਹੈ। ਕਦੇ ਗੁਸੇ ਹੋ ਗਿਆ, ਕਦੇ ਰਾਜ਼ੀ ਹੋ ਗਿਆ, ਕਦੇ ਖੁਸ਼ ਹੋ ਗਿਆ, ਕਦੇ ਉਦਾਸ ਹੋ ਗਿਆ ਕਿਉਂਕਿ ਇਸ ਦੀ ਦੱਭ ਨਹੀਂ ਵਿਛਾਈ, ਨੀਵਾਂ ਨਹੀਂ ਕਰਿਆ –

*ਲਤਾਂ ਹੇਠਿ ਲਤਾੜੀਐ ਗੁਰ ਸਬਦੁ ਕਮਾਵੈ॥* *ਭਾਈ ਗੁਰਦਾਸ ਜੀ ਦੀ ਵਾਰ 9/22*

ਤੇ ਕਹਿੰਦੇ ਲੱਤਾਂ ਦੇ ਹੇਠ ਲਿਤਾੜਿਆ ਜਾਂਦਾ ਹੈ, ਮਾਣ ਅਪਮਾਨ ਤੋਂ ਰਹਿਤ ਹੋ ਜਾਂਦਾ ਹੈ ਸਿੱਖ –

*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥* *ਪੰਨਾ – 528*

ਕਹੀ ਜਾਓ, ਇਹ ਤੁਹਾਡਾ ਫਰਜ਼ ਹੈ, ਭਲਾ ਕਹੋ ਜਾਂ ਬੁਰਾ, ਮੈਂ ਤਾਂ ਇਹ ਕਹਿੰਦਾ ਹਾਂ ਕਿ –

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*
*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥* *ਪੰਨਾ – 1364*

ਉਹ ਲਤਾੜਿਆ ਜਾਂਦਾ ਹੈ। ਕੋਈ ਕੌੜਾ ਬਚਨ ਕਹਿੰਦਾ ਹੈ, ਕੋਈ ਉਪਮਾ ਕਰਦਾ ਹੈ, ਉਹ ਦੋਹਾਂ ਗੱਲਾਂ ਦੀ ਪਰਵਾਹ ਨਹੀਂ ਕਰਦਾ।

*ਲਤਾਂ ਹੇਠਿ ਲਤਾੜੀਐ ਗੁਰ ਸਬਦੁ ਕਮਾਵੈ॥* *ਭਾਈ ਗੁਰਦਾਸ ਜੀ ਦੀ ਵਾਰ 9/22*

ਉਹ ਕਮਾਈ ਕਰਦਾ ਹੈ ਸ਼ਬਦ ਦੀ, ਉਸ ਨੂੰ ਹੋਰ ਕੋਈ ਮੰਤਵ ਹੁੰਦਾ ਹੀ ਨਹੀਂ – ਨਾ ਖਾਣ ਪੀਣ ਦਾ, ਨਾ ਉਸਤਤ ਦਾ, ਨਾ ਵਾਕਫੀਆਂ ਦਾ, ਉਹ ਤਾਂ ਗੁਰੂ ਦੇ ਸ਼ਬਦ ਦੀ ਕਮਾਈ ਕਰਦਾ ਹੈ। ਸਾਧ ਸੰਗਤ ਜੀ! ਗੁਰੂ ਦੇ ਸ਼ਬਦ ਦੀ ਕਮਾਈ ਕਰਨ ਵਾਸਤੇ ਇਕ ਜੀਵਨ ਤਾਂ ਬਹੁਤ ਥੋੜ੍ਹੀ ਚੀਜ਼ ਹੈ, ਸੈਂਕੜੇ ਜੀਵਨ ਬਾਰ-ਬਾਰ ਮਿਲਣ, ਤਾਂ ਜਾ ਕੇ ਗੁਰੂ ਦੇ ਸ਼ਬਦ ਦੀ ਕਮਾਈ ਹੁੰਦੀ ਹੈ। ਸਭ ਤੋਂ ਔਖੀ ਚੀਜ਼ ਹੈ ਗੁਰੂ ਦੇ ਸ਼ਬਦ ਦੀ ਕਮਾਈ ਕਰਨੀ –

*ਭਾਇ ਭਗਤਿ ਨੀਵਾਣੁ ਹੋਇ ............॥* *ਭਾਈ ਗੁਰਦਾਸ ਜੀ ਦੀ ਵਾਰ 9/22*

ਫੇਰ ਨੀਵਾਂ ਹੋ ਜਾਵੇ, ਪਿਆਰ ਉਸ ਦੇ ਹਿਰਦੇ ਵਿਚ ਪੈਦਾ ਹੋ ਜਾਵੇ। ਭਗਤੀ ਉਸ ਦੇ ਸਰੀਰ ਰਾਹੀਂ ਹੋਣੀ ਸ਼ੁਰੂ ਹੋ ਜਾਵੇ। ਇਹ ਨੌਂ ਤਰ੍ਹਾਂ ਦੀ ਭਗਤੀ ਹੁੰਦੀ ਹੈ – ਸਰਵਣ ਭਗਤੀ, ਕੀਰਤਨ ਭਗਤੀ, ਸਿਮਰਨ ਭਗਤੀ, ਨਮਸ਼ਕਾਰ ਭਗਤੀ, ਧਿਆਨ ਭਗਤੀ, ਪੂਜਾ ਭਗਤੀ ਆਦਿ। ਸਾਰੀਆਂ ਭਗਤੀਆਂ ਨੂੰ ਫਲ ਪ੍ਰੇਮਾ ਭਗਤੀ ਦਾ ਲਗਦਾ ਹੈ। ਪ੍ਰੇਮਾ ਭਗਤੀ ਜਦੋਂ ਆ ਜਾਏ, 'ਭਾਇ ਭਗਤਿ' ਜਦੋਂ ਆ ਜਾਵੇ, ਉਸ ਵੇਲੇ ਫੇਰ 'ਪਰਾ ਭਗਤੀ' ਹੁੰਦੀ ਹੈ। ਇਸ ਵਿਚ ਆਪਣਾ ਕੁਝ ਨਹੀਂ ਬਚਦਾ, ਸਭ ਗੁਰੂ ਨੂੰ ਅਰਪਣ ਕਰ ਦਿੰਦਾ ਹੈ। ਜਦੋਂ ਇਸ ਤੋਂ ਵੀ ਉਪਰ ਲੰਘ ਜਾਂਦਾ ਹੈ ਤਾਂ ਆਪ ਬਿਲਕੁਲ ਗੁੰਮ ਹੋ ਜਾਂਦਾ ਹੈ ਤੇ ਹਰ ਪਾਸੇ ਇਸ ਨੂੰ ਪ੍ਰਮੇਸ਼ਰ ਨਿਰੰਕਾਰ ਹੀ ਨਜ਼ਰ ਆਉਂਦਾ ਹੈ, ਹੋਰ ਕੋਈ ਦੂਜਾ ਦਿਸਣ ਤੋਂ ਹਟ ਜਾਂਦਾ ਹੈ। ਸੋ –

*ਭਾਇ ਭਗਤਿ ਨੀਵਾਣੁ ਹੋਇ ਗੁਰਮਤਿ ਠਹਰਾਵੈ।* *ਭਾਈ ਗੁਰਦਾਸ ਜੀ ਦੀ ਵਾਰ 9/22*

ਗੁਰੂ ਗ੍ਰੰਥ ਸਾਹਿਬ ਦੇ ਅੰਦਰ ਗੁਰੂ ਦੀ ਮੱਤ ਹੈ, ਸਾਡੇ ਅੰਦਰ ਤੇ ਹੋਰ ਸਾਰੀਆਂ ਕਿਤਾਬਾਂ ਦੇ ਅੰਦਰ 'ਮਨਮਤਿ' ਹੈ। 'ਮਨਮਤਿ' ਨੂੰ ਤਾਂ ਠਹਿਰਨ ਨਾ ਦੇਵੇ ਅੰਦਰ। ਬਹੁਤ ਸਾਰੇ ਪ੍ਰੇਮੀ ਮਨਮਤਿ ਨੇ ਮਾਰ ਲਏ। ਬੇਅੰਤ ਕਿਤਾਬਾਂ ਨੇ ਲਿਖੀਆਂ ਹੋਈਆਂ, ਲਿਖੀ ਹੀ ਜਾਂਦੇ ਨੇ, ਦਿਨ ਰਾਤ ਛਪੀ ਜਾਂਦੀਆਂ ਨੇ। ਕਿੰਨੀ ਕੁ ਗੁਰੂ ਦੀ ਮਤਿ ਦੇ ਨਾਲ ਰਲਦੀਆਂ ਨੇ, ਕਿੰਨੀਆਂ-ਕੁ ਮਨ ਦੀ ਮੱਤ ਦੇ ਨਾਲ ਰਲਦੀਆਂ ਨੇ? ਐਨਾ ਤਾਂ ਵਿਹਲ ਹੀ ਨਹੀਂ ਕਿਸੇ ਨੂੰ ਕਿ ਇਕੱਲੀ ਇਕੱਲੀ ਕਿਤਾਬ ਬਾਰੇ ਦੱਸ ਸਕੇ। ਪੜ੍ਹ ਲਓ, ਪੜ੍ਹਨ ਦਾ ਕੋਈ ਹਰਜ਼ ਨਹੀਂ, ਪਰ ਮੱਤ ਠਹਿਰਨ ਨਾ ਦੇਵੇ ਅੰਦਰ; ਜੇ ਠਹਿਰਨੀ ਹੈ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਮੱਤ ਠਹਿਰੇ। ਸੋ ਏਸ ਤਰ੍ਹਾਂ –

*ਭਾਇ ਭਗਤਿ ਨੀਵਾਣੁ ਹੋਇ ਗੁਰਮਤਿ ਠਹਿਰਾਵੈ।*
*ਵਰਸੈ ਨਿਝਰ ਧਾਰ ਹੋਇ ਸੰਗਤਿ ਚਲਿ ਆਵੈ॥* *ਭਾਈ ਗੁਰਦਾਸ ਜੀ ਦੀ ਵਾਰ 9/22*

ਸੰਗਤ ਵਿਚ ਚਲ ਕੇ ਆਵੇ ਤੇ ਇਥੇ ਫੇਰ ਬਰਸੇ, ਜਿਵੇਂ ਝੜੀ ਲਾ ਕੇ ਮੀਂਹ ਵਰਸਦਾ ਹੈ, ਇਸ ਤਰ੍ਹਾਂ ਪ੍ਰੇਮ ਵਿਚ ਆ ਕੇ ਹਰੀ ਦੇ ਜਸ ਵਿਚ ਬਰਸੇ। ਸੋ ਉਸ ਦੇ ਅੰਦਰ ਪਰਉਪਕਾਰ, ਖਿਮਾ, ਧੀਰਜ, ਨਿਮਰਤਾ, ਪ੍ਰੇਮ, ਭਗਤੀ ਪੈਦਾ ਹੋ ਜਾਂਦੀ ਹੈ ਤੇ ਸੰਕਲਪ ਵਿਕਲਪ ਤੇ ਵਾਸ਼ਨਾ ਰਹਿਤ ਹੋ

ਜਾਂਦਾ ਹੈ, ਖ਼ੁਦੀ ਰਹਿਤ ਹੋ ਜਾਂਦਾ ਹੈ ਤੇ ਗੁਰੂ ਵਿਚ ਇਕ ਰਸ, ਇਕ ਲਿਵਤਾਰ ਹੋ ਕੇ ਅਭੇਦ ਹੋ ਜਾਂਦਾ ਹੈ। ਫੇਰ ਉਸ ਨੂੰ ਅਭੇਦ ਗੁਰਸਿਖ ਕਹਿੰਦੇ ਨੇ, ਗੁਰੂ ਵਿਚ ਸਮਾਅ ਜਾਂਦਾ ਹੈ, ਗੁਰੂ ਸ਼ਬਦ ਦੀ ਲਿਵਤਾਰ ਦੇ ਵਿਚ ਆਪਾ ਗਵਾ ਦਿੰਦਾ ਹੈ, ਫੁਰਨੇ ਸਾਰੇ ਗੁਆ ਦਿੰਦਾ ਹੈ ਤੇ ਉਸੇ ਦਾ ਰੂਪ ਬਣ ਜਾਂਦਾ ਹੈ। ਸਾਧ ਸੰਗਤ ਵਿਚ ਆ ਕੇ ਤਨੋ ਮਨੋ ਨਿਰਮਾਣ ਸੇਵਾ ਕਰਦਾ ਹੈ, ਕੁਝ ਬਣ ਕੇ ਨਹੀਂ ਦਿਖਾਉਂਦਾ। ਜਿਹੜਾ ਸਾਧ ਸੰਗਤ ਵਿਚ ਆ ਕੇ ਸੇਵਾ ਵੀ ਕਰਦਾ ਹੈ ਤੇ ਕੁਝ ਬਣ ਕੇ ਵੀ ਦਿਖਾਵੇ ਤਾਂ ਮਹਾਰਾਜ ਜੀ ਕਹਿੰਦੇ, ਨਾ ਪ੍ਰੇਮੀਆਂ! ਤੇਰੀ ਸੇਵਾ ਥਾਂ ਨਹੀਂ ਪੈ ਰਹੀ, ਤੂੰ ਹੋਸ਼ ਵਿਚ ਆ, ਬਣ ਕੇ ਨਾ ਵਿਖਾਈਂ ਕੁਝ! ਸ਼ੁਕਰ ਵਿਚ ਰਹਿ ਕਿ ਹੇ ਪ੍ਰਭੂ! ਤੂੰ ਮੇਰੇ ਵਰਗੇ ਨੂੰ ਵੀ ਸੇਵਾ ਵਿਚ ਲਾ ਲਿਆ, ਫੇਰ ਤਾਂ ਸੇਵਾ ਥਾਂ ਪੈਂਦੀ ਹੈ; ਜੇ ਬਣ ਕੇ ਦਿਖਾ ਦਿੱਤਾ, ਫੇਰ ਹਉਮੈ ਦਾ ਪਰਿਵਾਰ ਬਣ ਜਾਂਦਾ ਹੈ।

ਕਿਸੇ ਦੀ ਸੇਵਾ ਹਉਮੈ ਵਿਚ ਥਾਂ ਨਹੀਂ ਪਿਆ ਕਰਦੀ। ਸੋ ਉਸ ਦੇ ਵਿਚ ਕੁਝ ਬੋਲ ਕੁਬੋਲ ਦਾ ਗੁੱਸਾ ਨਾ ਕਰੇ, ਪ੍ਰੇਮਾ ਭਗਤੀ ਦੇ ਨਿਵਾਣਾਂ ਵਿਚ ਮਨ ਨੂੰ ਰੋਕੇ ਬੰਨ੍ਹ ਕੇ। ਸੋ ਜਦੋਂ ਗੁਰੂ ਦੀ ਗੋਰ ਵਿਚ ਸਮਾਅ ਜਾਂਦਾ ਹੈ ਫੇਰ ਉਸ ਦਾ ਵਰਤ ਵਰਤਾਰਾ ਸਾਰਾ ਹੀ ਗੁਰੂ ਦੇ ਨਾਲ ਜਿਵੇਂ ਸੁਰ ਦੇ ਨਾਲ ਸੁਰ ਰਲ ਜਾਂਦੀ ਹੈ ਐਸ ਤਰ੍ਹਾਂ ਰਲ ਜਾਂਦਾ ਹੈ। ਫੁਰਮਾਨ ਕਰਦੇ ਨੇ ਕਿ –

***ਦੁਇ ਦੁਇ ਅਖੀ ਆਖੀਅਨਿ ਇਕ ਦਰਸਨੁ ਦਿਸੈ।   ਭਾਈ ਗੁਰਦਾਸ ਜੀ ਦੀ ਵਾਰ 9/16***

ਦੋ ਅੱਖਾਂ ਦੇਖਦੀਆਂ ਨੇ ਚੀਜ਼ ਨੂੰ, ਪਰ ਚੀਜ਼ਾਂ ਦੋ ਤਾਂ ਨਹੀਂ ਦਿਸਦੀਆਂ। ਜੇ ਅੱਖ ਦੇ ਕੋਏ ਵਿਚ ਉਂਗਲੀ ਦੇ ਦਿਓ, ਫੇਰ ਦੋ ਦਿਖਣਗੀਆਂ; ਇਕ ਚੰਦ ਨੂੰ ਦੇਖਣ ਲੱਗ ਜਾਵੋ, ਦੋ ਦਿਸਣਗੇ, ਪਰ ਜੇ ਅੱਖ ਦੇ ਉਤੋਂ ਉਂਗਲੀ ਚੁੱਕ ਦਿਓ ਤਾਂ ਇਕੋ ਚੰਦ ਹੀ ਦਿਸਦਾ ਹੈ। ਦੋਏ ਅੱਖਾਂ ਨੂੰ ਇਕੋ ਦ੍ਰਿਸ਼ ਦਿਸਦਾ ਹੈ।

***ਦੁਇ ਦੁਇ ਕੰਨ ਵਖਾਣੀਅਨਿ ਇਕ ਸੁਰਤਿ ਸਲਿਸੈ। ਭਾਈ ਗੁਰਦਾਸ ਜੀ ਦੀ ਵਾਰ 9/16***

ਦੋਹੇ ਕੰਨਾਂ ਦੇ ਨਾਲ ਇਕੋ ਹੀ ਗੱਲ ਸੁਣਦਾ ਹੈ।

***ਦੁਇ ਦੁਇ ਨਦੀ ਕਿਨਾਰਿਆਂ ਪਾਰਾਵਾਰੁ ਨ ਤਿਸੈ।   ਭਾਈ ਗੁਰਦਾਸ ਜੀ ਦੀ ਵਾਰ 9/16***

ਦੋ ਕਿਨਾਰੇ ਨੇ ਨਦੀ ਦੇ, ਵਿਚਾਲੇ ਪਾਣੀ ਤੁਰਿਆ ਜਾਂਦਾ ਹੈ। ਨਦੀ ਦੇ ਦੋ ਟੁਕੜੇ ਨਹੀਂ ਹੁੰਦੇ, ਨਦੀ ਇਕੋ ਹੀ ਹੈ, ਕਿਨਾਰੇ ਤਾਂ ਕਹਿਣ ਮਾਤਰ ਹੀ ਨੇ।

***ਇਕ ਜੋਤਿ ਦੁਇ ਮੂਰਤੀ ਇਕ ਸਬਦ ਸਰਿਸੈ॥   ਭਾਈ ਗੁਰਦਾਸ ਜੀ ਦੀ ਵਾਰ 9/16***

ਇਕ ਜੋਤ ਹੋ ਜਾਂਦਾ ਹੈ, ਦੇਖਣ ਨੂੰ ਦੋ ਮੂਰਤੀਆਂ ਲਗਦੀਆਂ ਨੇ ਕਿ ਗੁਰੂ ਹੈ ਤੇ ਨਾਲ ਸਿੱਖ ਹੈ ਪਰ ਕਹਿੰਦੇ ਦੋਏ ਮੂਰਤੀਆਂ ਨੇ, ਇਕ ਸ਼ਬਦ 'ਸਿਰੀਖੈ' ਹੈ, ਇਕ ਸ਼ਬਦ ਸਾਰਖਾ ਹੈ ਜਿਸ ਦੇ ਕਰਕੇ ਦੋਏ ਜੁੜੇ ਹੋਏ ਨੇ –

***ਗੁਰ ਚੇਲਾ ਚੇਲਾ ਗੁਰੂ ਸਮਝਾਏ ਕਿਸੈ॥   ਭਾਈ ਗੁਰਦਾਸ ਜੀ ਦੀ ਵਾਰ 9/16***

ਕਹਿੰਦੇ ਕਿਸੇ-ਕਿਸੇ ਨੂੰ ਸਮਝ ਆਉਂਦਾ ਹੈ, ਚੇਲਾ ਤੇ ਗੁਰੂ ਇਕ ਹੀ ਹੋ ਜਾਇਆ ਕਰਦੇ ਨੇ।

ਸੋ ਇਸ ਤਰ੍ਹਾਂ ਦਾ ਜੀਵਨ ਭਾਈ ਲਹਿਣਾ ਜੀ ਦਾ ਗੁਰੂ ਨਾਨਕ ਪਾਤਿਸ਼ਾਹ ਦੇ ਨਾਲ ਅਭੇਦ ਅਵਸਥਾ ਦਾ ਹੋ ਗਿਆ ਤੇ ਜਿਹੜਾ ਸਿੱਖ ਹੁੰਦਾ ਹੈ, ਉਹ ਕੋਈ ਵਿਰਲਾ-ਵਿਰਲਾ ਹੁੰਦਾ ਹੈ, ਸਾਰੇ ਸਿੱਖ ਨਹੀਂ ਹੁੰਦੇ ਤੇ ਜਦੋਂ ਸਿੱਖ ਹੋ ਜਾਂਦਾ ਹੈ ਤਾਂ ਦਿੱਬ ਦ੍ਰਿਸ਼ਟੀ ਜਾਗ ਪੈਂਦੀ ਹੈ ਉਸ ਦੀ। ਇਕ ਤਾਂ ਸਾਡੀ ਦ੍ਰਿਸ਼ਟੀ ਹੈ – 'ਚਰਮ ਦ੍ਰਿਸ਼ਟੀ', ਚੰਮ ਵਾਲੀਆਂ ਅੱਖਾਂ ਦੇ ਨਾਲ ਅਸੀਂ ਦੇਖਦੇ ਹਾਂ। ਇਕ ਸਾਡੇ ਅੰਦਰ ਦ੍ਰਿਸ਼ਟੀ ਹੋਰ ਹੈ, ਇਕ ਕੰਨ ਹੋਰ ਨੇ, ਇਕ ਰਸਨਾ ਹੋਰ ਹੈ, ਇਕ ਸਪਰਸ਼ ਹੋਰ ਹੈ। ਜਿਹੜੇ ਬੰਦਗੀ ਕਰਦੇ ਨੇ ਉਨ੍ਹਾਂ ਨੂੰ ਇਨ੍ਹਾਂ ਗੱਲਾਂ ਦੀ ਸੋਝੀ ਹੈ ਕਿ ਕੰਨ ਅੰਦਰ ਵੀ ਹਨ। ਅੰਦਰਲਾ ਕੰਨ ਜਿਹੜਾ ਹੈ ਉਹ 'ਸ਼ਬਦ ਨਾਦ' ਨੂੰ ਸਰਵਣ ਕਰਦਾ ਹੈ। ਜਦੋਂ ਤੱਕ ਉਥੇ ਬਿਰਤੀ ਨਹੀਂ ਪਹੁੰਚਦੀ, ਉਦੋਂ ਤੱਕ 'ਸ਼ਬਦ ਨਾਦ' ਨਹੀਂ ਸੁਣਦਾ। ਬਾਹਰਲਾ ਕੰਨ ਕੇਵਲ ਬਾਹਰਲੀਆਂ ਆਵਾਜ਼ਾਂ ਸੁਣੇਗਾ। ਜਦੋਂ ਅੰਦਰ ਬਿਰਤੀ ਚਲੀ ਜਾਂਦੀ ਹੈ ਤਾਂ ਬਾਹਰਲੀ ਆਵਾਜ਼ ਬੰਦ ਹੋ ਜਾਂਦੀ ਹੈ ਸੁਣਨ ਤੋਂ। ਜਿਹੜੇ ਅੰਦਰਲੇ ਨੇਤਰ ਖੁੱਲ੍ਹ

ਜਾਂਦੇ ਨੇ ਤਾਂ ਉਨ੍ਹਾਂ ਵਿਚ ਦੂਜਾ ਦਿਸਣ ਤੋਂ ਹਟ ਜਾਂਦਾ ਹੈ –

*ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥* *ਪੰਨਾ – 954*

ਇਕੋ ਵਰਤਦਾ ਨਜ਼ਰ ਆਉਂਦਾ ਹੈ –

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ॥*
*ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥*
*ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥* *ਪੰਨਾ – 922*

ਸੋ ਦਿੱਬਯ ਅੱਖਾਂ ਖੁੱਲ੍ਹਦੀਸਾਰ ਪ੍ਰਮੇਸ਼ਰ ਦੇ ਦਰਸ਼ਨ ਹੁੰਦੇ ਨੇ, ਦਿਬਯ ਕੰਨ ਖੁਲ੍ਹਦੀਸਾਰ ਉਸੇ ਵੇਲੇ ਅੰਦਰਲੇ ਨਾਦ, ਸ਼ਬਦ ਧੁਨ ਸਰਵਣ ਹੁੰਦੇ ਨੇ, ਅੰਦਰਲੀ ਰਸਨਾ ਖੁਲ੍ਹਦੀਸਾਰ ਇਕ ਅਕਹਿ ਰਸ ਮਿਲਦਾ ਹੈ। ਵਾਹਿਗੁਰੂ ਦੇ ਚਾਰ ਰੂਪ ਨੇ ਅੰਦਰ, ਜਿਹੜੇ ਪ੍ਰਤੱਖ ਰੂਪ ਵਿਚ ਪਤਾ ਲੱਗ ਜਾਂਦਾ ਹੈ ਕਿ ਮੈਂ ਹੁਣ ਨੇੜੇ ਚਲਿਆ ਗਿਆ। ਜਿਵੇਂ ਜੇ ਬਰਫ ਦੇ ਪਹਾੜ ਦੇ ਨੇੜੇ ਚਲੇ ਜਾਈਏ, ਚਾਹੇ 100 ਮੀਲ ਤੇ ਹੋਈਏ, ਬਰਫ ਦੇ ਪਹਾੜ ਤੋਂ ਉਥੇ ਤੱਕ ਉਸ ਦੀ ਠੰਡ ਪਹੁੰਚਣ ਲੱਗ ਜਾਂਦੀ ਹੈ। ਇਸੇ ਤਰ੍ਹਾਂ ਜਦੋਂ ਗੁਰਸਿੱਖ ਪ੍ਰਮੇਸ਼ਰ ਦੇ ਨੇੜੇ ਜਾਂਦਾ ਹੈ, ਗੁਰੂ ਤੇ ਪ੍ਰਮੇਸ਼ਰ ਵਿਚ ਕੋਈ ਭੇਦ ਨਹੀਂ ਹੈ, ਸਾਧ ਸੰਗਤ ਜੀ!

*ਗੁਰੁ ਪਰਮੇਸਰੁ ਏਕੋ ਜਾਣੁ॥* *ਪੰਨਾ – 864*

ਗੁਰੂ ਕਹਿ ਲਓ, ਪ੍ਰਮੇਸ਼ਰ ਕਹਿ ਲਓ, ਗੱਲ ਇਕੋ ਹੋਇਆ ਕਰਦੀ ਹੈ। ਕਹਿਣ ਮਾਤਰ ਵਿਚ ਫਰਕ ਹੋਇਆ ਕਰਦਾ ਹੈ। ਸੋ ਜਦੋਂ ਨੇੜੇ ਜਾਂਦਾ ਹੈ ਤਾਂ ਠੰਡ ਆਉਂਦੀ ਹੈ। ਇਸੇ ਤਰ੍ਹਾਂ ਜਦੋਂ ਪ੍ਰਮੇਸ਼ਰ ਦੇ ਨੇੜੇ ਜਗਿਆਸੂ ਜਾਂਦਾ ਹੈ ਤਾਂ ਸਭ ਤੋਂ ਪਹਿਲਾਂ ਤਾਂ ਆਉਂਦਾ ਹੈ ਰਸ, ਦਿਬ ਰਸਨਾ ਜਾਗ ਪੈਂਦੀ ਹੈ ਤੇ ਉਸ ਨੂੰ ਅੰਦਰੋਂ ਹੀ ਅੰਮ੍ਰਿਤ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ, ਉਹ ਵਧਦਾ ਵਧਦਾ ਐਨਾ ਅਕਹਿ ਹੋ ਜਾਂਦਾ ਹੈ ਕਿ ਲੀਨ ਹੋ ਜਾਂਦਾ ਹੈ ਉਸ ਦੇ ਵਿਚ, ਰਸ ਤਾਰੀ ਹੋ ਜਾਂਦਾ ਹੈ, ਲਗਾਤਾਰ ਰਸ ਆਉਂਦਾ ਹੈ।

ਦੂਸਰਾ ਇਹ ਹੁੰਦਾ ਹੈ ਕਿ ਉਸ ਨੂੰ 'ਦਿਬ ਸ਼ਬਦ' ਸੁਣਨ ਲੱਗ ਜਾਂਦੇ ਨੇ। ਉਸਦੇ ਨਾਲ ਵੀ ਬਿਰਤੀ ਖੇੜੇ ਵਿਚ ਆ ਜਾਂਦੀ ਹੈ। ਮਹੀਨਿਆਂ ਬੱਧੀ ਰਸ ਰਹਿੰਦਾ ਹੈ ਉਸ ਬਿਰਤੀ ਦੇ ਅੰਦਰ, ਜਿਹੜੇ ਦਿਬ-ਸ਼ਬਦ ਸੁਣਦੇ ਨੇ।

ਤੀਸਰਾ ਹੋਇਆ ਕਰਦਾ ਹੈ ਦਿਬ ਦ੍ਰਿਸ਼ ਦਿਸਣ ਲੱਗ ਜਾਂਦੇ ਨੇ। ਇਨ੍ਹਾਂ ਅੱਖਾਂ ਦੇ ਨਾਲ ਉਹ ਚੀਜ਼ਾਂ ਨਹੀਂ ਦਿਸਦੀਆਂ ਜਿਹੜੀਆਂ ਦਿੱਬ-ਅੱਖਾਂ ਦੇ ਨਾਲ ਦਿਸਦੀਆਂ ਹਨ।

ਇਸ ਤੋਂ ਬਾਅਦ ਦਿਬ ਸਪਰਸ਼ ਜਾਗ ਪੈਂਦਾ ਹੈ, ਐਨੀਆਂ ਝੁਣਝੁਣੀਆਂ ਆਉਂਦੀਆਂ ਨੇ ਕਿ ਸਹਿ ਨਹੀਂ ਸਕਦਾ, ਐਨਾ ਰਸ ਅੰਦਰ ਵਧ ਜਾਇਆ ਕਰਦਾ ਹੈ। ਸੋ ਸਾਰੀਆਂ ਚੀਜ਼ਾਂ ਦਿਬ ਦ੍ਰਿਸ਼ਟੀ ਖੁੱਲ੍ਹਣ ਨਾਲ ਹੁੰਦੀਆਂ ਹਨ। ਕਹਿੰਦੇ –

*ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ॥* *ਪੰਨਾ – 30*

ਸੋ ਦਿਬ ਦ੍ਰਿਸ਼ਟਿ ਜਿਸ ਦੇ ਵਿਚ ਪੈਦਾ ਹੋ ਗਈ, ਉਹ ਕੋਈ ਵਿਰਲਾ ਵਿਰਲਾ ਸਿੱਖ ਹੈ, ਇਉਂ ਪੜ੍ਹ ਲਓ –

*ਧਾਰਨਾ –* *ਸਿੱਖ ਵਿਰਲਾ ਕੋਈ ਜੀ,*
*ਦਿਬ ਦ੍ਰਿਸਟਿ ਗੁਰ ਧਿਆਨ ਧਰ –2, 2.*

*ਦਿਬ ਦਿਸਟਿ ਗੁਰ ਧਿਆਨੁ ਧਰਿ ਸਿਖ ਵਿਰਲਾ ਕੋਈ।*

*ਭਾਈ ਗੁਰਦਾਸ ਜੀ ਦੀ ਵਾਰ 9/7*

ਕਹਿੰਦੇ ਜਿਸ ਦੀ ਦਿੱਬ-ਦ੍ਰਿਸ਼ਟੀ ਖੁੱਲ੍ਹੀ ਹੈ ਤੇ ਗੁਰੂ ਦਾ ਧਿਆਨ ਜਿਸ ਦੇ ਅੰਦਰ ਪਰਪੱਕ ਹੋ ਗਿਆ ਉਹ ਕੋਈ ਵਿਰਲਾ-ਵਿਰਲਾ ਸਿੱਖ ਹੈ। ਇਥੇ ਸ਼ੰਕਾ ਹੋ ਜਾਂਦਾ ਹੈ ਕਿ ਗੁਰੂ ਦਾ ਧਿਆਨ ਕੀ ਹੋਇਆ ਕਿਉਂਕਿ ਭਾਈ ਗੁਰਦਾਸ ਜੀ ਲਿਖਦੇ ਨੇ -

***ਗੁਰ ਮੂਰਤਿ ਗੁਰੁ ਸਬਦੁ ਹੈ.............।          ਭਾਈ ਗੁਰਦਾਸ ਜੀ ਦੀ ਵਾਰ 24/11***

ਇਹ ਵੀ ਲਿਖਦੇ ਨੇ ਕਬਿੱਤ ਸਵੱਈਆਂ ਦੇ ਅੰਦਰ ਕਿ ਗੁਰੂ ਦਾ ਜੋ ਸਾਕਾਰ ਰੂਪ ਹੈ ਉਸ ਦਾ ਧਿਆਨ ਕਰਨਾ ਵੀ ਹੁੰਦਾ ਹੈ। ਚਾਰ ਕਿਸਮ ਦਾ ਹੋਇਆ ਕਰਦਾ ਹੈ ਧਿਆਨ। ਪਹਿਲਾ ਹੋਇਆ ਕਰਦਾ ਹੈ 'ਸਬਦ' ਦਾ ਧਿਆਨ। ਗਲਤੀ ਨਾਲ ਕਈ ਅੱਖਾਂ ਦਾ ਧਿਆਨ ਧਰਦੇ ਨੇ। ਅੱਗੇ ੴ ਲਿਖ ਲਿਆ ਉਸ ਦਾ ਧਿਆਨ ਧਰ ਲਿਆ ਜਾਂ 'ਵਾਹਿਗੁਰੂ' ਲਿਖ ਲਿਆ ਉਸ ਤੇ ਧਿਆਨ ਕਰਨ ਲੱਗ ਗਏ; ਇਹ ਨਹੀਂ ਹੈ। ਸ਼ਬਦ ਹਮੇਸ਼ਾ **sound** (ਆਵਾਜ਼, ਧੁਨੀ) ਨੂੰ ਕਹਿੰਦੇ ਨੇ। ਦੋ ਤਰ੍ਹਾਂ ਦੇ ਸ਼ਬਦ ਹੁੰਦੇ ਨੇ - ਇਕ ਆਹਤ ਸ਼ਬਦ ਹੁੰਦੇ ਨੇ, ਦੂਜੇ ਅਨਾਹਤ ਹੁੰਦੇ ਨੇ। ਪਹਿਲੇ ਹੁੰਦੇ ਨੇ ਜਿਵੇਂ ਮੈਂ ਵਾਜੇ ਤੇ ਉਂਗਲਾਂ ਰੱਖ ਕੇ ਪੱਖਾ ਫੇਰਦਾ ਹਾਂ, ਇਹ ਅਵਾਜ਼ ਕੱਢਦਾ ਹੈ, ਇਸ ਨੂੰ ਆਹਤ ਸ਼ਬਦ ਕਹਿੰਦੇ ਨੇ। ਦੂਸਰਾ ਜਿਹੜਾ ਬਗੈਰ ਵਜਾਏ ਤੋਂ ਵੱਜੇ, ਉਸ ਨੂੰ ਅਨਾਹਦ ਸ਼ਬਦ ਕਹਿੰਦੇ ਨੇ। ਜੋ ਅਨਾਹਤ ਸ਼ਬਦ ਹੈ ਜਿਵੇਂ ਗੁਰ ਮੰਤਰ ਦੀ ਧੁਨ ਹੈ ਉਸ ਵਿਚ ਧਿਆਨ ਧਰਨਾ। ਦੂਸਰਾ ਧਿਆਨ ਹੈ - ਗੁਰੂ ਦੇ ਸਰੂਪ ਵਿਚ ਧਿਆਨ ਧਰਨਾ।

ਐਸੀਆਂ ਸਾਖੀਆਂ ਆਉਂਦੀਆਂ ਨੇ ਕਿ ਗੁਰੂ ਸੱਤਵੇਂ ਪਾਤਿਸ਼ਾਹ ਮਹਾਰਾਜ ਅੱਜ ਦੀਵਾਨ ਦੇ ਅੰਦਰ ਸੁਸ਼ੋਭਤ ਨੇ, ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਹੈ। ਕੀਰਤਨ ਦਾ ਭੋਗ ਪੈ ਗਿਆ ਪਰ ਆਪ ਉਠੇ ਨਹੀਂ। ਸੰਗਤ ਇੰਤਜ਼ਾਰ ਵਿਚ ਬੈਠੀ ਹੈ ਪਰ ਮਹਾਰਾਜ ਜੀ ਨਹੀਂ ਉਠੇ। ਜਿੰਨੀ ਦੇਰ ਤੱਕ ਆਪ ਨਹੀਂ ਤਖਤ ਤੋਂ ਉਠਦੇ, ਓਨੀਂ ਦੇਰ ਤੱਕ ਸੰਗਤ ਵੀ ਉਠ ਨਹੀਂ ਸਕਦੀ। ਜਿੰਨਾਂ ਚਿਰ ਗੁਰੂ ਗ੍ਰੰਥ ਸਾਹਿਬ ਮਹਾਰਾਜ ਸੁਸ਼ੋਭਤ ਨੇ, ਸੰਗਤ ਦਾ ਉਠ ਕੇ ਜਾਣਾ ਬੇਅਦਬੀ ਦਾ ਪ੍ਰਤੀਕ ਹੋਇਆ ਕਰਦਾ ਹੈ, ਪਿੱਠ ਦੇ ਕੇ ਜਾਂਦਾ ਹੈ ਗੁਰੂ ਨੂੰ, ਖੁਸ਼ੀ ਲੈ ਕੇ ਨਹੀਂ ਜਾਂਦਾ। ਜੇ ਮਜ਼ਬੂਰੀ ਹੈ ਕਿਸੇ ਨੂੰ, ਤਾਂ ਦਿਲੋਂ ਕਹੇ ਕਿ ਪਾਤਿਸ਼ਾਹ! ਮੈਨੂੰ ਮਜ਼ਬੂਰੀ ਹੈ ਮੈਨੂੰ ਜਾਣਾ ਪੈਣਾ ਹੈ ਤੇ ਮੈਂ ਬਹੁਤ ਗਲਤ ਕਰਨ ਲੱਗਿਆ ਹਾਂ, ਮੈਨੂੰ ਖਿਮਾ ਕਰੋ, ਬਖਸ਼ੋ; ਇਹ ਅੰਦਰੋਂ ਸਚਮੁੱਚ ਹੋਵੇ। ਜੇ ਐਵੇਂ ਛੱਡ ਕੇ ਤੁਰ ਜਾਓ ਤਾਂ ਬੇਅਦਬੀ ਹੋਇਆ ਕਰਦੀ ਹੈ।

ਸੋ ਸਾਰੀ ਸੰਗਤ ਬੈਠੀ ਹੈ - ਗੁਰੂ ਸੱਤਵੇਂ ਪਾਤਿਸ਼ਾਹ ਦੇ ਚਰਨਾਂ ਵਿਚ। ਸਮਾਂ ਲੰਘਦਾ ਗਿਆ, ਦਸ ਵੱਜ ਗਏ, ਗਿਆਰਾਂ ਵੱਜ ਗਏ, ਬਾਰਾਂ ਵੱਜ ਗਏ, ਲੰਗਰ ਤਿਆਰ ਹੋ ਗਿਆ, ਲਾਂਗਰੀ ਸਿੰਘ ਪ੍ਰਸ਼ਾਦਾ ਲੈ ਕੇ ਆਇਆ, ਅਰਦਾਸ ਕਰਨ ਵਾਸਤੇ ਖੜ੍ਹੇ ਨੇ। ਸਾਰੇ ਹੈਰਾਨ ਨੇ ਕਿ ਮਹਾਰਾਜ ਜੀ ਕੋਈ ਅੰਗ ਨਹੀਂ ਹਿਲਾ ਰਹੇ। ਉਸੇ ਤਰ੍ਹਾਂ ਅਚੱਲ ਬੈਠੇ ਨੇ - ਸਮਾਧੀ ਦੇ ਵਿਚ ਲੀਨ ਹੋਏ ਹੋਏ। ਚਾਰ ਵੱਜ ਗਏ, ਉਸ ਵੇਲੇ ਮਹਾਰਾਜ ਜੀ ਨੇ ਨੇਤਰ ਖੋਲ੍ਹ ਕੇ ਕਿਹਾ - ਧੰਨ ਗੁਰਸਿਖੀ! ਧੰਨ ਗੁਰਸਿੱਖੀ!! ਧੰਨ ਗੁਰਸਿੱਖੀ!!! ਸਾਰਿਆਂ ਦੇ ਮਨ ਦੇ ਅੰਦਰ ਖਿਆਲ ਹੋਇਆ ਕਿ ਜਾਣੀਏ, ਮਹਾਰਾਜ ਜੀ ਕਿਸ ਦੇ ਬਾਰੇ ਫੁਰਮਾਅ ਰਹੇ ਨੇ।

ਉਸੇ ਵੇਲੇ ਬੇਨਤੀ ਕੀਤੀ, "ਪਾਤਿਸ਼ਾਹ! ਆਪ ਕਿਸ ਗੁਰਸਿੱਖ ਨੂੰ ਧੰਨ ਕਹਿ ਰਹੇ ਹੋ?"

ਕਹਿੰਦੇ, "ਪ੍ਰੇਮੀਓ! ਭਾਈ ਗੋਂਦਾ, ਕਾਬਲ ਦੇ ਅੰਦਰ ਜੋ ਗੁਰਸਿੱਖੀ ਦਾ ਪ੍ਰਚਾਰ ਕਰ ਰਿਹਾ ਹੈ, ਅੱਜ ਉਹ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਦੋ ਵਜੇ ਸਾਡੇ ਚਰਨਾਂ ਦੇ ਧਿਆਨ ਵਿਚ ਲੀਨਤਾ ਦੀ ਹੱਦ ਤੱਕ ਚਲਿਆ ਗਿਆ, ਫੁਰਨੇ ਤੋਂ ਉਪਰ ਹੋ ਗਿਆ ਤੇ ਸਾਡੇ ਚਰਨ ਫੜ ਲਏ। ਜੇ ਅਸੀਂ ਸਿੱਖ ਤੋਂ ਚਰਨ ਛੁਡਾਉਂਦੇ ਹਾਂ ਤਾਂ ਸਿੱਖ ਨੂੰ ਦੁਖ ਹੁੰਦਾ ਹੈ, ਉਸ ਦੀ ਬਿਰਤੀ ਟੁਟਦੀ ਹੈ। ਸੋ ਇਸ ਕਰਕੇ ਅਸੀਂ ਚਾਰ ਵਜੇ ਤੱਕ ਬੈਠੇ ਰਹੇ, ਹੁਣ ਸਿੱਖ ਨੇ ਨੇਤਰ ਖੋਲ੍ਹੇ ਨੇ। ਸੋ ਅਸੀਂ ਉਸ ਗੁਰਸਿੱਖ ਦਾ ਸਿਦਕ ਦੇਖ ਕੇ - ਧੰਨ ਗੁਰਸਿਖੀ! ਧੰਨ ਗੁਰਸਿੱਖੀ!! ਆਖਿਆ ਹੈ।

ਸੋ ਇਹ ਧਿਆਨ ਹੁੰਦਾ ਹੈ ਗੁਰੂ ਦਾ, ਸਾਕਾਰ ਦਾ। ਇਕ ਵਾਰ ਸਾਰੇ ਪਹਾੜੀ ਰਾਜਿਆਂ ਦੀ ਬੈਠਕ ਹੋ ਰਹੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਤੇ ਹਮਲਾ ਕਰਕੇ ਹੁਣੇ ਹੀ ਇਨ੍ਹਾਂ ਨੂੰ ਜਾਂ ਤਾਂ ਫੜ ਲਿਆ ਜਾਵੇ ਤੇ ਜਾਂ ਇਥੋਂ ਕੱਢ ਦਿੱਤਾ ਜਾਵੇ; ਜੇ ਬਹੁਤੀ ਦੇਰ ਰਹਿ ਗਏ ਤਾਂ ਤਾਕਤ ਫੜ ਜਾਣਗੇ। ਤਾਂ ਉਸ ਵੇਲੇ ਇਕ ਸਿਆਣਾ ਵਜ਼ੀਰ, ਜਿਸ ਦਾ ਨਾਂ ਦੇਵੀ ਦਾਸ ਹੈ, ਉਸ ਸਭਾ ਵਿਚ ਬੈਠਾ ਹੈ। ਵਜ਼ੀਰ ਦਾ ਫਰਜ਼ ਹੁੰਦਾ ਹੈ ਕਿ ਜੇ ਰਾਜਾ ਗਲਤ ਜਾ ਰਿਹਾ ਹੋਵੇ ਤਾਂ ਉਹ ਬੇਨਤੀ ਕਰਦਾ ਹੈ, ਹੋਰ ਤਾਂ ਉਸ ਦੇ ਵਸ ਵਿਚ ਨਹੀਂ ਹੁੰਦਾ, ਬੇਨਤੀ ਕਰਨੀ ਉਸ ਦਾ ਕਰਤੱਵ ਹੁੰਦਾ ਹੈ, ਸੱਚੀ ਗੱਲ ਉਸ ਨੇ ਕਹਿ ਦੇਣੀ ਹੈ, ਮੰਨਣਾ ਨਾ ਮੰਨਣਾ ਰਾਜੇ ਦਾ ਕੰਮ ਹੈ। ਉਹ ਵੱਡਾ ਵਜ਼ੀਰ ਸੀ। ਸੋ ਉਠ ਕੇ ਉਸ ਨੇ ਸਾਰੀ ਮੀਟਿੰਗ ਦੇ ਵਿਚ ਕਿਹਾ ਕਿ ਮੇਰੀ ਇਕ ਬੇਨਤੀ ਆਪ ਸਰਵਣ ਕਰ ਲਓ ਧਿਆਨ ਦੇ ਕੇ, ਤੇ ਮੰਨੋ ਜਾਂ ਨਾ ਮੰਨੋ, ਇਹ ਆਪ ਦਾ ਕੰਮ ਹੈ। ਸੋ ਉਸ ਵੇਲੇ ਬੇਨਤੀ ਕਰੀ ਤੇ ਕਹਿਣ ਲੱਗਿਆ, "ਮਹਾਰਾਜ! ਤੁਸੀਂ ਇਹ ਦੇਖੋ ਕਿ ਇਹ ਗੱਦੀ ਕਿਨ੍ਹਾਂ ਦੀ ਹੈ। ਇਹ ਗੱਦੀ ਗੁਰੂ ਨਾਨਕ ਪਾਤਿਸ਼ਾਹ ਜੀ ਦੀ ਹੈ, ਜੋ ਸੁਲ੍ਹਾਕੁਲ ਨੇ, ਜਿਨ੍ਹਾਂ ਦੀ ਦ੍ਰਿਸ਼ਟੀ ਦੇ ਅੰਦਰ –

***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥*** ***ਪੰਨਾ – 1299***

ਕੋਈ ਦੂਜਾ ਹੈ ਹੀ ਨਹੀਂ, ਉਹ ਸਾਰਿਆਂ ਨੂੰ ਹੀ ਆਪਣਾ ਆਪ ਕਹਿੰਦੇ ਨੇ, ਸਾਰਿਆਂ ਨੂੰ ਪਿਆਰ ਕਰਦੇ ਨੇ ਤੇ ਹਰ ਵਕਤ ਅਰਦਾਸ ਤੋਂ ਬਾਅਦ ਕਹਿੰਦੇ ਨੇ –

***ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ॥***

ਉਹ ਭਲੇ ਨੇ। ਉਨ੍ਹਾਂ ਨੇ ਕਰਕੇ ਦਿਖਾ ਦਿੱਤਾ।

ਗੁਰੂ ਛੇਵੇਂ ਪਾਤਿਸ਼ਾਹ ਨੂੰ ਜਹਾਂਗੀਰ ਦੀ ਕੈਦ ਦੇ ਅੰਦਰ ਗਵਾਲੀਅਰ ਵਿਚ ਬੜਾ ਸਮਾਂ ਹੋ ਗਿਆ। ਉਸ ਤੋਂ ਬਾਅਦ ਕੁਝ ਐਸੇ ਕੌਤਕ ਵਰਤੇ ਜਿਨ੍ਹਾਂ ਕਰਕੇ ਉਸ ਨੂੰ ਗੁਰੂ ਮਹਾਰਾਜ ਜੀ ਨੂੰ ਰਿਹਾਅ ਕਰਨਾ ਪਿਆ। ਜਦੋਂ ਮਹਾਰਾਜ ਜੀ ਤਿਆਰ ਹੋਏ ਤਾਂ ਵੇਖਿਆ ਕਿ ਉਸ ਕਿਲ੍ਹੇ ਵਿਚ ਹਿੰਦੋਸਤਾਨ ਦੇ ਬਵੰਜਾ ਰਾਜੇ ਫੜ-ਫੜ ਕੇ ਉਮਰਾਂ ਵਾਸਤੇ ਭੋਰਿਆਂ ਵਿਚ ਸੁੱਟੇ ਹੋਏ ਸਨ, ਉਹ ਬਹੁਤ ਦੁਖੀ ਹੋ ਰਹੇ ਸਨ, ਕੋਈ ਸਾਧਨ ਨਹੀਂ ਸੀ ਬਣਦਾ ਕਿ ਛੁਟ ਜਾਣ। ਉਸ ਵੇਲੇ ਮਿਲ ਕੇ ਉਨ੍ਹਾਂ ਨੇ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ, "ਪਾਤਿਸ਼ਾਹ! ਸਾਡਾ ਕਦੋਂ ਉਧਾਰ ਹੋਏਗਾ? ਆਪ ਤਾਂ ਜਮਦੂਤਾਂ ਤੋਂ ਛੁਡਾ ਦਿੰਦੇ ਹੋ। ਆਹ ਤਾਂ ਦੁਨੀਆਂ ਦੇ ਅੰਦਰ ਹੈ, ਆਪ ਕਿਰਪਾ ਕਰੋ।"

ਮਹਾਰਾਜ ਜੀ ਨੇ ਹਰਦਾਸ ਦਰੋਗੇ ਨੂੰ ਕਿਹਾ ਕਿ ਭਾਈ! ਅਸੀਂ ਨਹੀਂ ਜਾਣਾ ਬਾਹਰ। ਜਹਾਂਗੀਰ ਨੂੰ ਕਹਿ ਦਿਓ, ਅਸੀਂ ਨਹੀਂ ਜਾਣਾ ਗਵਾਲੀਅਰ ਤੋਂ ਬਾਹਰ। ਉਸ ਨੇ ਜਾ ਕੇ ਬੇਨਤੀ ਕਰ ਦਿੱਤੀ ਤੇ ਓਧਰ ਜਹਾਂਗੀਰ ਐਨਾ ਮਜ਼ਬੂਰ ਹੈ ਕਿ ਉਸ ਨੂੰ ਉਹ ਛਡਣੇ ਪੈਣੇ ਨੇ। ਕਹਿੰਦਾ ਕਿ ਕੀ ਗੱਲ ਹੈ, ਉਹ ਜਾਂਦੇ ਕਿਉਂ ਨਹੀਂ? ਅਜ਼ਾਦੀ ਤਾਂ ਸਾਰੀ ਦੁਨੀਆਂ ਚਾਹੁੰਦੀ ਹੈ, ਕੌਣ ਹੈ ਜਿਹੜਾ ਕਹੇ ਕਿ ਮੈਂ ਕੈਦ ਵਿਚ ਰਹਿਣਾ ਹੈ। ਕੋਈ ਨਹੀਂ ਕਹਿੰਦਾ, ਸਾਰੇ ਨਿਕਲ ਕੇ ਬਾਹਰ ਆਉਣਾ ਚਾਹੁੰਦੇ ਨੇ। ਕਹਿੰਦੇ, ਪੁਛੋ ਕਾਰਨ ਕੀ ਹੈ? ਮਹਾਰਾਜ ਜੀ ਕੋਲ ਆ ਕੇ ਬੇਨਤੀ ਕਰੀ।

ਮਹਾਰਾਜ ਜੀ ਕਹਿਣ ਲੱਗੇ, "ਜਿੰਨੀ ਦੇਰ ਤੱਕ ਇਹ ਬਵੰਜਾ ਰਾਜੇ ਨਹੀਂ ਛੁਟਦੇ, ਓਨਾਂ ਚਿਰ ਅਸੀਂ ਵੀ ਬਾਹਰ ਨਹੀਂ ਜਾਂਦੇ।"

ਉਨ੍ਹਾਂ ਨੇ ਜਹਾਂਗੀਰ ਨੂੰ ਕਹਿ ਦਿੱਤਾ। ਜਹਾਂਗੀਰ ਨੇ ਬੜਾ ਸੋਚਿਆ ਕਿ ਯੁੱਧ ਜੰਗ ਕਰਕੇ ਰਾਜੇ ਕਾਬੂ ਕੀਤੇ ਨੇ। ਜੇ ਛੱਡ ਦਿੱਤੇ ਤਾਂ ਇਹ ਫੇਰ ਜਾ ਕੇ ਫਤੂਰ ਪਾਉਣਗੇ, ਫੇਰ ਵਿਦਰੋਹ ਕਰਨਗੇ। ਕਿੰਨੇ ਬੰਦੇ ਮਰ ਚੁੱਕੇ ਨੇ। ਇਨ੍ਹਾਂ ਨੂੰ ਫੜਨ ਵਾਸਤੇ ਓਡਾ ਹੀ ਕੰਮ ਫੇਰ ਹੋ ਜਾਏਗਾ ਤੇ ਦੋ-ਚਿੱਤੀ ਵਿਚ ਪਿਆ ਹੋਇਆ ਹੈ। ਅਖੀਰ ਇਕ ਤਰੀਕਾ ਕੱਢ ਲਿਆ। ਕਹਿਣ ਲੱਗਿਆ ਕਿ ਮਹਾਰਾਜ ਜੀ ਨੂੰ ਕਹਿ ਦਿਓ ਕਿ ਸਾਨੂੰ ਕੋਈ ਇਤਰਾਜ਼ ਨਹੀਂ, ਜਿੰਨੇ ਤੁਹਾਡਾ ਪੱਲਾ ਫੜ ਕੇ ਬਾਹਰ ਆ ਜਾਣ, ਓਨਿਆਂ ਨੂੰ

ਛੱਡ ਦਿੱਤਾ ਜਾਏਗਾ। ਹੁਣ ਚੋਲੇ ਦੇ ਕਿੰਨੇ ਕੁ ਪੱਲੇ ਹੁੰਦੇ ਨੇ ਤੇ ਕਿੰਨੇ ਕੁ ਬੰਦੇ ਫੜ ਸਕਦੇ ਨੇ? ਜੇ ਭੀੜੇ-ਭੀੜੇ ਹੋ ਕੇ ਆਉਣ ਤਾਂ ਦਸ ਪੰਦਰਾਂ ਤੋਂ ਵੱਧ ਨਹੀਂ ਫੜ ਸਕਦੇ।

ਸੋ ਮਹਾਰਾਜ ਜੀ ਨੇ ਹੁਕਮ ਕਰ ਦਿੱਤਾ ਕਿ ਸਾਡੇ ਲਈ ਬਵੰਜਾ ਕਲੀਆਂ ਵਾਲਾ ਚੋਲਾ ਬਣਵਾਓ। ਅੱਜ ਕੱਲ੍ਹ ਉਹ ਚੋਲਾ ਘੁਡਾਣੀ ਪਿਆ ਹੈ ਰਾੜੇ ਸਾਹਿਬ ਦੇ ਨੇੜੇ, 52 ਕਲੀਆਂ ਨੇ, ਬਹੁਤ ਚੌੜਾ ਹੈ ਹੇਠੋਂ, ਉਤੋਂ ਬਿਲਕੁਲ ਫਿੱਟ ਹੈ। ਸੋ ਉਸ ਵੇਲੇ 52 ਕਲੀਆਂ ਫੜੀਆਂ ਤੇ ਸਾਰੇ ਰਾਜੇ ਬਾਹਰ ਆ ਗਏ।

ਤੇ ਕਹਿਣ ਲੱਗੇ ਭੀਮ ਚੰਦ ਨੂੰ ਕਿ ਜਿਹੜਾ ਐਸਾ ਗੁਰੂ ਹੈ, ਉਸ ਦੇ ਪੋਤੇ ਨੇ - ਗੁਰੂ ਗੋਬਿੰਦ ਸਿੰਘ, ਤੇ ਉਹ ਇਹ ਕਹਿੰਦੇ ਨੇ ਕਿ ਅਸੀਂ ਕਿਸੇ ਦੀ ਇਕ ਇੰਚ ਜ਼ਮੀਨ ਨਹੀਂ ਦੱਬਣੀ, ਕਿਸੇ ਦਾ ਰਾਜ ਨਹੀਂ ਦੱਬਣਾ, ਅਸੀਂ ਤਾਂ ਆਏ ਹੀ ਇਸ ਕਰਕੇ ਹਾਂ ਕਿ ਬੰਦਗੀ ਕਰਨ ਵਾਲੇ ਧਰਮੀ ਪੁਰਸ਼ਾਂ ਦਾ ਉਧਾਰ ਕਰਨਾ ਹੈ, ਉਹ ਵਧਾਉਣੇ ਹਨ ਤੇ ਜਿਹੜੇ ਖੋਟੀ ਮੱਤ ਵਾਲੇ ਅਧਰਮੀ ਨੇ, ਇਨ੍ਹਾਂ ਦਾ ਸੰਘਾਰ ਕਰਨਾ ਹੈ - ਚਾਹੇ ਸ਼ਸਤਰ ਨਾਲ ਹੋਵੇ, ਚਾਹੇ ਉਪਦੇਸ਼ ਨਾਲ ਹੋਵੇ, ਕਿਸੇ ਵੀ ਤਰੀਕੇ ਨਾਲ ਹੋਵੇ। ਪਰ ਤੁਸੀਂ ਇਹ ਦੇਖੋ ਕਿ ਕੀ ਅੱਜ ਤੱਕ ਗੁਰੂ ਗੋਬਿੰਦ ਸਿੰਘ ਕਦੇ ਕਿਸੇ ਤੇ ਚੜ੍ਹ ਕੇ ਗਏ ਨੇ? ਕੋਈ ਪਿੰਡ ਲੁਟਿਆ ਹੈ ਇਨ੍ਹਾਂ ਨੇ ਜਾ ਕੇ? ਕਿਸੇ ਰਾਜੇ ਤੇ ਜਾ ਕੇ ਹੱਲਾ ਕਰਿਆ ਹੈ? ਤੁਸੀਂ ਚੜ੍ਹ-ਚੜ੍ਹ ਕੇ ਜਾਂਦੇ ਹੋ ਤੇ ਉਹ ਤੁਹਾਡਾ ਮੁਕਾਬਲਾ ਕਰਦੇ ਨੇ ਤੇ ਫੇਰ ਬੜੀ ਹੈਰਾਨੀ ਦੀ ਗੱਲ ਇਹ ਹੈ ਕਿ ਜਦੋਂ ਤੁਹਾਡੀਆਂ ਫੌਜਾਂ ਨੱਠ ਜਾਂਦੀਆਂ ਨੇ, ਉਸ ਵੇਲੇ ਉਹ ਬਿਲਕੁਲ ਵਾਰ ਨਹੀਂ ਕਰਦੇ, ਤੁਸੀਂ ਦੇਖਿਆ ਹੀ ਹੋਏਗਾ ਲੜਾਈ ਦੇ ਅੰਦਰ, ਜੇ ਸ਼ਸਤਰ ਟੁੱਟ ਜਾਂਦਾ ਹੈ ਤਾਂ ਉਹ ਕਦੇ ਵਾਰ ਨਹੀਂ ਕਰਦੇ ਸਗੋਂ ਕਹਿੰਦੇ ਨੇ ਕਿ ਜਾਹ! ਸ਼ਸਤਰ ਲੈ ਕੇ ਆ, ਫੇਰ ਤੇਰੇ ਨਾਲ ਲੜਾਂਗੇ। ਜਖਮੀ ਹੋ ਕੇ ਗਿਰ ਜਾਂਦਾ ਹੈ, ਗਰਦਨ ਵੱਢ ਸਕਦੇ ਨੇ ਜਦ ਧਰਤੀ ਤੇ ਗਿਰਿਆ। ਪਰ ਕਦੇ ਨਹੀਂ ਵਾਰ ਕਰਦੇ, ਉਥੇ ਹੀ ਛੱਡ ਜਾਂਦੇ ਨੇ। ਐਨੇ ਵੱਡੇ ਅਸੂਲਾਂ ਦੇ ਮਾਲਕ ਉਹ ਤਾਂ ਸੁਲ੍ਹਾਕੁਲ ਨੇ। ਤੁਸੀਂ ਸੋਚੋ ਤਾਂ ਸਹੀ ਕਿ ਕਿਹਦੇ ਨਾਲ ਲੜਾਈ ਕਰਦੇ ਹੋ।

ਫੇਰ ਦੂਜਾ ਪੱਖ ਲੈ ਲਓ, ਉਹ ਕਹਿੰਦੇ ਨੇ ਕਿ ਵਿਦੇਸ਼ੀਆਂ ਨੇ ਇਥੇ ਆ ਕੇ ਰਾਜ ਕਰ ਲਿਆ। ਇਥੇ ਦੀ ਜੋ ਸੰਸਕ੍ਰਿਤੀ ਸੀ - ਪੰਜ ਚਾਰ ਹਜ਼ਾਰ ਸਾਲ ਪਹਿਲਾਂ, ਉਸ ਨੂੰ ਵਧਾਉਣ ਵਾਸਤੇ ਕਿੰਨੇ ਇਨ੍ਹਾਂ ਨੇ ਯਤਨ ਕੀਤੇ ਨੇ, ਕਿੰਨਾ ਸਾਹਿਤ ਤਿਆਰ ਕਰਿਆ ਹੈ। ਕਿਸ ਤਰ੍ਹਾਂ ਦੇ ਨਾਲ ਇਹ ਜੀਵਨ ਉਚੇ ਕਰ ਰਹੇ ਨੇ ਤੇ ਤੁਸੀਂ ਇਕ ਦਮ ਉਨ੍ਹਾਂ ਦੇ ਮਗਰ ਪਏ ਹੋਏ ਹੋ, ਤੇ ਉਨ੍ਹਾਂ ਦੇ ਕੰਮਾਂ ਵਿਚ ਰੁਕਾਵਟ ਪਾ ਰਹੇ ਹੋ।

ਜਦੋਂ ਐਨੇ ਬਚਨ ਸੁਣੇ ਤਾਂ ਸਾਰਿਆਂ ਨੂੰ ਗੁੱਸਾ ਚੜ੍ਹ ਗਿਆ। ਉਹ ਕਹਿਣ ਲੱਗੇ ਕਿ ਇਹ ਜ਼ਰੂਰ ਜਸੂਸ ਹੈ ਉਨ੍ਹਾਂ ਦਾ, ਤੇ ਅਸੀਂ ਦੁਸ਼ਮਣ ਕਹਿੰਦੇ ਹਾਂ ਤੇ ਜਸੂਸ ਨੂੰ ਜਸੂਸਾਂ ਵਾਲੀ ਸਜ਼ਾ ਦਿਓ। ਸਜ਼ਾ ਵੀ ਦੱਸ ਦਿੱਤੀ ਕਿ ਇਸ ਦੀਆਂ ਅੱਖਾਂ ਦੇ ਅੰਦਰ ਸਲਾਈਆਂ ਫੇਰ ਕੇ, ਅੰਨ੍ਹਾ ਕਰਕੇ ਇਸ ਨੂੰ ਪਹਾੜ ਦੀ ਚੋਟੀ ਤੋਂ ਧੱਕਾ ਦੇ ਦਿਓ।

ਉਹ ਕਹਿੰਦਾ, "ਠੀਕ ਹੈ! ਤੁਹਾਡੀ ਮਰਜ਼ੀ! ਮੈਂ ਤਾਂ ਕੰਮ ਦੀ ਗੱਲ ਦੱਸੀ ਹੈ। ਮੇਰਾ ਕਰਤੱਵ ਹੈ ਸੱਚ ਬੋਲਣਾ ਤੇ ਸਾਵਧਾਨ ਕਰ ਦੇਣਾ। ਗੁਰੂ ਗੋਬਿੰਦ ਸਿੰਘ ਜੀ ਨਾਲ ਲੜ ਕੇ ਤੁਸੀਂ ਖਟੋਗੇ ਕੁਝ ਨਹੀਂ। ਇਕ ਵੱਡੇ ਭਾਰੇ ਧਰਮ ਦੇ ਖਿਲਾਫ, ਜਿਸ ਧਰਮ ਦਾ ਜੀਵਨ ਆ ਰਿਹਾ ਹੈ, ਉਸ ਦੇ ਵਿਚ ਰੁਕਾਵਟ ਬਣੋਗੇ।

ਉਸ ਨੇ ਬੜੀਆਂ ਮਿਸਾਲਾਂ ਪਿਛਲੇ ਇਤਿਹਾਸਾਂ ਦੀਆਂ ਦਿੱਤੀਆਂ ਪਰ ਕਿਸੇ ਨੇ ਨਾ ਸੁਣੀ। ਅਖੀਰ ਬੰਨ੍ਹ ਲਿਆ ਤੇ ਜੱਲਾਦਾਂ ਨੂੰ ਹੁਕਮ ਦਿੱਤਾ ਕਿ ਗਰਮ ਕਰਕੇ ਸਲਾਈਆਂ ਇਸ ਦੀਆਂ ਅੱਖਾਂ ਵਿਚ ਫੇਰ ਦਿਓ ਤਾਂ ਜੋ ਜੋਤੀ ਅੱਖਾਂ ਦੀ ਜਾਂਦੀ ਰਹੇ ਤੇ ਫੇਰ ਪਹਾੜ ਦੀ ਚੋਟੀ ਤੋਂ ਧੱਕਾ ਦੇ ਦਿਓ, ਆਪੇ ਖੱਡਾਂ ਵਿਚ ਗਿਰ ਕੇ ਮਰ ਜਾਏਗਾ। ਉਹ ਕਹਿਣ ਲੱਗਿਆ, "ਮਹਾਰਾਜ! ਮੇਰੀ ਡਿਊਟੀ ਹੈ, ਮੈਂ ਪ੍ਰਧਾਨ ਮੰਤਰੀ ਹਾਂ, ਮੈਂ ਦੱਸਣਾ ਹੈ ਕਿ ਗਲਤ ਹੈ ਜਾਂ ਠੀਕ ਹੈ, ਮੰਨਣਾ ਤੁਹਾਡਾ ਕੰਮ ਹੈ।"

ਅਖੀਰ ਪਹਿਰੇਦਾਰ ਪਹਾੜ ਤੇ ਲੈ ਗਏ। ਜੱਲਾਦ ਜਾਣੂ-ਪਛਾਣੂ ਨੇ, ਅੰਦਰੋਂ ਬੜਾ ਦਰਦ ਹੈ ਉਨ੍ਹਾਂ ਨੂੰ, ਪਰ ਹੁਕਮ ਦੀ ਤਾਮੀਲ ਕਰਨੀ ਉਨ੍ਹਾਂ ਦਾ ਫਰਜ਼ ਬਣਦਾ ਹੈ।

ਸੋ ਉਸ ਵੇਲੇ ਦੇਵੀ ਦਾਸ ਕਹਿਣ ਲੱਗਿਆ, "ਦੇਖੋ ਪ੍ਰੇਮੀਓ! ਤੁਹਾਨੂੰ ਹੈ ਹੁਕਮ ਤੇ ਤੁਹਾਡੇ ਤੇ ਕੋਈ ਦੋਸ਼ ਨਹੀਂ ਹੈ ਪਰ ਇਕ ਗੱਲ ਕਰਿਓ, ਮੈਨੂੰ ਥੋੜ੍ਹਾ ਜਿਹਾ ਚਿਰ ਇਕਾਗਰ ਚਿੱਤ ਹੋ ਲੈਣ ਦਿਓ ਤੇ ਜਦੋਂ ਮੈਂ ਸਿਰ ਨਿਵਾਵਾਂਗਾ, ਉਸ ਤੋਂ ਬਾਅਦ ਜਦੋਂ ਮੈਂ ਸਿਰ ਉਪਰ ਕਰਾਂਗਾ, ਉਸ ਵੇਲੇ ਤੁਸੀਂ ਮੇਰੀਆਂ ਅੱਖਾਂ ਵਿਚ ਸਲਾਈਆਂ ਫੇਰ ਦਿਓ; ਓਨਾਂ ਚਿਰ ਗਰਮ ਕਰਨੀਆਂ ਰੱਖ ਦਿਓ।"

ਸਿਲਾਈਆਂ ਗਰਮ ਕਰਨੀਆਂ ਰੱਖ ਦਿੱਤੀਆਂ ਤੇ ਉਹ ਇਕ ਚਿੱਤ ਹੋ ਗਿਆ। ਪਹੁੰਚਿਆ ਕਿਥੇ- ਉਸੇ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ। ਚਰਨਾਂ ਕਮਲਾਂ ਦਾ ਧਿਆਨ ਧਰਿਆ ਹੋਇਆ ਹੈ, ਹੱਥ ਬੰਨ੍ਹੇ ਹੋਏ ਨੇ। ਪਾਤਿਸ਼ਾਹ! ਤੂੰ ਹੀ ਹੁਣ ਰੱਖਿਆ ਕਰਨੀ ਹੈ, ਹੋਰ ਨਹੀਂ ਕੋਈ ਰੱਖ ਸਕਦਾ। ਤੂੰ ਪ੍ਰਹਿਲਾਦ ਦੀ ਰੱਖਿਆ ਕੀਤੀ ਸੀ - ਤੱਤੇ ਥੰਮ੍ਹਾਂ ਤੋਂ, ਜਦੋਂ ਅੱਗ ਦੇ ਵਿਚ ਬਠਾਇਆ ਗਿਆ ਉਦੋਂ ਰੱਖਿਆ ਕੀਤੀ ਤੇ ਹੋਰ ਬੇਅੰਤ ਭਗਤਾਂ ਦੀ ਤੂੰ ਰੱਖਿਆ ਕਰੀ, ਮੈਂ ਵੀ ਤੇਰੀ ਸ਼ਰਨ ਵਿਚ ਹਾਂ। ਸੋ ਓਸ ਵੇਲੇ ਜਦੋਂ ਉਸ ਨੇ ਨਮਸ਼ਕਾਰ ਕਰਕੇ ਸੀਸ ਉਤੇ ਚੁਕਿਆ ਤਾਂ ਸਿਲਾਈਆਂ ਅੱਖਾਂ ਦੇ ਵਿਚ ਫੇਰ ਦਿੱਤੀਆਂ। ਸਾਂ-ਸਾਂ ਹੋਈ, ਜਲਣ ਦੀ ਅਵਾਜ਼ ਆਈ, ਨੇਤਰ ਬੰਦ ਨੇ। ਉਨ੍ਹਾਂ ਨੇ ਆਪਸ ਵਿਚ ਸਲਾਹ ਕਰੀ ਕਿ ਆਪਾਂ ਕੀ ਧੱਕਾ ਦੇਈਏ, ਇਹ ਐਸੀ ਬਿਖੜੀ ਪਹਾੜੀ ਤੇ ਚੜ੍ਹਿਆ ਹੋਇਆ ਹੈ, ਇਸ ਨੇ ਆਪੇ ਹੀ ਗਿਰ ਜਾਣਾ ਹੈ। ਅਸੀਂ ਕਹਿ ਦਿਆਂਗੇ ਅਸੀਂ ਧੱਕਾ ਦੇ ਦਿੱਤਾ ਸੀ। ਉਹ ਚਲੇ ਗਏ ਪਰ ਉਹ ਉਸੇ ਤਰ੍ਹਾਂ ਅੱਖਾਂ ਬੰਦ ਕਰਕੇ ਬੈਠਾ ਹੈ। ਚਰਨਾਂ ਦਾ ਐਨਾ ਅਨੰਦ ਆ ਰਿਹਾ ਹੈ ਜਿਹੜਾ ਦੱਸਿਆ ਨਹੀਂ ਜਾ ਸਕਦਾ -

***ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥***
***ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ॥*** *ਪੰਨਾ - 1370*

ਜਿਸ ਵਕਤ ਨੇਤਰ ਖੋਲ੍ਹੇ, ਹੈਰਾਨ ਹੋ ਗਿਆ ਕਿ ਮੈਨੂੰ ਤਾਂ ਸਭ ਕੁਝ ਦਿਸਦਾ ਹੈ, ਮੇਰੀਆਂ ਅੱਖਾਂ ਨੂੰ ਤਾਂ ਕੁਝ ਨਹੀਂ ਹੋਇਆ, ਨਾ ਕੋਈ ਤਕਲੀਫ ਹੋਈ ਹੈ, ਨਾ ਅੱਖਾਂ ਅੰਨ੍ਹੀਆਂ ਹੋਈਆਂ ਹਨ। ਉਸ ਵੇਲੇ ਬਿਲਾਸਪੁਰ ਵੱਲ ਪਿੱਠ ਕਰ ਲਈ ਤੇ ਅਨੰਦਪੁਰ ਸਾਹਿਬ ਵੱਲ ਨੂੰ ਮੂੰਹ ਕਰ ਲਿਆ। ਚਲਦਾ ਚਲਦਾ ਅਨੰਦਪੁਰ ਸਾਹਿਬ ਆਇਆ। ਕਿੰਨਾ ਅਨੰਦ ਹੈ ਉਸ ਦੇ ਹਿਰਦੇ ਦੇ ਅੰਦਰ, ਕਿੰਨਾ ਸ਼ੁਕਰਾਨਾ ਹੈ ਉਸ ਦੇ ਹਿਰਦੇ ਦੇ ਅੰਦਰ, ਉਸ ਦਾ ਅੰਦਾਜ਼ਾ ਅਸੀਂ ਨਹੀਂ ਲਾ ਸਕਦੇ। ਗੁਰੂ ਦਸਮੇਸ਼ ਪਿਤਾ ਦੇ ਮਹਿਲਾਂ ਦੇ ਸਾਹਮਣੇ ਪਹੁੰਚ ਗਿਆ ਤੇ ਬੇਨਤੀ ਕੀਤੀ ਕਿ ਮੈਂ ਮਹਾਰਾਜ ਜੀ ਦੇ ਦਰਸ਼ਨ ਕਰਨੇ ਨੇ। ਉਹ ਕਹਿਣ ਲੱਗੇ ਕਿ ਅੱਜ ਪਾਤਿਸ਼ਾਹ ਬਾਹਰ ਨਹੀਂ ਆਏ, ਅੰਦਰ ਹੀ ਨੇ ਤੇ ਅਸੀਂ ਬੇਨਤੀ ਕਰ ਦਿੰਦੇ ਹਾਂ। ਉਨ੍ਹਾਂ ਨੇ ਬੇਨਤੀ ਕਰੀ ਕਿ ਮਹਾਰਾਜ! ਬਿਲਾਸਪੁਰ ਦਾ ਵਜ਼ੀਰ ਆਇਆ ਹੈ।

ਮਹਾਰਾਜ ਜੀ ਕਹਿੰਦੇ, "ਅੰਦਰ ਲੈ ਆਓ।"

ਅੰਦਰ ਲੈ ਆਏ ਜਿਥੇ ਆਪ ਬਿਰਾਜਮਾਨ ਸੀ ਤੇ ਹੈਰਾਨ ਹੋ ਗਿਆ ਕਿ ਮਹਾਰਾਜ ਜੀ ਦੇ ਚਰਨਾਂ ਤੇ ਪੱਟੀਆਂ ਬੰਨ੍ਹੀਆਂ ਹੋਈਆਂ ਨੇ ਤੇ ਵਿਚੋਂ ਖੂਨ ਸਿੰਮਿਆ ਹੋਇਆ ਹੈ। ਉਸ ਵੇਲੇ ਹਿਰਦਾ ਕੰਬਿਆ ਕਿ ਮਨਾ! ਤੂੰ ਚਰਨਾਂ ਦਾ ਧਿਆਨ ਧਰਿਆ ਤੇ ਤਾਂ ਇਹ ਗੱਲ ਹੋਈ।

ਸੋ ਉਸ ਵੇਲੇ ਨਮਸ਼ਕਾਰ ਕੀਤੀ ਤੇ ਕਿਹਾ, "ਪਾਤਿਸ਼ਾਹ! ਚਰਨਾਂ ਤੇ ਖੂਨ ਦੇ ਧੱਬੇ ਕਿਉਂ ਨੇ?" ਮਹਾਰਾਜ ਜੀ ਮੁਸਕਰਾਏ ਤੇ ਕਹਿਣ ਲੱਗੇ, "ਦੇਵੀ ਦਾਸ! ਕਿਸੇ ਪ੍ਰੇਮੀ ਨੇ ਸਾਡੇ ਚਰਨਾਂ ਦਾ ਧਿਆਨ ਧਰ ਲਿਆ, ਉਸ ਦੀਆਂ ਅੱਖਾਂ ਵਿਚ ਸਿਲਾਈਆਂ ਫਿਰਨੀਆਂ ਸਨ। ਸੋ ਉਹ ਉਸ ਦੀਆਂ ਅੱਖਾਂ ਵਿਚ ਨਹੀਂ ਫਿਰੀਆਂ, ਉਹ ਸਾਡੇ ਚਰਨਾਂ ਨਾਲ ਲੱਗੀਆਂ ਆ ਕੇ।"

ਇਤਿਹਾਸ ਇਹ ਦਸਦਾ ਹੈ ਕਿ ਭਾਈ ਬਿਧੀ ਚੰਦ ਜਦੋਂ ਪੱਟੀ ਤੋਂ ਦੁਸ਼ਾਲੇ ਲੈ ਕੇ ਆਇਆ ਤੇ ਚਾਰੇ ਪਾਸਿਓਂ ਘਿਰ ਗਿਆ ਤਾਂ ਉਸ ਨੇ ਗੁਰੂ ਛੇਵੇਂ ਪਾਤਿਸ਼ਾਹ ਦਾ ਧਿਆਨ ਧਰ ਕੇ ਭੱਠ ਵਿਚ ਛਾਲ ਮਾਰੀ। ਏਧਰ ਲਹਿਰੇਗਾਗੇ ਗੁਰੂ ਮਹਾਰਾਜ ਜੀ ਬੈਠੇ ਨੇ, ਕਹਿਣ ਲੱਗੇ, "ਮਸ਼ਕਾਂ ਲਿਆਓ ਪਾਣੀ ਦੀਆਂ ਭਰ ਕੇ ਛੇਤੀ-ਛੇਤੀ।" ਮਸ਼ਕਾਂ ਪਾਈ ਜਾਂਦੇ ਨੇ, ਗੁਰੂ ਮਹਾਰਾਜ ਜੀ ਦੇ ਉਤੇ ਪਾਣੀ ਡੁਲ੍ਹੀ ਜਾਂਦਾ ਹੈ ਤੇ ਏਧਰ ਇਸ ਨੂੰ ਇਉਂ ਲਗਦਾ ਹੈ ਜਿਵੇਂ ਇਹ ਠੰਡੇ ਥਾਂ ਬੈਠਾ ਹੋਵੇ।

ਸੋ ਇਹ ਧਿਆਨ ਦੀ ਸ਼ਕਤੀ ਹੈ। ਧਿਆਨ ਦੀ ਸ਼ਕਤੀ ਦੇ ਨਾਲ ਕੱਛੂ ਬੱਚਿਆਂ ਨੂੰ ਪਾਲਦਾ ਹੈ। ਕੱਛੂ ਬਾਹਰ ਬਰੇਤੀ ਤੇ ਅੰਡੇ ਦਿੰਦਾ ਹੈ ਤੇ ਆਪ ਪਾਣੀ ਵਿਚ ਰਹਿੰਦਾ ਹੈ। ਉਹ ਕੇਵਲ ਧਿਆਨ ਸ਼ਕਤੀ ਦੇ ਨਾਲ ਬੱਚਿਆਂ ਨੂੰ ਪਾਲਦਾ ਹੈ।

ਸਿਮਰਨ ਸ਼ਕਤੀ ਦੇ ਨਾਲ ਕੂੰਜ ਹਜ਼ਾਰਾਂ ਕੋਹਾਂ ਤੇ -

***ਊਡੈ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥***
***ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥*** ***ਪੰਨਾ - 10***

ਯਾਦ ਦੇ ਨਾਲ ਪਾਲਦੀ ਹੈ, 'ਵਾਤਸਲ ਯਾਦ' ਕਹਿੰਦੇ ਨੇ ਇਸ ਨੂੰ। ਤਾਰਾਂ ਜੁੜ ਜਾਂਦੀਆਂ ਨੇ ਜਿਵੇਂ **remote control** ਦੀਆਂ ਤਾਰਾਂ ਜੁੜਦੀਆਂ ਹਨ। ਆਹ ਬਾਹਰ ਸਾਡੇ ਰਾਕਟ ਜਾ ਰਹੇ ਨੇ ਹਜ਼ਾਰਾਂ ਮੀਲਾਂ ਤੇ, ਲੱਖਾਂ-ਕਰੋੜਾਂ ਮੀਲਾਂ ਤੇ, ਉਥੇ ਤੱਕ ਵੀ **remote** ਨਾਲ ਉਨ੍ਹਾਂ ਦੀ ਸੇਧ ਸਿੱਧੀ ਕਰ ਦਿੰਦੇ ਨੇ। ਮੰਗਲ ਸਿਤਾਰਾ ਚੌਦਾਂ ਕਰੋੜ ਕਿਲੋਮੀਟਰ ਦੂਰ ਹੈ। ਉਥੇ ਰਾਕਟ ਗਿਆ ਤਾਂ ਉਥੇ ਉਸ ਦੀ ਬਾਂਹ ਜਿਹੀ ਨਿਕਲ ਗਈ, ਕੰਮ ਨਹੀਂ ਸੀ ਕਰਦਾ। ਉਸ ਦਾ ਇਥੋਂ **remote control** ਨਾਲ ਪੁਰਜਾ ਠੀਕ ਕੀਤਾ, ਬਾਂਹ ਚਲਾਈ ਤਾਂ ਕੰਮ ਕਰਨ ਲੱਗਿਆ।

ਸੋ ਜਦੋਂ ਇਹ ਮਸ਼ੀਨਾਂ ਕੰਮ ਕਰਦੀਆਂ ਨੇ, ਤੇ ਵਿਚ ਤਾਰ ਕੋਈ ਨਹੀਂ, ਇਕ ਬੈਟਰੀ ਹੈ ਤੇ ਉਸ ਬੈਟਰੀ ਦੀ ਸ਼ਕਤੀ ਉਥੇ ਤੱਕ ਪਹੁੰਚਦੀ ਹੈ, ਫੇਰ ਯਾਦ ਦੀ ਸ਼ਕਤੀ ਕਿਵੇਂ ਨਹੀਂ ਗੁਰੂ ਤੱਕ ਪਹੁੰਚਦੀ? ਇਸੇ ਤਰ੍ਹਾਂ ਸਿਮਰਨ ਦੀ ਸ਼ਕਤੀ ਕਿਵੇਂ ਨਹੀਂ ਪਹੁੰਚਦੀ? ਜੇ ਕੂੰਜ ਆਪਣੇ ਬੱਚਿਆਂ ਨੂੰ ਪਾਲਦੀ ਹੈ ਸਿਮਰਨ ਦੇ ਨਾਲ, ਫੇਰ ਗੁਰੂ ਮਹਾਰਾਜ ਜੀ ਨੇ ਸੁਖਮਨੀ ਸਾਹਿਬ ਦੀ ਪਹਿਲੀ ਅਸ਼ਟਪਦੀ ਦੇ ਅੰਦਰ ਫੁਰਮਾਨ ਕੀਤਾ ਹੈ-

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥***
***ਕਲਿ ਕਲੇਸ ਤਨ ਮਾਹਿ ਮਿਟਾਵਉ॥*** ***ਪੰਨਾ - 262***

ਉਸ ਦੇ ਉਤੇ ਸਾਡਾ ਵਿਸ਼ਵਾਸ ਨਹੀਂ ਬੱਝਦਾ। ਸੋ ਇਹ ਧਿਆਨ ਦੀ ਬਾਤ ਮੈਂ ਕਰੀ ਹੈ। ਪਹਿਲਾ ਧਿਆਨ ਹੁੰਦਾ ਹੈ ਸ਼ਬਦ ਦਾ, ਦੂਸਰਾ ਹੋਇਆ ਕਰਦਾ ਹੈ ਸਾਕਾਰ ਦਾ, ਤੀਸਰਾ ਧਿਆਨ ਹੁੰਦਾ ਹੈ ਜੋਤੀ ਦਾ - ਜੋਤੀ ਸਰੂਪ ਸਮਝ ਕੇ ਧਿਆਨ ਧਰਨਾ। ਚੌਥਾ ਧਿਆਨ ਨਹੀਂ ਹੁੰਦਾ, ਉਸ ਨੂੰ ਗਿਆਨ ਕਹਿੰਦੇ ਨੇ। ਉਸ ਸਾਰੇ ਪਰੀਪੂਰਨ ਵਾਹਿਗੁਰੂ ਵਿਚ ਲੀਨ ਹੋ ਕੇ ਭਗਤੀ ਕਰਨੀ, ਆਪਣਾ ਆਪਾ ਗੁਆ ਦੇਣਾ ਤੇ ਇਹ ਸਮਝਣਾ ਕਿ ਅੰਦਰ ਬਾਹਰ ਮੇਰੇ ਚਾਰੇ ਪਾਸੇ ਵਾਹਿਗੁਰੂ ਹੀ ਹੈ। ਜਿਸ ਦਾ ਮੈਂ ਨਾਂ ਲੈਂਦਾ ਹਾਂ, ਉਹ ਮੇਰੇ ਨਾਲ ਹੀ ਹੈ। ਸੋ-

***ਦਿਬ ਦਿਸਟਿ ਗੁਰ ਧਿਆਨੁ ਧਰਿ ਸਿਖ ਵਿਰਲਾ ਕੋਈ।***

***ਭਾਈ ਗੁਰਦਾਸ ਜੀ ਦੀ ਵਾਰ 9/7***

ਕੋਈ ਵਿਰਲਾ ਵਿਰਲਾ ਸਿੱਖ ਹੈ ਐਸਾ -

***ਦਿਬ ਦਿਸਟਿ ਗੁਰ ਧਿਆਨੁ ਧਰਿ ਸਿਖ ਵਿਰਲਾ ਕੋਈ।***
***ਰਤਨ ਪਾਰਖੂ ਹੋਇਕੈ ਰਤਨਾ ਅਵਲੋਈ।***
***ਮਨੁ ਮਾਣਕੁ ਨਿਰਮੋਲਕਾ ਸਤਿਸੰਗ ਪਰੋਈ।***
***ਰਤਨਮਾਲ ਗੁਰ ਸਿਖ ਜਗਿ ਗੁਰਮਤਿ ਗੁਣ ਗੋਈ।***
***ਜੀਵਦਿਆਂ ਮਰਿ ਅਮਰੁ ਹੋਇ ਸੁਖ ਸਹਜਿ ਸਮੋਈ।***
***ਓਤਿ ਪੋਤਿ ਜੋਤੀ ਜੋਤਿ ਮਿਲਿ ਜਾਣੈ ਜਾਣੋਈ॥*** ***ਭਾਈ ਗੁਰਦਾਸ ਜੀ ਦੀ ਵਾਰ 9/7***

ਜੋਤ ਵਿਚ ਜੋਤੀ ਮਿਲ ਜਾਂਦੀ ਹੈ, ਓਤ-ਪੋਤ ਹੋ ਜਾਂਦਾ ਹੈ ਜਿਵੇਂ ਤਾਣਾ ਤੇ ਪੇਟਾ ਹੁੰਦਾ ਹੈ ਤੇ ਜਾਨਣਹਾਰ ਵਾਹਿਗੁਰੂ ਆਪ ਜਾਣਦਾ ਹੈ, ਫੇਰ ਸੰਸਾਰ ਨੂੰ ਜਣਾਉਂਦਾ ਹੈ। ਸੋ ਐਸਾ ਕੋਈ ਵਿਰਲਾ ਸਿੱਖ ਹੈ ਤੇ ਉਸ ਦੀ ਜਿਹੜੀ ਅੰਦਰਲੀ ਅਵਸਥਾ ਹੈ ਉਸ ਦੇ ਬਾਰੇ ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਅਨਹਦ ਧੁਨ ਧੀਰਾ -2, 2.***
***ਸਬਦ ਸੁਰਤਿ ਲਿਵਲੀਨ ਹੋਇ -2, 2.***
***ਅਨਹਦ ਧੁਨ ਧੀਰਾ,............ -2.***

***ਰਾਗ ਨਾਦ ਵਿਸਮਾਦੁ ਹੋਇ ਗੁਣ ਗਹਿਰ ਗੰਭੀਰਾ।***
***ਸਬਦ ਸੁਰਤਿ ਲਿਵਲੀਣ ਹੋਇ ਅਨਹਦ ਧੁਨਿ ਧੀਰਾ।***
***ਜੰਤ੍ਰੀ ਜੰਤ੍ਰ ਵਜਾਇਦਾ ਮਨਿ ਉਨਮਨਿ ਚੀਰਾ।***
***ਵਜਿ ਵਜਾਇ ਸਮਾਇ ਲੈ ਗੁਰ ਸਬਦ ਵਜੀਰਾ।***
***ਅੰਤਰਿਜਾਮੀ ਜਾਣੀਐ ਅੰਤਰਿ ਗਤਿ ਪੀਰਾ।***
***ਗੁਰ ਚੇਲਾ ਚੇਲਾ ਗੁਰੂ .............॥ ਭਾਈ ਗੁਰਦਾਸ ਜੀ ਦੀ ਵਾਰ 9/8***

ਇਹ ਪਉੜੀ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਦੀ ਲਿਵਲੀਨਤਾ ਦਾ ਧਿਆਨ ਧਰ ਕੇ ਭਾਈ ਗੁਰਦਾਸ ਜੀ ਨੇ ਉਚਾਰੀ ਹੈ ਕਿਉਂਕਿ ਸਾਰਾ ਪ੍ਰਸੰਗ ਇਹ ਜੋ ਬੇਨਤੀਆਂ ਕੀਤੀਆਂ ਨੇ, ਇਹ ਉਨ੍ਹਾਂ ਦੇ ਦੁਆਲੇ ਘੁੰਮ ਰਹੀ ਹੈ ਸਾਰੀ ਅੰਦਰਲੀ ਅਵਸਥਾ। ਕਹਿੰਦੇ -

***ਰਾਗ ਨਾਦ ਵਿਸਮਾਦੁ ਹੋਇ............। ਭਾਈ ਗੁਰਦਾਸ ਜੀ ਦੀ ਵਾਰ 9/8***

ਆਹ ਵੀ ਜਿਹੜੇ ਸ਼ਬਦ ਬਾਹਰ ਵਜਦੇ ਨੇ ਤੇ ਅੰਦਰ ਵਾਲੇ ਵੀ, ਇਹ ਵਿਸਮਾਦ ਦੀ ਅਵਸਥਾ ਵਿਚ ਲੈ ਜਾਂਦੇ ਨੇ -

***.................. ਗੁਣ ਗਹਿਰ ਗੰਭੀਰਾ।***
***ਸਬਦ ਸੁਰਤਿ ਲਿਵਲੀਣ ਹੋਇ ਅਨਹਦ ਧੁਨਿ ਧੀਰਾ।***
***ਭਾਈ ਗੁਰਦਾਸ ਜੀ ਦੀ ਵਾਰ 9/8***

ਅਨਹਦ ਦੀ ਧੁਨ ਵਜ ਰਹੀ ਹੈ ਅੰਦਰ, ਸੁਰਤਿ ਸ਼ਬਦ ਵਿਚ ਲੀਨ ਹੋ ਜਾਂਦੀ ਹੈ।

***ਜੰਤ੍ਰੀ ਜੰਤ੍ਰ ਵਜਾਇਦਾ ਮਨਿ ਉਨਮਨਿ ਚੀਰਾ। ਭਾਈ ਗੁਰਦਾਸ ਜੀ ਦੀ ਵਾਰ 9/8***

ਜਦੋਂ ਕੋਈ ਬਾਹਰਲਾ ਵੀ ਸ਼ਬਦ ਵਜਦਾ ਹੈ, ਚਾਹੇ ਅੰਦਰਲਾ ਵਜਦਾ ਹੈ, ਤੁਰੀਆ ਅਵਸਥਾ ਵਿਚ ਗੁਰਸਿਖ ਦਾ ਮਨ ਪਹੁੰਚ ਜਾਂਦਾ ਹੈ, ਉਸੇ ਵੇਲੇ ਲੀਨ ਹੋ ਜਾਇਆ ਕਰਦਾ ਹੈ।

***ਵਜਿ ਵਜਾਇ ਸਮਾਇ ਲੈ ਗੁਰ ਸਬਦ ਵਜੀਰਾ।***
***ਅੰਤਰਿਜਾਮੀ ਜਾਣੀਐ ਅੰਤਰਿ ਗਤਿ ਪੀਰਾ। ਭਾਈ ਗੁਰਦਾਸ ਜੀ ਦੀ ਵਾਰ 9/8***

ਜੋ ਅੰਦਰਲੀ ਅਵਸਥਾ ਜਰੀ ਨਹੀਂ ਜਾਂਦੀ, ਜਦੋਂ ਉਸ ਅਜਰ ਨੂੰ ਜਰਦਾ ਹੈ, ਸੋ ਵਾਹਿਗੁਰੂ ਉਸ ਅੰਦਰਲੀ ਪੀੜਾ ਨੂੰ ਜਾਣਦਾ ਹੈ।

ਜਿਹੜੀ ਅੰਦਰ ਪੀੜ ਹੋ ਰਹੀ ਹੈ ਸਹਿਣ ਦੀ, ਰਿੱਧੀ ਸਿੱਧੀ ਆ ਜਾਏ, ਇਹ ਸਹਿਣੀ ਬਹੁਤ ਔਖੀ ਹੈ। ਆਹ ਬੀਬੀ ਜੀ ਦੇ ਪਿਤਾ ਜੀ ਬਾਰੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਲਿਖਦੇ ਨੇ ਕਿ ਇਕ ਵਾਰੀ ਉਹ ਸੰਗਤ ਵਿਚ ਮਹਾਰਾਜ ਜੀ ਦੀ ਤਾਅਬੇ ਬੈਠੇ ਨੇ, ਚੌਰ ਕਰ ਰਹੇ ਨੇ। ਐਸੀ ਬਿਰਤੀ ਲੀਨ ਹੋਈ ਸ਼ਬਦ ਦੇ ਅੰਦਰ ਕਿ ਸਹਿ ਨਾ ਹੋਈ ਉਨ੍ਹਾਂ ਤੋਂ, ਤੇ ਇਕ ਦਮ ਛੱਤ ਨਾਲ ਜਾ ਕੇ ਲੱਗ ਗਏ। ਹੌਲੀ-ਹੌਲੀ ਹੇਠਾਂ ਨੂੰ ਉਤਰੇ, ਫੇਰ ਨਹੀਂ ਸਹਿ ਹੋਈ, ਫੇਰ ਉਪਰ ਨੂੰ ਚਲੇ ਗਏ, ਫੇਰ ਹੌਲੀ-ਹੌਲੀ ਉਪਰੋਂ ਛੱਤ ਦੇ ਨਾਲ ਕੰਧਾਂ ਦੇ ਨਾਲ ਲਗਦੇ ਲਗਦੇ ਅਖੀਰ ਗੁਰੂ ਸਾਹਿਬ ਦੇ ਸਾਹਮਣੇ ਲੰਮੇ ਪੈ ਗਏ, 6 ਘੰਟੇ ਪਏ ਰਹੇ ਤੇ ਉਨ੍ਹਾਂ ਦੇ ਸਰੀਰ ਵਿਚੋਂ ਐਨਾ ਪ੍ਰਕਾਸ਼ ਨਿਕਲੇ ਕਿ ਵਾਜਿਆਂ ਵਾਲਿਆਂ ਦੇ

ਵਾਜੇ ਬੰਦ ਹੋ ਗਏ, ਇਕ ਰੂਹਾਨੀ ਕੰਬਣੀ, ਸਾਰਿਆਂ ਦੇ ਅੰਦਰ ਝੁਣਝੁਣੀ ਲੱਗ ਗਈ ਤੇ ਕਿਸੇ ਤੋਂ ਬੋਲ ਨਹੀਂ ਸੀ ਹੁੰਦਾ। ਐਸਾ ਅਕਹਿ ਰਸ ਸਾਰਿਆਂ ਨੇ ਦੇਖਿਆ ਜੋ ਕਦੇ ਦੇਖਿਆ ਹੀ ਨਹੀਂ ਸੀ। ਛੇ ਘੰਟੇ ਤੋਂ ਬਾਅਦ ਉਨ੍ਹਾਂ ਨੇ ਅਰਦਾਸ ਕਰਕੇ ਉਸ ਅਜਰ ਨੂੰ ਜਰਿਆ। ਇਸ ਨੂੰ ਕਹਿੰਦੇ ਨੇ - ਅਜਰ ਨੂੰ ਜਰਨਾ, ਇਹ ਬਹੁਤ ਔਖਾ ਹੈ। ਜਦੋਂ ਨਾਮ ਦਾ ਪ੍ਰਕਾਸ਼ ਹੁੰਦਾ ਹੈ ਉਹ ਧੁਨ ਸੁਣੀ ਨਹੀਂ ਜਾਂਦੀ ਪਹਿਲਾਂ-ਪਹਿਲਾਂ। ਜਦੋਂ ਸੁਣਦਾ ਹੈ ਉਸ ਵੇਲੇ ਅਨੰਦ ਵਿਚ ਚਲੇ ਜਾਂਦਾ ਹੈ, ਸਹਿ ਨਹੀਂ ਹੁੰਦੀ।

ਇਕ ਵਾਰੀ ਮਹਾਰਾਜ ਜੀ ਇਥੇ ਚੰਡੀਗੜ੍ਹ ਬੈਠੇ ਸਨ। ਦੀਵਾਨ ਲੱਗ ਰਹੇ ਸੀ। 10 ਸੈਕਟਰ ਉਨ੍ਹਾਂ ਦੀ ਰਿਹਾਇਸ਼ ਵਾਸਤੇ ਕੋਠੀ ਲਈ ਹੋਈ ਸੀ ਅਸੀਂ। ਉਥੇ ਇਕ ਪ੍ਰੇਮੀ ਆਇਆ, ਕੋਈ ਪੰਡਤ ਸੀ, ਉਸ ਨੇ ਕਿਤੇ ਕੀਰਤਨ ਸੁਣਿਆ ਰਾਹ ਜਾਂਦੇ ਨੇ, ਉਹ ਕਹਿੰਦਾ ਠਹਿਰੋ! ਠਹਿਰੋ!! ਆਹ ਸ਼ਬਦ ਦੀ ਆਵਾਜ਼, ਕਰਨੀ ਕਮਾਈ ਵਾਲੇ ਦੀ ਹੈ, ਇਹ ਕਿਸੇ ਆਮ ਰਾਗੀ ਦੀ ਨਹੀਂ ਹੈ; ਠਹਿਰ ਜਾਓ। ਉਹ ਠਹਿਰ ਗਿਆ, ਕਹਿੰਦਾ, ਵਿੰਨ੍ਹਦੀ ਜਾਂਦੀ ਹੈ ਅੰਦਰ। ਏਨੇ ਨੂੰ ਉਥੇ ਇਕ ਹੋਰ ਖੜ੍ਹਾ ਸੀ, ਉਹ ਵੀ ਹਿੰਦੂ ਵੀਰ ਸੀ। ਉਹ ਕਹਿੰਦਾ ਜੀ! ਮੈਂ ਹੈਰਾਨ ਹਾਂ; ਮੇਰਾ ਗੁਰੂ ਮਥਰਾ ਵਿਚ ਰਹਿੰਦਾ ਹੈ, ਇਕ ਵਾਰੀ ਮੇਰੇ ਗੁਰੂ ਨੇ ਇਹ ਗੱਲ ਦੱਸੀ ਸੀ ਕਿ ਬੰਦਗੀ ਕਰਨ ਵਾਲਿਆਂ ਦੇ ਅੰਦਰੋਂ ਜਿਵੇਂ **radiation** ਹੁੰਦੀ ਹੈ ਸ਼ਕਤੀ ਕਿਰਨਾਂ ਬਿਖਰਦੀਆਂ ਹਨ, ਇਸ ਤਰ੍ਹਾਂ ਅੰਦਰ ਕੋਈ ਐਸੀ ਬੇਤਾਰ ਤਾਰ ਜੁੜਨ ਦਾ ਅਸਰ ਹੁੰਦਾ ਹੈ ਕਿ ਉਹ ਸਾਂਭਿਆ ਨਹੀਂ ਜਾਂਦਾ। ਉਹ ਕਹਿੰਦਾ ਮੈਨੂੰ ਆਹ ਅਨੁਭਵ ਹੋਇਆ ਹੈ ਕਿ ਆਹ ਉਹੋ ਆਵਾਜ਼, **radiation** ਹੋ ਰਹੀ ਹੈ ਸ਼ਬਦ ਦੀ।

ਸੋ ਦੂਸਰੇ ਦਿਨ ਪੁਛਦੇ-ਪੁਛਾਂਦੇ ਉਥੇ ਆ ਗਏ। ਅਸੀਂ ਵੀ ਰਾਤ ਨੂੰ ਦੀਵਾਨ ਵਿਚ ਦੱਸਿਆ ਸੀ ਕਿ ਭਾਈ! ਜਿਸ ਨੇ ਮਹਾਰਾਜ ਜੀ ਨੂੰ ਮਿਲਣਾ ਹੈ, 10 ਸੈਕਟਰ ਆ ਜਾਇਓ - 15 ਨੰਬਰ ਕੋਠੀ ਵਿਚ। ਸੋ ਉਹ ਉਥੇ ਪਹੁੰਚ ਗਏ। ਉਥੇ ਆ ਕੇ ਸ਼ਾਸਤਰੀ ਜੀ ਨੇ ਦੋ ਬਚਨ ਕਹੇ। ਬੜਾ ਵਿਦਵਾਨ ਸੀ ਉਹ ਪੜ੍ਹਿਆ-ਲਿਖਿਆ।

ਕਹਿੰਦਾ, "ਮਹਾਰਾਜ! ਸੁਣਦਾ ਹੈ, ਸੁਣ ਕਿਉਂ ਨਹੀਂ ਹੁੰਦਾ? ਦਿਸਦਾ ਹੈ, ਦੇਖਿਆ ਕਿਉਂ ਨਹੀਂ ਜਾਂਦਾ?"

ਮਹਾਰਾਜ ਜੀ ਕਹਿੰਦੇ, "ਅਭਿਆਸ ਨਹੀਂ ਹੈ ਪੰਡਤ ਜੀ!"

ਕਿਸੇ ਦੀ ਸਮਝ ਵਿਚ ਨਹੀਂ ਆਈ ਗੱਲ। ਉਸ ਨੇ ਐਨੀ ਗੱਲ ਸੁਣੀ ਨਮਸ਼ਕਾਰ ਕਰੀ ਤੇ ਅਸੀਸਾਂ ਦਿੰਦਾ ਹੋਇਆ ਚਲਾ ਗਿਆ। ਸਾਰੀ ਸੰਗਤ ਹੈਰਾਨ ਹੈ ਕਿ ਇਕ ਗੱਲ ਕਹੀ ਹੈ ਤੇ ਮਹਾਰਾਜ ਜੀ ਨੇ ਇਕੋ ਹੀ ਜਵਾਬ ਦਿੱਤਾ ਹੈ ਤੇ ਵਿਚ ਤਾਂ ਪਤਾ ਨਹੀਂ ਲੱਗਿਆ। ਬਾਅਦ ਵਿਚ ਪੁਛਿਆ ਕਿ ਮਹਾਰਾਜ! ਇਸ ਦਾ ਸਵਾਲ ਕੀ ਸੀ ਤੇ ਆਪਦਾ ਜਵਾਬ ਕੀ ਸੀ?

ਮਹਾਰਾਜ ਜੀ ਕਹਿੰਦੇ ਕਿ ਪ੍ਰੇਮੀਓਂ! ਅਨਹਦ ਸ਼ਬਦ ਦੀ ਹੱਦ ਦੇ ਉਤੇ ਜਿਥੇ 'ਸੋ' ਸ਼ਬਦ ਦਾ ਵਾਸਾ ਹੈ, ਜਿਸ ਨੂੰ ਏਕ ਸ਼ਬਦ ਕਹਿੰਦੇ ਨੇ; ਜਦੋਂ ਓਹਦੇ ਵਿਚ ਰੁਸਵਾਈ ਹੁੰਦੀ ਹੈ ਜਿਸ ਨੂੰ ਨਾਮ ਦੀ ਪ੍ਰਾਪਤੀ ਕਹਿੰਦੇ ਨੇ, ਸ਼ਬਦ ਦੀ ਪ੍ਰਾਪਤੀ ਹੋਣ, ਦੇ ਨਾਲ ਕਿਉਂਕਿ ਉਹ 'ਆਦਿ ਸ਼ਬਦ' ਹੈ, ਸਤਿ ਸ਼ਬਦ ਉਸ ਨੂੰ ਆਖਿਆ ਜਾਂਦਾ ਹੈ, ਉਸ ਸਤਿ ਸ਼ਬਦ ਦੇ ਨਾਲ ਜਦੋਂ ਜੀਵ ਦੀ ਸੁਰਤਿ ਦਾ ਸੰਪਰਕ ਹੁੰਦਾ ਹੈ ਤਾਂ ਉਹ ਦਿੱਬ ਸ਼ਬਦ ਐਡਾ ਸ਼ਕਤੀਸ਼ਾਲੀ ਹੈ, ਉਸ ਦੇ ਵਿਚ ਐਨਾ ਅਨੰਦ ਹੈ ਕਿ ਉਹ ਸਹਿ ਨਹੀਂ ਹੁੰਦਾ। ਉਥੇ ਜੋ ਨਾਦ ਹੁੰਦਾ ਹੈ - ਅਨਹਦ ਸ਼ਬਦ ਦਾ ਨਾਦ, ਉਹ ਦਰਗਾਹੀ ਨਾਦ ਹੋਇਆ ਕਰਦਾ ਹੈ - **cosmic music,** ਉਹ ਦਰਗਾਹ ਤੋਂ ਆਉਂਦਾ ਹੈ ਕਿਉਂਕਿ ਪ੍ਰਮੇਸ਼ਰ ਦੇ ਦਰ ਤੇ ਸਭ ਗਾ ਰਹੇ ਨੇ।

***ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥***
***ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ॥*** ***ਰਹਿਰਾਸ ਸਾਹਿਬ***

ਉਥੇ ਰਾਗ ਚੱਲ ਰਿਹਾ ਹੈ, **music** (ਸੰਗੀਤ) ਚੱਲ ਰਿਹਾ ਹੈ ਰੱਬ ਦੇ ਦਰ ਤੇ। ਜਦੋਂ ਉਸ

ਨਾਲ ਸੁਰਤਿ ਇਕ-ਮਿੱਕ ਹੁੰਦੀ ਹੈ ਤਾਂ ਇਸ ਜੀਵ ਦੇ ਵੱਸ ਦੀ ਬਾਤ ਨਹੀਂ ਕਿ ਇਹ ਉਸ ਨੂੰ ਸੁਣ ਕੇ ਸਹਿ ਲਵੇ। ਕੋਈ ਵਿਰਲਾ-ਵਿਰਲਾ ਹੈ ਜਿਸ ਦਾ ਅਭਿਆਸ ਪੱਕਾ ਹੋਵੇ, ਉਹ ਬਾਰ-ਬਾਰ ਉਥੇ ਪਹੁੰਚ ਕੇ ਉਸ ਅਜਰ ਨੂੰ ਜਰਦਾ ਹੈ।

ਇਸੇ ਤਰ੍ਹਾਂ ਜਦੋਂ ਪ੍ਰਕਾਸ਼ ਹੁੰਦਾ ਹੈ ਅੰਦਰ, ਉਸ ਨੂੰ ਵੀ ਜਰਨਾ ਬਹੁਤ ਔਖਾ ਹੁੰਦਾ ਹੈ। ਸੋ ਪਿਤਾ ਜੀ ਨੂੰ ਪੁਛਿਆ ਕਿ ਕੀ ਗੱਲ ਹੋਈ ਸੀ। ਉਹ ਕਹਿੰਦੇ ਕਿ ਐਨਾ ਪ੍ਰਕਾਸ਼ ਗੁਰੂ ਨਾਨਕ ਪਾਤਿਸ਼ਾਹ ਦਾ ਅੰਦਰ ਆਇਆ ਕਿ ਸਾਥੋਂ ਝੱਲਿਆ ਨਾ ਗਿਆ। ਸਰੀਰ **balance** (ਗੁਰੂਤਾ ਸ਼ਕਤੀ) ਛਡ ਗਿਆ ਤੇ ਸਾਨੂੰ ਉਸ ਤੋਂ ਬਾਅਦ ਕੋਈ ਪਤਾ ਨਹੀਂ ਕੀ ਹੋਇਆ, ਸਾਡੀ ਤਾਂ ਅਰਦਾਸ ਹੀ ਸੀ ਕਿ ਹੇ ਪਾਤਿਸ਼ਾਹ! ਇਸ ਅਜਰ ਨੂੰ ਜਰਨ ਦੀ ਸ਼ਕਤੀ ਬਖਸ਼ੋ। ਸੋ ਇਹ ਜੋ ਪੀੜ ਹੈ -

***ਅੰਤਰਿਜਾਮੀ ਜਾਣੀਐ ਅੰਤਰਿ ਗਤਿ ਪੀਰਾ॥*** ***ਭਾਈ ਗੁਰਦਾਸ ਜੀ ਦੀ ਵਾਰ 9/8***

ਜਿਹੜੀ ਇਹ ਅੰਦਰ ਪੀੜ ਹੁੰਦੀ ਹੈ, ਵਾਹਿਗੁਰੂ ਹੀ ਇਸ ਨੂੰ ਜਾਣਦਾ ਹੈ -

***ਗੁਰ ਚੇਲਾ ਚੇਲਾ ਗੁਰੂ ਬੇਧਿ ਹੀਰੈ ਹੀਰਾ॥*** ***ਭਾਈ ਗੁਰਦਾਸ ਜੀ ਦੀ ਵਾਰ 9/8***

ਗੁਰੂ ਚੇਲਾ ਹੈ, ਗੁਰੂ ਅੰਗਦ ਸਾਹਿਬ ਚੇਲੇ ਨੇ ਤੇ ਚੇਲਾ ਹੀ ਗੁਰੂ ਬਣਿਆ ਹੋਇਆ ਹੈ, ਫਰਕ ਨਹੀਂ ਦੋਹਾਂ ਦੇ ਅੰਦਰ, ਇਕ ਨਜ਼ਰ ਆਉਂਦੇ ਨੇ।

ਸੋ ਦੋ ਸ਼ਬਦ ਹੁੰਦੇ ਨੇ - ਇਕ ਨੂੰ ਆਹਤ ਕਹਿੰਦੇ ਨੇ, ਦੂਜੇ ਨੂੰ ਅਨਾਹਦ ਕਹਿੰਦੇ ਨੇ। ਅਨਾਹਦ ਸ਼ਬਦ ਦੇ ਅੰਦਰ ਜਦੋਂ ਬਿਰਤੀ ਲੀਨ ਹੋ ਜਾਂਦੀ ਹੈ ਤੇ ਫੇਰ ਨਾਮ ਰੰਗ ਆਉਂਦਾ ਹੈ, ਨਾਮ ਦਾ ਪਿਆਰ ਆਉਂਦਾ ਹੈ, ਫੇਰ ਜਿਹੜਾ ਗੁਰਸਿੱਖ ਪੂਰਾ ਹੈ ਉਹ ਅਜਰ ਨੂੰ ਜਰ ਲੈਂਦਾ ਹੈ।

ਸੋ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਦੀ ਪਰੀਤ ਨੂੰ ਗੁਰੂ ਨਾਨਕ ਮਹਾਰਾਜ ਜਾਣਦੇ ਨੇ - ਅੰਦਰਲੀ ਪੀੜਾ ਨੂੰ, ਉਹ ਰਜ਼ਾਅ ਤੇ ਸ਼ੁਕਰ ਵਿਚ ਰਹਿੰਦੇ ਨੇ। ਸੋ ਇਕ ਥਾਂ ਰਹਿੰਦੇ ਨੇ ਦੋਏ। ਜਿਵੇਂ ਵਿੰਨ੍ਹਣ ਵਾਲਾ ਤੇ ਵਿਝਣ ਵਾਲਾ ਦੋਏ ਹੀਰੇ ਹੁੰਦੇ ਨੇ, ਇਸੇ ਤਰ੍ਹਾਂ ਦੇ ਨਾਲ ਗੁਰੂ ਨਾਨਕ ਪਾਤਿਸ਼ਾਹ ਤੇ ਗੁਰੂ ਅੰਗਦ ਦੇਵ ਮਹਾਰਾਜ ਜੀ ਇਨ੍ਹਾਂ ਵਿਚ ਕੋਈ ਫਰਕ ਨਹੀਂ ਹੈ। ਗੁਰੂ ਦਾ ਸਿੱਖ ਗੁਰੂ ਦਾ ਰੂਪ ਹੋਇਆ ਹੋਇਆ ਹੈ। ਗੁਰੂ ਦਸਵੇਂ ਪਾਤਿਸ਼ਾਹ ਬਾਰੇ ਲਿਖਿਆ ਹੋਇਆ ਹੈ -

***ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥*** ***ਭਾਈ ਗੁਰਦਾਸ ਜੀ ਦੀ ਵਾਰ 41/1***

ਸੋ ਗੁਰੂ ਨਾਨਕ ਪਾਰਸ ਹੈ, ਪਾਰਸ ਦੇ ਨਾਲ ਲੱਗ ਕੇ ਪਾਰਸ ਬਣਨਾ ਔਖਾ ਹੈ। ਪਾਰਸ ਸੋਨਾ ਤਾਂ ਬਣਾ ਦਿੰਦਾ ਹੈ ਪਰ ਪਾਰਸ, ਪਾਰਸ ਬਣਾਉਂਦਾ ਨਹੀਂ ਕਦੇ ਸੁਣਿਆ। ਸੋ ਗੁਰੂ ਨਾਨਕ ਪਾਤਿਸ਼ਾਹ ਜੋ ਪਾਰਸ ਹੈ, ਉਸ ਦੇ ਨਾਲ ਜਿਹੜਾ ਲੱਗਿਆ ਹੈ ਉਸ ਨੂੰ ਆਪਣਾ ਰੂਪ ਦਿੰਦਾ ਹੈ। ਜੋਤ ਵਿਚ ਜੋਤ ਮਿਲੀ ਹੋਈ ਹੈ, ਸੁਰ ਤਾਲ ਇਕ ਹੋ ਰਿਹਾ ਹੈ। ਇਸ ਨੂੰ ਕਹਿੰਦੇ ਨੇ -

***............. ਗੁਰ ਗੋਰਿ ਸਮਾਵੈ॥*** ***ਭਾਈ ਗੁਰਦਾਸ ਜੀ ਦੀ ਵਾਰ 9/22***

ਚੇਲੇ ਦਾ ਪਿਆਰ ਗੁਰੂ ਪ੍ਰੇਮ ਵਿਚ ਪੈ ਕੇ ਇਕ ਹੋ ਰਿਹਾ ਹੈ। ਦੋਵੇਂ ਇਕ ਜੋਤ ਹੋਈ ਹੋਈ ਹੈ ਤੇ ਮੂਰਤਾਂ ਦੇਖਣ ਨੂੰ ਵੱਖ ਲੱਗਦੀਆਂ ਨੇ। ਗੁਰੂ ਨਾਨਕ ਪਾਤਿਸ਼ਾਹ ਨੇ ਇਹ ਪ੍ਰੇਮ ਆਪ ਉਨ੍ਹਾਂ ਅੰਦਰ ਪੈਦਾ ਕੀਤਾ ਹੈ, (ਗੁਰੂ) ਅੰਗਦ ਹੁਣ ਸਰਵ ਸ੍ਰੇਸ਼ਠ ਹੋ ਗਏ ਨੇ, ਸਹਿਜ ਦੀ ਸਮਾਈ, ਤੁਰੀਆ ਅਵਸਥਾ ਵਿਚ ਖੇਲ੍ਹ ਰਹੇ ਨੇ। ਸੋ ਓਸ ਅਵਸਥਾ ਨੂੰ ਵਰਣਨ ਕਰਨ ਵਾਸਤੇ ਭਾਈ ਗੁਰਦਾਸ ਜੀ ਨੇ ਏਸ ਤਰ੍ਹਾਂ ਵਰਣਨ ਕੀਤਾ-

***ਧਾਰਨਾ - ਗੁਰਮੁਖ ਵਡਿਆਈ, ਪਾਰਸ ਹੋਇਆ ਪਾਰਸੋਂ -2, 2.***

***ਪਾਰਸੁ ਹੋਇਆ ਪਾਰਸਹੁੰ ਗੁਰਮੁਖਿ ਵਡਿਆਈ।***
***ਹੀਰੈ ਹੀਰਾ ਬੇਧਿਆ ਜੋਤੀ ਜੋਤਿ ਮਿਲਾਈ।***

*ਸਬਦ ਸੁਰਤਿ ਲਿਵ ਲੀਣੁ ਹੋਇ ਜੰਤ੍ਰ ਜੰਤ੍ਰੀ ਵਾਈ।*
*ਗੁਰ ਚੇਲਾ ਚੇਲਾ ਗੁਰੂ ਪਰਚਾ ਪਰਚਾਈ।*
*ਪੁਰਖਹੁੰ ਪੁਰਖੁ ਉਪਾਇਆ ਪੁਰਖੋਤਮ ਹਾਈ।*
*ਵੀਹ ਇਕੀਹ ਉਲੰਘਿਕੈ ਹੋਇ ਸਹਜਿ ਸਮਾਈ॥* *ਭਾਈ ਗੁਰਦਾਸ ਜੀ ਦੀ ਵਾਰ 9/9*

ਗੁਰੂ ਨਾਨਕ ਦੇਵ ਜੀ ਦੇ ਪ੍ਰੇਮ ਨੇ ਤੇ ਭਾਈ ਲਹਿਣਾ ਦੀ ਸੇਵਾ ਨੇ ਗੁਰੂ ਨਾਨਕ ਸਾਹਿਬ ਨੂੰ ਐਨਾ ਪ੍ਰਸੰਨ ਕਰ ਲਿਆ ਕਿ ਉਨ੍ਹਾਂ ਨੇ ਆਪਣਾ ਹੀ ਰੂਪ ਬਣਾ ਲਿਆ।

ਤਿੰਨਾਂ ਗੁਣਾਂ ਵਿਚੋਂ ਲੰਘ ਕੇ ਤੁਰੀਆ ਦੇ ਵਿਚ ਨਿਵਾਸ ਕਰ ਲਿਆ। ਸੋ ਇਸ ਤਰ੍ਹਾਂ ਗੁਰਸਿੱਖੀ ਦਾ ਜੋ ਮਾਰਗ ਹੈ ਸਾਧ ਸੰਗਤ ਜੀ! ਸਾਰਿਆਂ ਤੋਂ ਸ੍ਰੇਸ਼ਟ ਮਾਰਗ ਹੈ, ਇਹ 'ਸਬਦਿ ਸੁਰਤਿ' ਦਾ ਮਾਰਗ ਹੈ। ਸੁਰਤ ਨੂੰ ਸ਼ਬਦ ਦੇ ਨਾਲ ਲਾਉਣਾ ਹੈ। ਜਦੋਂ ਗੁਰੂ ਨਾਨਕ ਸਾਹਿਬ ਨੂੰ ਪੁਛਿਆ ਸਿੱਧਾਂ ਨੇ ਕਿ ਹੇ ਨਾਨਕ! ਇਕ ਗੱਲ ਸਾਡੀ ਸਮਝ ਵਿਚ ਨਹੀਂ ਆਉਂਦੀ ਕਿ ਤੂੰ ਇਹ ਕਹਿੰਦਾ ਹੈਂ ਕਿ ਜਿਹੜੇ ਮੇਰੇ ਗੁਰਸਿਖ ਹੋਣਗੇ ਉਹ ਗ੍ਰਹਿਸਥੀ ਵੀ ਹੋਣਗੇ, ਬੱਚਿਆਂ ਨੂੰ ਵੀ ਪਾਲਣਗੇ, ਆਪਣਾ ਫਰਜ਼ ਵੀ ਪੂਰਾ ਕਰਨਗੇ, ਰਾਜ ਵੀ ਕਰਨਗੇ, ਵਪਾਰ ਵੀ ਕਰਨਗੇ ਪਰ ਅਸੀਂ ਤਾਂ ਹੈਰਾਨ ਹਾਂ ਕਿ ਕਦੇ ਇਹ ਜੀਵ ਲੰਘ ਸਕਦਾ ਹੈ? ਬਿਲਕੁਲ ਨਹੀਂ ਲੰਘ ਸਕਦਾ। ਇਹ ਤਾਂ ਮਾਇਆ ਦੇ ਵਿਚ ਸੌਂ ਜਾਣਗੇ, ਇਨ੍ਹਾਂ ਦੇ ਵਿਚ ਮੋਹ ਆਏਗਾ, ਕਾਮ ਆਏਗਾ, ਕ੍ਰੋਧ ਆਏਗਾ, ਲੋਭ ਆਏਗਾ, ਈਰਖਾ ਆਏਗੀ, ਨਿੰਦਿਆ ਕਰਨਗੇ, ਕਿਸੇ ਦੀ ਉਸਤਤ ਕਰੇ ਤੋਂ ਖੁਸ਼ ਹੋਣਗੇ। ਉਹ ਕਿਹੜਾ ਤਰੀਕਾ ਹੈ ਜਿਸ ਦੇ ਨਾਲ ਤੁਸੀਂ ਲੰਘਾ ਦਿਓਗੇ? ਹੈ ਵੀ ਬੜਾ ਔਖਾ ਸਾਧ ਸੰਗਤ ਜੀ! ਵੱਡੇ-ਵੱਡੇ ਹਾਰ ਮੰਨ ਕੇ ਨੱਠ ਗਏ ਨੇ। ਰਸਤੇ ਦੋਵੇਂ ਔਖੇ ਨੇ - ਉਹ ਵੀ ਔਖਾ ਹੈ, ਇਹ ਵੀ ਔਖਾ ਹੈ।

ਮਹਾਰਾਜ ਜੀ ਕਹਿਣ ਲੱਗੇ ਕਿ ਹੇ ਨਾਥ ਜੀ! ਸਾਡਾ ਰਸਤਾ ਤੁਹਾਡੇ ਵਾਲਾ ਨਹੀਂ ਹੈ। ਨਾ ਤਾਂ ਸਾਨੂੰ ਪ੍ਰਾਣਾਯਾਮ ਕਰਾਉਣ ਦੀ ਲੋੜ ਹੈ, ਨਾ ਨੇਤੀ, ਧੋਤੀ, ਬਸਤੀ ਵਗੈਰਾ ਕਰਾਉਣ ਦੀ ਲੋੜ ਹੈ, ਕਪਾਲੀ ਅਸੀਂ ਨਹੀਂ ਕਰਾਉਣੀ, ਐਸੇ ਸਾਧਨ ਅਸੀਂ ਨਹੀਂ ਕਰਾਉਣੇ, ਸਾਡੇ ਤਾਂ ਸਿੱਖ ਨੇ ਗੁਰੂ ਨੂੰ ਪਿਆਰ ਕਰਨਾ ਹੈ। ਪਿਆਰ ਦੇ ਵਿਚ ਇਹ ਸ਼ਕਤੀ ਹੈ ਕਿ ਜਿਉਂ ਜਿਉਂ ਪਿਆਰ ਕਰੀਂ ਜਾਓ, ਉਸ ਦਾ ਧਿਆਨ ਹਿਰਦੇ 'ਚ ਆਉਣਾ ਸ਼ੁਰੂ ਹੋ ਜਾਂਦਾ ਹੈ, ਉਸ ਦੇ ਨਾਲ ਲੀਨ ਹੋ ਜਾਂਦਾ ਹੈ। ਸਾਰਾ ਦਿਨ ਉਸ ਦੇ ਨਾਲ ਪਰਚਿਆ ਰਹਿ ਸਕਦਾ ਹੈ ਜੇ ਪਿਆਰ ਹੋਵੇ। ਜਦੋਂ ਗੁਰੂ ਨੂੰ ਪਿਆਰ ਕਰੇਗਾ ਤਾਂ ਗੁਰੂ ਦਾ ਸ਼ਬਦ ਹਿਰਦੇ ਵਿਚ ਵਸਾਏਗਾ। ਉਸ ਦੀ ਸੁਰਤ ਦੇ ਨਾਲ ਜਦੋਂ ਸ਼ਬਦ ਲੱਗ ਗਿਆ ਫੇਰ ਉਸ ਨੂੰ ਬਾਹਰਲੀ ਦੁਨੀਆਂ ਦੇ ਰੁਝੇਵੇਂ ਕੁਝ ਨਹੀਂ ਕਹਿੰਦੇ ਕਿਉਂਕਿ ਅੰਦਰ ਸੁਰਤਿ ਐਨੀ ਤਕੜੀ ਹੋ ਗਈ ਕਿ ਉਹ ਕੰਮ ਕਰਦਾ ਹੋਇਆ ਵੀ ਕੋਈ ਕੰਮ ਨਹੀਂ ਕਰ ਰਿਹਾ, ਬੱਚਿਆਂ ਨੂੰ ਪਾਲਦਾ ਹੋਇਆ ਵੀ ਪਾਲ ਨਹੀਂ ਰਿਹਾ, ਸਾਰੇ ਫਰਜ਼ ਪੂਰੇ ਕਰਦਾ ਹੋਇਆ ਵੀ ਫੇਰ ਉਹ ਨਿਰਲੇਪ ਰਹਿੰਦਾ ਹੈ। ਸੋ ਸਾਡਾ ਜੋ ਮਾਰਗ ਹੈ ਉਹ ਸੁਰਤਿ ਸ਼ਬਦ ਦਾ ਹੈ -

*ਧਾਰਨਾ -* *ਨਾਨਕ ਨਾਮ ਵਖਾਣੇ ਜੀ,*
*ਸੁਰਤਿ ਸ਼ਬਦ ਭਵ ਸਾਗਰ ਤਰੀਐ -2, 2.*
*ਸੁਰਤਿ ਸਬਦ ਭਵ ਸਾਗਰ ਤਰੀਐ -2, 2.*
*ਨਾਨਕ ਨਾਮ ਵਖਾਣੇ ਜੀ,............ -2.*

ਸੋ ਨਾਥ ਜੀ! ਸਾਰਾ ਹੀ ਸਬੰਧ ਮਨ ਨਾਲ ਹੁੰਦਾ ਹੈ।

*ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧ ਹੋਇ॥*
*ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥* *ਪੰਨਾ - 342*

ਮਨ ਦੇ ਉਤੇ ਸੁਰਤ ਹੋਇਆ ਕਰਦੀ ਹੈ। ਸੋ ਸੁਰਤਿ ਜਦੋਂ ਸ਼ਬਦ ਦੇ ਨਾਲ ਲੱਗ ਗਈ ਫੇਰ ਮਨ ਨੇ ਨਹੀਂ ਦੌੜਨਾ ਕਿਉਂਕਿ ਸੁਰਤ ਜਦੋਂ ਸ਼ਬਦ ਵਿਚ ਲੱਗਣੀ ਹੈ ਤਾਂ ਸ਼ਬਦ ਵਿਚੋਂ ਰਸ ਆਉਣਾ

ਹੈ। ਸੋ ਇਸ ਤਰ੍ਹਾਂ ਗ੍ਰਹਿਸਤ ਵਿਚ ਰਹਿੰਦੇ ਹੋਏ ਸਾਡੇ ਗੁਰਸਿੱਖ ਆਪਣਾ ਰੂਹਾਨੀ ਪੈਂਡਾ ਤੈਅ ਕਰ ਲਿਆ ਕਰਨਗੇ ਪਰ ਲਗਨ ਹੋਣੀ ਚਾਹੀਦੀ ਹੈ। ਬੜੀ ਸ਼ਿਕਾਇਤ ਹੈ ਸੋਝੀ ਵਾਲੇ ਬੰਦਿਆਂ ਨੂੰ ਕਿ ਅਸੀਂ ਕੇਵਲ ਭੇਖ ਦੇ ਸਿੱਖ ਰਹਿ ਗਏ, ਅੰਦਰੋਂ ਬਿਲਕੁਲ ਖਾਲੀ ਹੋ ਗਏ। ਇਹ ਜੋ ਬੇਨਤੀਆਂ ਕੀਤੀਆਂ ਨੇ, ਇਹ ਸਿੱਖ ਦੀ ਅੰਦਰਲੀ ਅਵਸਥਾ ਦੀਆਂ ਬੇਨਤੀਆਂ ਕੀਤੀਆਂ ਨੇ। ਸਿੱਖ ਦੇ ਅੰਦਰ ਪਿਆਰ ਹੁੰਦਾ ਹੈ ਗੁਰੂ ਦਾ, ਹਰ ਵਕਤ ਗੁਰੂ ਦੇ ਪਿਆਰ ਵਿਚ ਰਹਿੰਦਾ ਹੈ, ਗੁਰੂ ਦੀ ਗੱਲ ਸੁਣਦਾ ਹੈ; ਕਦੇ ਵੈਰਾਗ ਆ ਜਾਂਦਾ ਹੈ, ਕਦੇ ਖੇੜੇ ਵਿਚ ਆ ਜਾਂਦਾ ਹੈ।

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥*** ***ਪੰਨਾ - 558***

ਸੋ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਇਕ ਤਰ੍ਹਾਂ ਦੇ ਨਾਲ ਗੁਰੂ ਨਾਨਕ ਸਾਹਿਬ ਦੇ ਅੰਦਰ ਲੀਨ ਹੋਏ ਹੋਏ ਸੀ, ਹਰ ਵਕਤ ਗੁਰੂ ਨਾਨਕ ਸਾਹਿਬ ਵੱਲ ਚਕੋਰ ਵੱਤ ਝਾਕੀ ਜਾਂਦੇ, ਹਰ ਵਕਤ ਨਿਗ੍ਹਾ ਰੱਖਦੇ ਨੇ, ਅੱਖ ਝਮਕਣੀ ਵੀ ਭੁੱਲੇ ਹੋਏ ਨੇ ਕਿ ਜੇ ਅੱਖ ਝਮਕੀ, ਓਨਾਂ ਚਿਰ ਗੁਰੂ ਸਰੂਪ ਦੂਰ ਹੋ ਜਾਏਗਾ। ਜਿਥੇ ਮਹਾਰਾਜ ਜੀ ਬਿਰਾਜਦੇ ਨੇ, ਆਪ ਉਥੇ ਹੀ ਧਰਤੀ ਤੇ, ਹੇਠ ਬਿਰਾਜ ਜਾਂਦੇ ਨੇ। ਜਿਧਰ ਮਹਾਰਾਜ ਜੀ ਜਾਂਦੇ ਨੇ, ਆਪ ਨਾਲ ਹੀ ਜਾਂਦੇ ਨੇ। ਅੰਮ੍ਰਿਤ ਵੇਲੇ ਉਠ ਕੇ ਗੁਰੂ ਨਾਨਕ ਪਾਤਿਸ਼ਾਹ ਰਾਵੀ 'ਚ ਇਸ਼ਨਾਨ ਕਰਨ ਜਾਇਆ ਕਰਦੇ ਸਨ। ਸਰਦੀਆਂ ਸਨ, ਬੜੀ-ਬੜੀ ਦੇਰ ਤੱਕ ਆਪ ਪਾਣੀ ਵਿਚ ਖੜ੍ਹੇ ਰਹਿੰਦੇ ਸਨ। ਆਪ ਨੇ ਡੇਢ ਪਹਿਰ ਰਾਤ ਰਹਿੰਦੇ ਉਠ ਕੇ ਇਸ਼ਨਾਨ ਕਰਨਾ, ਸਰਦੀ ਹੋਵੇ ਜਾਂ ਗਰਮੀ ਹੋਵੇ ਇਹੀ ਨਿਤਨੇਮ ਸੀ। ਸਰਦੀਆਂ ਦੇ ਵਿਚ ਆਪਨੇ ਪਾਣੀ ਵਿਚ ਖੜ੍ਹ ਜਾਣਾ, ਆਪ (ਗੁਰੂ ਅੰਗਦ ਦੇਵ ਜੀ) ਨੇ ਕੰਢੇ ਬੈਠੇ ਰਹਿਣਾ, ਇਕ ਟੱਕ ਗੁਰੂ ਮਹਾਰਾਜ ਜੀ ਦੇ ਚਿਹਰੇ ਵੱਲ ਦੇਖੀ ਜਾਣਾ। ਫੇਰ ਮਹਾਰਾਜ ਜੀ ਨੇ ਹੋਰ ਕਿਤੇ ਚਲੇ ਜਾਣਾ। ਦੋ ਮੀਲ ਤੇ ਪੱਥਰ ਗੱਡ ਲਿਆ, ਏਧਰ ਵੀ ਗੱਡ ਲਿਆ। ਸਾਰਾ ਦਿਨ, ਸਾਰੀ ਰਾਤ ਤੁਰਦੇ ਹੀ ਰਹਿਣਾ, ਓਹ ਸਿਰੇ ਤੇ ਚਲੇ ਗਏ ਉਥੋਂ ਮੁੜ ਆਏ, ਏਧਰੋਂ ਫੇਰ ਮੁੜ ਗਏ। ਇਨ੍ਹਾਂ ਨੇ ਵਿਚਾਲੇ ਖੜ੍ਹੇ ਹੋ ਜਾਣਾ ਤੇ ਜੇ ਏਧਰ ਨੂੰ ਗਏ ਤਾਂ ਏਧਰ ਦੇਖੀ ਜਾਣਾ, ਜੇ ਓਧਰ ਨੂੰ ਗਏ ਤਾਂ ਓਧਰ ਦੇਖੀ ਜਾਣਾ, ਜਦੋਂ ਨਿਗ੍ਹਾ ਤੋਂ ਓਹਲੇ ਹੋਣ ਲੱਗਣ, ਉਸੇ ਵੇਲੇ ਓਨੇ ਹੀ ਅੱਗੇ ਹੋਰ ਹੋ ਜਾਣਾ। ਇਹ ਕਿਸੇ ਨੂੰ ਦਿਖਾਉਣ ਵਾਸਤੇ ਨਹੀਂ ਸੀ ਕਰਦੇ, ਇਹ ਅੰਦਰਲੇ ਪਾਸੇ ਪਿਆਰ ਸੀ, ਉਹ ਜੋ ਪਿਆਰ ਹੁੰਦਾ ਹੈ, ਦੁਨੀਆਂ ਦੇ ਪਿਆਰ ਦੀਆਂ ਕਹਾਣੀਆਂ ਅਸੀਂ ਕਰ ਸਕਦੇ ਹਾਂ, ਲੈਲਾ ਦੇ ਪਿਆਰ ਦੀ ਕਰਨੀ ਹੋਵੇ ਕੀਤੀ ਜਾ ਸਕਦੀ ਹੈ, ਹੀਰ ਰਾਂਝੇ ਦੇ ਪਿਆਰ ਦੀ ਕਰਨੀ ਹੋਵੇ, ਤਾਂ ਬਣ ਜਾਂਦੀ ਹੈ ਪਰ ਇਹ ਫੇਰ ਵੀ ਅਧੂਰੇ ਪਿਆਰ ਹੋਇਆ ਕਰਦੇ ਨੇ। ਗੁਰੂ ਤੇ ਚੇਲੇ ਦੇ ਪਿਆਰ ਦਾ ਸਾਨੀ ਸੰਸਾਰ ਦਾ ਕੋਈ ਪਿਆਰ ਨਹੀਂ ਹੈ। ਉਸ ਦੀ ਕਥਾ ਨੂੰ ਅਕਥ ਕਿਹਾ ਹੈ, ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਓਹ ਅਕਥ ਕਹਾਣੀ ਜੀ -2, 2.***
***ਪੀਰ ਮੁਰੀਦਾਂ ਪਿਰਹੜੀ -2, 2.***

***ਰੂਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ।***
***ਭੁਖੈ ਸਾਦੈ ਗੰਢੁ ਹੈ ਓਹੁ ਵਿਰਤੀ ਹਾਣੀ।***
***ਘੁਲਿ ਮਿਲਿ ਮਿਚਲਿ ਲਬਿ ਮਾਲਿ ਇਤ ਭਰਮ ਭੁਲਾਣੀ।***
***ਊਘੈ ਸਉੜਿ ਪਲੰਘ ਜਿਉ ਸਭਿ ਰੈਣ ਵਿਹਾਣੀ।***
***ਸੁਹਣੇ ਸਭ ਰੰਗ ਮਾਣੀਅਨਿ ਕਰਿ ਚੋਜ ਵਿਡਾਣੀ।***
***ਪੀਰ ਮੁਰੀਦਾਂ ਪਿਰਹੜੀ ਓਹੁ ਅਕਥ ਕਹਾਣੀ॥*** ***ਭਾਈ ਗੁਰਦਾਸ ਜੀ ਦੀ ਵਾਰ 27/5***

***ਮਾਨਸਰੋਵਰੁ ਹੰਸਲਾ ਖਾਇ ਮਾਣਕ ਮੋਤੀ।***
***ਕੋਇਲ ਅੰਬ ਪਰੀਤਿ ਹੈ ਮਿਲ ਬੋਲ ਸਰੋਤੀ।***
***ਚੰਦਨ ਵਾਸੁ ਵਣਾਸੁਪਤਿ ਹੋਇ ਪਾਸ ਖਲੋਤੀ।***

*ਲੋਹਾ ਪਾਰਸਿ ਭੇਟਿਐ ਹੋਇ ਕੰਚਨ ਜੋਤੀ।*
*ਨਦੀਆਂ ਨਾਲੇ ਗੰਗ ਮਿਲਿ ਹੋਨਿ ਛੋਤ ਅਛੋਤੀ।*
*ਪੀਰ ਮੁਰੀਦਾਂ ਪਿਰਹੜੀ .............॥* *ਭਾਈ ਗੁਰਦਾਸ ਜੀ ਦੀ ਵਾਰ 27/6*

ਸਾਰੀਆਂ ਪ੍ਰੀਤਾਂ ਦਾ ਜ਼ਿਕਰ ਕਰਨ ਤੋਂ ਬਾਅਦ ਆਪ ਫੁਰਮਾਉਂਦੇ ਨੇ ਕਿ -

*ਪੀਰ ਮੁਰੀਦਾਂ ਪਿਰਹੜੀ ਓਹੁ ਅਕਥ ਕਹਾਣੀ॥* *ਭਾਈ ਗੁਰਦਾਸ ਜੀ ਦੀ ਵਾਰ 27/5*

ਜਿਵੇਂ ਰੂਪ ਤੇ ਕਾਮ ਦੀ ਦੋਸਤੀ ਹੈ-

*ਰੂਪੈ ਕਾਮੈ ਦੋਸਤੀ ਜਗ ਅੰਦਰਿ ਜਾਣੀ।*
*ਭੁਖੇ ਸਾਦੈ ਗੰਢੁ ਹੈ ਓਹੁ ਵਿਰਤੀ ਹਾਣੀ।* *ਭਾਈ ਗੁਰਦਾਸ ਜੀ ਦੀ ਵਾਰ 27/5*

ਭੁੱਖ ਲੱਗੀ ਹੋਈ ਹੋਵੇ ਤਾਂ ਸੁਆਦ ਦੇ ਨਾਲ ਦੋਸਤੀ ਪਈ ਹੋਈ ਹੈ।

*ਘੁਲਿ ਮਿਲਿ ਮਿਚਲਿ ਲਬਿ ਮਾਲਿ ਇਤ ਭਰਮ ਭੁਲਾਣੀ।*
*ਉਘੈ ਸਉੜਿ ਪਲੰਘ ਜਿਉ ਸਭਿ ਰੈਣ ਵਿਹਾਣੀ।*
*ਸੁਹਣੇ ਸਭ ਰੰਗ ਮਾਣੀਅਨਿ ਕਰਿ ਚੋਜ ਵਿਡਾਣੀ।*
*ਪੀਰ ਮੁਰੀਦਾਂ ਪਿਰਹੜੀ ਓਹੁ ਅਕਥ ਕਹਾਣੀ॥* *ਭਾਈ ਗੁਰਦਾਸ ਜੀ ਦੀ ਵਾਰ 27/5*

ਨੀਂਦ ਆਈ ਹੋਵੇ ਤਾਂ ਰਜ਼ਾਈ ਨਾਲ ਪਿਆਰ ਹੁੰਦਾ ਹੈ -

*ਮਾਨਸਰੋਵਰੁ ਹੰਸਲਾ ਖਾਇ ਮਾਣਕ ਮੋਤੀ।*
*ਕੋਇਲ ਅੰਬ ਪਰੀਤਿ ਹੈ ਮਿਲ ਬੋਲ ਸਰੋਤੀ।*
*ਚੰਦਨ ਵਾਸੁ ਵਣਾਸੁਪਤਿ ਹੋਇ ਪਾਸ ਖਲੋਤੀ।* *ਭਾਈ ਗੁਰਦਾਸ ਜੀ ਦੀ ਵਾਰ 27/6*

ਪਾਸ (ਕੋਲ) ਵਾਲੇ ਵੀ ਸਾਰੇ ਚੰਦਨ ਬਣ ਜਾਣਗੇ।

*ਲੋਹਾ ਪਾਰਸਿ ਭੇਟਿਐ ਹੋਇ ਕੰਚਨ ਜੋਤੀ।*
*ਨਦੀਆਂ ਨਾਲੇ ਗੰਗ ਮਿਲਿ ਹੋਨਿ ਛੋਤ ਅਛੋਤੀ।* *ਭਾਈ ਗੁਰਦਾਸ ਜੀ ਦੀ ਵਾਰ 27/6*

ਚਾਹੇ ਗੰਦੇ ਨਾਲੇ ਮਿਲ ਜਾਣ, ਉਹ ਪਵਿੱਤਰ ਪਾਣੀ ਬਣ ਜਾਂਦਾ ਹੈ।

ਸੋ ਏਸ ਤਰ੍ਹਾਂ ਦੇ ਨਾਲ ਪਿਆਰ ਵਿਚ ਆਪ ਜੀ ਰਹਿੰਦੇ ਨੇ। ਹਰ ਰੋਜ਼ ਜਾਂਦੇ ਨੇ, ਭਾਈ ਲਹਿਣਾ ਜੀ ਨਾਲ ਜਾਂਦੇ ਨੇ। ਇਕ ਵਾਰੀ ਬਾਬਾ ਬੁੱਢਾ ਜੀ ਦੇ ਮਨ ਵਿਚ ਖਿਆਲ ਆਇਆ, ਭਾਈ ਸਧਾਰਨ ਜੀ ਦੇ, ਮਨਸੁਖ ਜੀ ਦੇ ਤੇ ਦੂਜੇ ਗੁਰਸਿਖਾਂ ਦੇ ਕਿ ਇਹ ਬਹੁਤ ਨਾਲ-ਨਾਲ ਜਾਂਦੇ ਨੇ ਤੇ ਚਲੋ ਆਪਾਂ ਵੀ ਚੱਲਿਆ ਕਰੀਏ। ਆਪਾਂ ਬੈਠ ਜਾਂਦੇ ਹਾਂ ਅੰਮ੍ਰਿਤ ਵੇਲੇ, ਗੁਰੂ ਮਹਾਰਾਜ ਜੀ ਤਾਂ ਕਿਸੇ ਨੂੰ ਮਨ੍ਹਾ ਨਹੀਂ ਕਰਦੇ, ਕੋਈ ਨਾਲ ਚਲੇ ਜਾਓ, ਕੋਈ ਇਸ਼ਨਾਨ ਕਰ ਲਓ ਤੇ ਇਹ ਤਾਂ ਜਿਵੇਂ ਪਰਛਾਵਾਂ ਰਹਿੰਦਾ ਹੈ, ਇਉਂ ਗੁਰੂ ਨਾਨਕ ਮਹਾਰਾਜ ਜੀ ਦੇ ਪਿਛੇ-ਪਿਛੇ ਰਹਿੰਦੇ ਨੇ, ਇਕ ਸਕਿੰਟ ਵਾਸਤੇ ਵੀ ਨਹੀਂ ਵਿਛੜਦੇ। ਇਹ ਕੁਦਰਤੀ ਤੌਰ ਤੇ ਗੁਰ ਭਾਈਆਂ ਵਿਚ ਹੋ ਜਾਇਆ ਕਰਦਾ ਹੈ। ਸੋ ਆਪ ਵੀ ਸਾਰੇ ਨਾਲ ਚਲੇ ਗਏ ਤੇ ਮਹਾਰਾਜ ਜੀ ਨੇ ਇਸ਼ਨਾਨ ਕਰਿਆ ਤੇ ਆਪ ਰਾਵੀ ਵਿਚ ਹੀ ਖੜ੍ਹੇ ਰਹੇ ਤੇ ਏਧਰਲੇ ਪਾਸੇ ਰਾੜੇ ਪੈਣ ਲੱਗ ਗਏ, ਬਹੁਤ ਠੰਢੀ ਰਿਵੀ (ਹਵਾ) ਚੱਲ ਪਈ, ਕੰਬਣ ਲੱਗ ਗਏ ਸਾਰੇ। ਜਦੋਂ ਰਾੜੇ ਪੈਣ ਲੱਗੇ ਉਸੇ ਵੇਲੇ ਸਾਰੇ ਇਕ ਸੰਘਣੇ ਦਰਖਤ ਦੇ ਥੱਲੇ ਖੜ੍ਹੇ ਹੋ ਗਏ ਪਰ ਭਾਈ ਲਹਿਣਾ ਜੀ ਉਥੇ ਹੀ ਬੈਠੇ ਰਹੇ ਤੇ ਉਥੇ ਬੈਠੇ ਹੀ ਥੋੜ੍ਹੇ ਬੇਹੋਸ਼ ਹੋ ਗਏ ਪਰ ਉਥੋਂ ਹਿੱਲੇ ਨਹੀਂ। ਐਨੀ ਠੰਡ ਲੱਗੀ ਕਿ ਆਪ ਬੇਹੋਸ਼ ਹੋ ਗਏ। ਗੁਰੂ ਨਾਨਕ ਪਾਤਿਸ਼ਾਹ ਨੇ ਜਦੋਂ ਦੇਖਿਆ, ਉਸੇ ਵੇਲੇ ਪਾਣੀ ਵਿਚੋਂ ਨਿਕਲ ਕੇ ਆਪਣੇ ਅੰਗੂਠੇ ਨਾਲ ਛੂਹੇ ਤੇ ਕਹਿਣ ਲੱਗੇ, "ਪੁਰਖਾ! ਤੂੰ ਨਾ ਗਿਆ ਜਦੋਂ ਸਾਰੇ ਚਲੇ ਗਏ? ਤੂੰ ਵੀ ਚਲਿਆ ਜਾਣਾ ਸੀ, ਬਚ ਜਾਈਦਾ ਹੈ।"

ਕਹਿੰਦੇ, "ਪਾਤਿਸ਼ਾਹ! ਮੈਨੂੰ ਤਾਂ ਇਹ ਪਤਾ ਹੀ ਨਹੀਂ ਕਿ ਜਾਣਾ ਵੀ ਹੈ ਜਾਂ ਨਹੀਂ।"

ਕਿਉਂਕਿ ਐਨੀ ਮਸਤੀ ਹੈ ਪਿਆਰ ਦੇ ਅੰਦਰ ਕਿ ਮਨ ਖੜ੍ਹਾ ਹੈ, ਫੁਰਨਾ ਕੋਈ ਕਰ ਨਹੀਂ ਰਿਹਾ। ਉਹ ਤਾਂ ਇਕ ਟੱਕ ਗੁਰੂ ਦੇ ਨੇਤਰਾਂ ਵੱਲ ਦੇਖ ਰਹੇ ਨੇ। ਸੋ ਇਸ ਤਰ੍ਹਾਂ ਬਾਕੀ ਸਾਰੇ ਆ ਗਏ ਆਪ ਇਕੱਲੇ ਰਹਿ ਗਏ। ਸੋ ਇਸ ਤਰ੍ਹਾਂ ਮਹਾਰਾਜ ਜੀ ਨੇ ਬਹੁਤ ਭਾਰੀ ਤਪਸਿਆ ਸ਼ੁਰੂ ਕਰ ਦਿੱਤੀ, ਪਹਿਲਾਂ ਵੀ ਕੀਤੀ ਸੀ, ਇਸ ਤਰ੍ਹਾਂ ਨਾਲ ਫੁਰਮਾਨ ਹੈ, ਪੜ੍ਹੋ ਪਿਆਰ ਨਾਲ–

***ਧਾਰਨਾ –*** ***ਰੇਤ ਅੱਕ ਦਾ ਅਹਾਰ ਕਰਕੇ ਗੁਰਾਂ ਨੇ,***
***ਰੋੜਾਂ ਦੀ ਵਿਛਾਈ ਕਰਤੀ –2, 2.***
***ਮੇਰੇ ਪਿਆਰੇ, ਰੋੜਾਂ ਦੀ ਵਿਛਾਈ ਕਰਤੀ –2, 2.***
***ਰੇਤ ਅੱਕ ਦਾ ਆਹਾਰ ਕਰਕੇ ਗੁਰਾਂ ਨੇ,........ –2.***

***ਰੇਤੁ ਅਕੁ ਆਹਾਰੁ ਕਰਿ, ਰੋੜਾ ਕੀ ਗੁਰ ਕਰੀ ਵਿਛਾਈ।***
***ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ।***

***ਭਾਈ ਗੁਰਦਾਸ ਜੀ ਦੀ ਵਾਰ 1/24***

ਗੁਰੂ ਮਹਾਰਾਜ ਜੀ ਨੇ ਸਾਰੀ ਰਾਤ ਫਿਰਦੇ ਰਹਿਣਾ – ਗੁਰੂ ਅੰਗਦ ਸਾਹਿਬ ਨਾਲ, ਤੇ ਹੌਲੀ ਹੌਲੀ ਆਪ ਪਹਿਲਾਂ ਲੰਗਰ 'ਚ ਆ ਕੇ ਪ੍ਰਸ਼ਾਦਾ ਛੱਕ ਕੇ, ਫੇਰ ਬਾਹਰ ਚਲੇ ਜਾਂਦੇ ਸੀ। ਫੇਰ ਬਾਹਰ ਇਕ ਛੋਟੀ ਜਿਹੀ ਝੌਂਪੜੀ ਬਣਾ ਲਈ ਜਿਸ ਦੇ ਵਿਚ ਆਪ ਇਕੱਲੇ ਹੀ ਆ ਸਕਦੇ ਸੀ। ਆਪ ਕਹਿਣ ਲੱਗੇ, "ਭਾਈ ਲਹਿਣਾ! ਰੋੜ ਲੈ ਕੇ ਆ ਚੁੱਕ ਕੇ।" ਰੋੜ ਮੰਗਵਾ ਲਏ। ਭਾਈ ਲਹਿਣਾ ਜੀ ਕਹਿੰਦੇ, "ਮਹਾਰਾਜ! ਕੀ ਹੁਕਮ ਹੈ?" ਆਪ ਕਹਿੰਦੇ, "ਛੱਪਰੀ ਦੇ ਅੰਦਰ ਵਿਛਾ ਦੇ।" ਹੁਕਮ ਦੀ ਤਾਮੀਲ ਕੀਤੀ ਗਈ, ਆਪ ਨੇ ਰੋੜ ਵਿਛਾ ਦਿੱਤੇ ਤੇ ਮਹਾਰਾਜ ਜੀ ਨੇ ਜਦੋਂ ਵਿਸ਼ਰਾਮ ਕਰਨਾ ਹੁੰਦਾ ਤਾਂ ਆਪ ਉਸ ਛੱਪਰੀ ਵਿਚ ਕਰਦੇ ਸਨ, ਨਹੀਂ ਤਾਂ ਤੁਰਦੇ ਹੀ ਰਹਿੰਦੇ ਸੀ ਜਾਂ ਪਾਣੀ ਵਿਚ ਖੜ੍ਹੇ ਹੋ ਜਾਂਦੇ। ਬਹੁਤ ਭਾਰੀ ਤਪੱਸਿਆ ਅਰੰਭ ਦਿੱਤੀ ਆਪਨੇ। ਉਮਰ ਕਿੱਡੀ ਵੱਡੀ ਹੈ। ਫੇਰ ਆਪ ਨੇ ਪ੍ਰਸ਼ਾਦਾ ਛਕਣਾ ਹੌਲੀ–ਹੌਲੀ ਘਟਾ ਕੇ ਇਕ ਗ੍ਰਾਹੀ ਤੇ ਲੈ ਆਂਦਾ, ਫੇਰ ਉਹ ਗ੍ਰਾਹੀ ਵੀ ਛੱਡ ਦਿੱਤੀ। ਫੇਰ ਲੌਂਗ ਤੋੜ ਲੈਂਦੇ – ਅੱਕਾਂ ਦੀਆਂ ਡੋਡੀਆਂ, ਉਹ ਛਕ ਲੈਣੇ, ਫੇਰ ਉਹ ਵੀ ਛੱਡ ਦਿੱਤਾ, ਫੇਰ ਇਕ ਮਾਸਾ ਰੇਤਾ ਲੈ ਕੇ ਫੱਕਾ ਮਾਰ ਲੈਣਾ, ਉਸ ਤੋਂ ਬਾਅਦ ਉਹ ਵੀ ਛੱਡ ਦਿੱਤਾ। ਬਹੁਤ ਭਾਰੀ ਤਪਸਿਆ ਕਰੀ ਸਾਧ ਸੰਗਤ ਜੀ! ਗੁਰੂ ਮਹਾਰਾਜ ਜੀ ਆਪ ਤਾਂ ਪੂਰਨ ਸੀ ਪਰ ਜਿਵੇਂ ਪੀ.ਟੀ. ਮਾਸਟਰ ਆਪ ਪਹਿਲਾਂ ਪ੍ਰੈਕ ਕਰਕੇ ਦਿਖਾਉਂਦਾ ਹੈ, ਏਸ ਤਰ੍ਹਾਂ ਦੇ ਨਾਲ ਪਤਾ ਸੀ ਕਿ ਕਲਜੁਗ ਦੇ ਅੰਦਰ ਜਿਹੜੇ ਜਗਿਆਸੂ ਨੇ, ਉਹ ਬਹੁਤ ਸੋਹਲ ਆਉਣੇ ਨੇ। ਕਿਸੇ ਨੇ ਕਹਿਣਾ, ਮੈਨੂੰ ਜੀ ਊਂਘ ਆ ਰਹੀ ਹੈ, ਮੈਥੋਂ ਪਾਠ ਨਹੀਂ ਜੀ ਹੁੰਦਾ, ਮੈਂ ਨਾਮ ਨਹੀਂ ਜਪ ਸਕਦਾ, ਮੈਨੂੰ ਪਾਲਾ (ਠੰਢ) ਲਗਦਾ ਹੈ ਜੀ, ਮੈਨੂੰ ਗਰਮੀ ਲਗਦੀ ਹੈ ਜੀ; ਇਹੋ ਜਿਹੇ ਆਉਣਗੇ ਤੇ ਉਹ ਫੇਰ ਲੰਘਣਗੇ ਕਿਵੇਂ? ਸੋ ਸਾਨੂੰ ਰਸਤਾ ਦਿਖਾਉਣ ਵਾਸਤੇ ਆਪਨੇ ਭਾਰੀ ਤਪੱਸਿਆ ਆਰੰਭ ਦਿੱਤੀ। ਜਿੰਨੇ ਵੀ ਪਹੁੰਚੇ ਹੋਏ ਮਹਾਂਪੁਰਸ਼ ਨੇ, ਉਨ੍ਹਾਂ ਸਾਰਿਆਂ ਦਾ ਜੀਵਨ ਪੜ੍ਹ ਲਓ, ਬਾਬਾ ਫਰੀਦ ਜੀ ਦਾ ਪੜ੍ਹ ਲਓ, ਤੇ ਦੇਖੋ ਵਿਚਾਰ ਕੇ – ਆਪ ਘਰ ਛੱਡ ਦਿੰਦੇ ਨੇ, ਜੰਗਲਾਂ ਵਿਚ ਚਲੇ ਗਏ। ਸਾਰੀ ਸਾਰੀ ਰਾਤ ਖੜ੍ਹੇ ਰਹਿੰਦੇ ਨੇ, ਇਕ ਥਾਂ ਤੇ ਖੜ੍ਹੇ ਰਹਿੰਦੇ ਨੇ, ਬੈਠ ਜਾਣ, ਖੜ੍ਹੇ ਹੋ ਜਾਣ, ਤੁਰਦੇ ਰਹਿਣ, ਬਿਰਤੀ ਅੰਦਰਲੀ ਓਵੇਂ ਹੀ ਰਹਿੰਦੀ ਹੈ।

ਬਾਬਾ ਜਵਾਲਾ ਸਿੰਘ ਜੀ ਐਨਾ ਤੁਰਿਆ ਕਰਦੇ ਸੀ ਕਿ 25 ਪਾਠ ਜਪੁਜੀ ਸਾਹਿਬ ਦੇ ਹੋ ਜਾਇਆ ਕਰਨ ਤੇ 15 ਪਾਠ ਸੁਖਮਨੀ ਸਾਹਿਬ ਦੇ, 5 ਵਾਰੀ ਪੰਜ ਬਾਣੀਆਂ ਦਾ ਨਿਤਨੇਮ। ਕਰਕੇ ਦੇਖ ਲਓ ਕਿੰਨੀ ਵਾਟ ਦੇ ਵਿਚ ਹੁੰਦਾ ਹੈ। ਇਸੇ ਤਰ੍ਹਾਂ ਬਹੁਤ ਮਹਾਂਪੁਰਸ਼ 100–100 ਜਪੁਜੀ ਸਾਹਿਬ ਦਾ ਪਾਠ ਕਰਦੇ ਸਨ, ਭਾਵੇਂ ਤੁਰ ਕੇ ਕਰਨ ਭਾਵੇਂ ਬੈਠ ਕੇ ਕਰਨ, ਤਪੱਸਿਆ ਕਰਦੇ ਸਨ।

ਬਾਬਾ ਫਰੀਦ ਜੀ ਦੀ ਪ੍ਰਮੇਸ਼ਰ ਦੇ ਨਾਲ ਲਿਵ ਲੱਗੀ ਹੋਈ ਹੈ, ਆਪ ਖੜ੍ਹੇ ਨੇ। ਉਧਰੋਂ ਇਕ ਲੋਹਾਰ ਆ ਰਿਹਾ ਹੈ, ਘੜਾ ਸਿਰ ਤੇ ਰੱਖਿਆ ਹੋਇਆ ਹੈ, ਮੋਢੇ ਤੇ ਕੁਹਾੜਾ ਰੱਖਿਆ ਹੋਇਆ ਹੈ ਤੇ

ਅੱਖਾਂ ਮਲਦਾ ਤੁਰਿਆ ਆ ਰਿਹਾ ਹੈ, ਦਿਸਦਾ ਨਹੀਂ ਹੈ ਪੂਰੀ ਤਰ੍ਹਾਂ ਦੇ ਨਾਲ। ਬਾਬੇ ਫਰੀਦ ਨੂੰ ਦੇਖਿਆ ਕਿ ਕੁਝ ਖੜ੍ਹਾ ਹੈ ਹਨ੍ਹੇਰੇ ਵਿਚ, ਕੋਲ ਆਇਆ, ਕੁਹਾੜੇ ਦਾ ਪੀਨ (ਦਸਤਾ) ਮਾਰਿਆ ਇਹ ਦੇਖਣ ਵਾਸਤੇ ਕਿ ਜੇ ਲਕੜੀ ਸੁੱਕੀ ਹੋਈ ਤਾਂ ਵੱਢ ਲਵਾਂਗੇ ਤੇ ਜੇ ਗਿੱਲੀ ਹੋਈ ਤਾਂ ਛੱਡ ਦਿਆਂਗੇ। ਸੁੱਕੀ ਲਕੜੀ ਦੀ ਅਵਾਜ਼ ਆਇਆ ਕਰਦੀ ਹੈ, ਗਿੱਲੀ ਲਕੜੀ ਦੀ ਅਵਾਜ਼ ਹੋਰ ਤਰ੍ਹਾਂ ਦੀ ਹੁੰਦੀ ਹੈ। ਜਦੋਂ ਕੁਹਾੜੇ ਦਾ ਪੀਨ ਮਾਰਿਆ, ਬਾਬਾ ਫਰੀਦ ਜੀ ਆਪਣੀ ਲਿਵ ਵਿਚ ਖੜ੍ਹੇ ਸਨ ਤਾਂ ਦੋ ਕਦਮ ਅੱਗੇ ਵੱਲ ਨੂੰ ਹੋ ਗਏ ਤੇ ਬੜੀ ਮੁਸ਼ਕਲ ਨਾਲ ਆਪ ਸੰਭਲੇ। ਉਸ ਵੇਲੇ ਸਰਾਪ ਨਹੀਂ ਦਿੱਤਾ, ਬੁਰਾ ਨਹੀਂ ਕਿਹਾ, ਜਾਣ ਲਿਆ ਕਿ ਇਹ ਵੀ ਕੋਈ ਖੋਜ ਕਰਨ ਵਾਸਤੇ ਆਇਆ ਹੈ ਤੇ ਮੈਂ ਵੀ ਖੋਜ ਕਰ ਰਿਹਾ ਹਾਂ। ਮੇਰੀ ਖੋਜ ਹੋਰ ਹੈ, ਇਸ ਦੀ ਹੋਰ ਹੈ। ਉਸ ਵੇਲੇ ਆਪ ਨੇ ਇਸ ਤਰ੍ਹਾਂ ਫੁਰਮਾਨ ਕੀਤਾ –

*ਧਾਰਨਾ – ਕਿਤੇ ਮਾਰ ਨਾ ਗਵਾਈਂ ਮੇਰੇ ਵੀਰਨਾਂ,*
*ਤੈਨੂੰ ਭਾਲ ਕੋਲਿਆਂ ਦੀ –2, 2.*
*ਮੇਰੇ ਪਿਆਰੇ, ਤੈਨੂੰ ਭਾਲ ਕੋਲਿਆਂ ਦੀ –2, 2.*
*ਕਿਤੇ ਮਾਰ ਨਾ ਗਵਾਈਂ ਮੇਰੇ ਵੀਰਨਾ... –2.*

***ਕੰਧਿ ਕੁਹਾੜਾ ਸਿਰ ਘੜਾ ਵਣਿ ਕੈ ਸਰੁ ਲੋਹਾਰੁ॥***
***ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥*** *ਪੰਨਾ – 1380*

ਪ੍ਰੇਮੀਆਂ! ਕੋਈ ਨਾ, ਤੈਥੋਂ ਭੁਲੇਖੇ ਨਾਲ ਕੁਹਾੜਾ ਮਾਰ ਹੋ ਗਿਆ। ਜੇ ਕਿਤੇ ਸਿੱਧਾ ਮਾਰਦਾ ਤਾਂ ਫੇਰ ਮੇਰੀ ਤਲਾਸ਼ ਵਿਚਾਲੇ ਹੀ ਰਹਿ ਜਾਣੀ ਸੀ। ਤੈਨੂੰ ਵੀ ਤਲਾਸ਼ ਹੈ ਤੇ ਮੈਨੂੰ ਵੀ ਤਲਾਸ਼ ਹੈ। ਮੈਂ ਆਪਣੇ 'ਸਹੁ' ਦੀ ਤਲਾਸ਼ ਵਿਚ ਫਿਰ ਰਿਹਾ ਹਾਂ ਤੇ ਤੂੰ ਕੋਲਿਆਂ ਵਾਸਤੇ ਲਕੜੀ ਭਾਲਦਾ ਫਿਰਦਾ ਹੈਂ। ਸੋ ਆਪ ਨੇ ਐਨੀ ਘੋਰ ਤਪਸਿਆ ਕਰੀ। ਪ੍ਰਸ਼ਾਦਾ ਛਡ ਦਿਤਾ–

***ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥***
***ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥*** *ਪੰਨਾ – 1379*

ਕਦੇ–ਕਦੇ ਛਕਦੇ ਸੀ। ਇਨ੍ਹਾਂ ਦੇ ਜਿਹੜੇ ਦਾਦਾ ਗੁਰੂ ਸਨ, ਮੋਈਉਦੀਨ ਸੀ ਉਨ੍ਹਾਂ ਦਾ ਨਾਂ, ਉਹ ਛੇ ਦਿਨਾਂ ਬਾਅਦ ਪ੍ਰਸ਼ਾਦਾ ਛਕਿਆ ਕਰਦੇ ਸਨ, ਉਹ ਵੀ ਛੇ ਦਿਨਾਂ ਦਾ ਬਾਸਾ। ਅੱਜ ਲੈ ਆਂਦਾ, 6 ਦਿਨ ਰੱਖ ਛੱਡਣਾ, ਛੇਵੇਂ ਦਿਨ ਪਾਣੀ ਵਿਚ ਭਿਉਂ ਦੇਣਾ ਤੇ ਫੇਰ ਰਸ ਕਸ ਤੋਂ ਉਚੇ ਹੋ ਕੇ ਪ੍ਰਸ਼ਾਦਾ ਪਾਣੀ ਛਕਣਾ। ਇਹ ਨਹੀਂ ਕਿ ਉਹ ਪਹੁੰਚੇ ਹੋਏ ਨਹੀਂ ਸੀ, ਉਹ ਸਾਨੂੰ ਸਬਕ ਦੇ ਰਹੇ ਸੀ ਕਿ ਪ੍ਰਮੇਸ਼ਰ ਦੀ ਤਲਾਸ਼ ਵਿਚ ਸੁਸਤ ਨਹੀਂ ਹੋਣਾ। ਜਦੋਂ ਤੱਕ ਘੋਰ ਸੰਗ੍ਰਾਮ ਨਹੀਂ ਅਸੀਂ ਕਰਦੇ, ਉਦੋਂ ਤੱਕ ਕਿਸੇ ਨਤੀਜੇ ਤੱਕ ਨਹੀਂ ਪਹੁੰਚ ਸਕਦੇ। ਜੋ ਜੋ ਮਹਾਂਪੁਰਸ਼ਾਂ ਨੇ ਕਰਿਆ ਹੈ, ਉਨ੍ਹਾਂ ਨੂੰ ਪੜ੍ਹ ਸੁਣ ਕੇ ਹੈਰਾਨ ਹੋ ਜਾਈਦਾ ਹੈ ਕਿ ਅਸੀਂ ਤਾਂ ਪਾ–ਪਾਂਸਕ ਵੀ ਨਹੀਂ ਹਾਂ, ਪੜ੍ਹ ਵੀ ਨਹੀਂ ਸਕਦੇ ਉਨ੍ਹਾਂ ਦੀਆਂ ਕੀਤੀਆਂ ਹੋਈਆਂ ਕਰਨੀਆਂ ਨੂੰ, ਪਹੁੰਚਣਾ ਤਾਂ ਕੀ ਹੈ। ਅਸੀਂ ਤਾਂ ਐਨੇ ਸੁਖ–ਰਹਿਣੇ ਹੋ ਗਏ ਕਿ ਪਾਠ ਵਿਚ ਵੀ ਮਨ ਨਹੀਂ ਲਗਦਾ ਕਿਉਂਕਿ ਅੰਦਰ ਖੋਜ ਨਹੀਂ ਹੈ, ਅੰਦਰ ਜਗਿਆਸਾ ਨਹੀਂ ਹੈ, ਅੰਦਰ ਲਗਨ ਨਹੀਂ ਹੈ। ਲਗਨ ਨਾ ਹੋਣ ਕਰਕੇ ਸ਼ਿਕਾਇਤ ਹੁੰਦੀ ਹੈ ਕਿ ਮੈਨੂੰ ਨੀਂਦ ਆਉਂਦੀ ਹੈ ਕਿਉਂਕਿ ਸਾਡੀ ਰੁਚੀ ਨਹੀਂ ਹੈ। ਇਸ ਪਾਸੇ ਮੱਲੋ–ਮਲੀ ਲਾਏ ਜਾ ਰਹੇ ਹਾਂ। ਰੁਚੀ ਸਾਡੀ ਹੈ ਮਾਇਆ ਵਿਚ, ਪੈਸੇ ਵਿਚ। ਪੈਸੇ ਬਾਰੇ ਕਹਿ ਦਿਓ ਕਿ ਲੈ ਭਾਈ! ਇਕ ਵਜੇ ਅਸੀਂ ਇਥੇ ਰੁਪਈਏ ਖਿੰਡਾਇਆ ਕਰਾਂਗੇ, ਜਿੰਨੇ ਕੋਈ ਚੁਗਣੇ ਚਾਹੁੰਦਾ ਹੈ ਚੁਗ ਲਏ, ਅਸੀਂ ਨਹੀਂ ਮਨ੍ਹਾ ਕਰਨਾ। ਉਨ੍ਹਾਂ ਨੇ ਤਾਂ 24 ਘੰਟੇ ਹੀ ਨਹੀਂ ਹਟਣਾ, ਮਾੜਾ ਜਿਹਾ ਸੌਂ ਕੇ ਫੇਰ ਉਠ ਜਾਣਗੇ ਕਿਉਂਕਿ ਲਗਨ ਹੈ। ਇਵੇਂ ਜਿਵੇਂ ਜਿਹੜੇ ਬੰਦਗੀ ਵਾਲੇ ਨੇ, ਉਨ੍ਹਾਂ ਨੂੰ ਨਾਮ ਇਕੱਠਾ ਕਰਨ ਦੀ ਲਗਨ ਹੈ ਕਿ ਮੇਰਾ ਕੋਈ ਸੁਆਸ ਬਿਰਥਾ ਨਾ ਚਲਿਆ ਜਾਵੇ। ਮੈਂ ਐਨਾ ਨਾਮ ਧਨ ਇਕੱਠਾ ਕਰਾਂ ਕਿ ਮੈਂ ਹੇਠਾਂ ਨਾ ਰਹਿ ਜਾਵਾਂ, ਕਿਤੇ ਮੇਰਾ ਮਾਨਸ ਜਨਮ ਬਿਰਥਾ ਨਾ ਚਲਿਆ ਜਾਵੇ।

ਸੋ ਬਾਬੇ ਫਰੀਦ ਨੂੰ ਘੋਰ ਤਪੱਸਿਆ ਕਰਦੇ ਕਰਦੇ ਐਸੀ ਅਵਸਥਾ ਆ ਗਈ ਕਿ ਸਰੀਰ ਦਾ ਪਿੰਜਰਾ ਬਣ ਗਿਆ, ਮਾਸ ਸੁੱਕ ਗਿਆ। ਉਸ ਵੇਲੇ ਆਪ ਦੇ ਮਨ ਵਿਚ ਥੋੜ੍ਹਾ-ਜਿਹਾ ਏਸ ਤਰ੍ਹਾਂ ਦਾ ਖਿਆਲ ਆਉਂਦਾ ਹੈ ਕਿ ਹੇ ਪ੍ਰਭੂ! ਤਨ ਤਾਂ ਸੁੱਕ ਗਿਆ, ਲਹੂ ਵੀ ਮੁੱਕਦਾ ਜਾ ਰਿਹੈ ਤੇ ਕਿਤੇ ਐਸਾ ਨਾ ਹੋਵੇ ਕਿ ਮੈਨੂੰ ਪ੍ਰਮੇਸ਼ਰ ਨਾ ਮਿਲੇ। ਮੇਰੇ ਕਿਹੋ ਜਿਹੇ ਭਾਗ ਨੇ, ਆਪਣੇ ਭਾਗਾਂ ਨੂੰ ਕੋਸਦੇ ਹੋਏ ਇੰਜ ਫੁਰਮਾਨ ਕਰਦੇ ਨੇ-

***ਧਾਰਨਾ -*** ***ਤਨ ਸੁੱਕ ਕੇ ਹੱਡਾਂ ਦੀ ਮੁੱਠੀ ਹੋ ਗਿਆ,***
***ਅਜੇ ਵੀ ਨਾ ਰੱਬ ਬਹੁੜਿਆ -2, 2.***
***ਮੇਰੇ ਪਿਆਰੇ, ਅਜੇ ਵੀ ਨਾ ਰੱਬ ਬਹੁੜਿਆ -2, 2.***
***ਤਨ ਸੁੱਕ ਕੇ ਹੱਡਾਂ ਦੀ ਮੁੱਠੀ ਹੋ ਗਿਆ -2.***

***ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥***
***ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥*** ***ਪੰਨਾ - 1382***

ਅੰਦਰ ਸ਼ੌਕ ਹੈ ਕਿ ਜਦੋਂ ਤੱਕ ਪ੍ਰਮੇਸ਼ਰ ਨਹੀਂ ਮਿਲਦਾ ਤਦ ਤਕ -

***ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*** ***ਪੰਨਾ - 1096***

ਅੱਗੇ ਨੂੰ ਪੈਰ ਧਰਨਾ ਹੈ, ਪਿਛੇ ਨੂੰ ਨਹੀਂ ਮੁੜਨਾ।

***ਜੋਬਨ ਜਾਂਦੇ ਨਾ ਡਰਾਂ ਜੇ ਸਹੁ ਪ੍ਰੀਤ ਨ ਜਾਏ॥*** ***ਪੰਨਾ - 1379***

ਮੈਂ ਨਹੀਂ ਡਰਦਾ। ਚਲਿਆ ਜਾਵੇ ਜੇ ਜੋਬਨ ਜਾਂਦਾ ਹੈ ਪਰ ਮੈਨੂੰ ਮੇਰਾ ਪਿਆਰਾ ਮਿਲ ਜਾਵੇ। ਸੋ ਏਸ ਤਰ੍ਹਾਂ ਦੇ ਨਾਲ ਆਪ ਤਪੱਸਿਆ ਕਰਦੇ ਨੇ। ਇਕ ਐਸੀ ਅਵਸਥਾ ਵੀ ਫੁਰਮਾਨ ਹੈ ਬਾਣੀ ਵਿਚ -

***ਧਾਰਨਾ -*** ***ਓ ਕਾਗਾ, ਏਹ ਦੋਏ ਨੈਣਾਂ ਮੱਤ ਛੇੜਿਓ -2, 2.***
***ਮੈਨੂੰ ਪਿਰ ਦੇਖਣ ਦੀ ਆਸ -2, 2.***
***ਓ ਕਾਗਾ, ................. -2.***

***ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥***
***ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥*** ***ਪੰਨਾ - 1382***

ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਅੰਦਰ ਜਗਿਆਸੂ ਨੂੰ ਰਸਤਾ ਦੱਸਣ ਵਾਸਤੇ ਕਿ ਪ੍ਰੇਮੀਆਂ! ਐਵੇਂ ਹੀ ਨਾ ਸਮਝੀਂ, ਸੋਹਲ ਨਾ ਹੋ ਜਾਵੀਂ। ਅਸੀਂ ਕਿੰਨੇ ਸੋਹਲ ਹੋ ਗਏ, ਕਹਿੰਦੇ ਪੰਜ ਬਾਣੀਆਂ ਦਾ ਪਾਠ ਕਰੋ, ਬਹੁਤ ਹੈ ਤੁਹਾਡੇ ਵਾਸਤੇ। ਅਨੰਦ ਸਾਹਿਬ ਦੀਆਂ ਛੇ ਪਉੜੀਆਂ ਹੀ ਰੱਖ ਦਿੱਤੀਆਂ। ਏਸ ਤਰ੍ਹਾਂ ਕਹਿੰਦੇ ਨੇ ਜਿਵੇਂ ਕੈਪਸੂਲ ਲਈਦਾ ਹੈ। ਇਸੇ ਤਰ੍ਹਾਂ ਕੋਈ ਬਾਣੀ ਦਾ ਵੀ ਬਣਾ ਦਿਓ ਤੇ ਇਕ ਲੈ ਲਿਆ ਤੇ ਉਦੋਂ ਹੀ ਛੁਟਕਾਰਾ ਹੋ ਜਾਵੇ। ਏਸ ਤਰ੍ਹਾਂ ਤਾਂ ਨਹੀਂ ਪ੍ਰਮੇਸ਼ਰ ਮਿਲਦਾ ਸਾਧ ਸੰਗਤ ਜੀ! ਮਿਹਨਤਾਂ ਕਰਨੀਆਂ ਪੈਂਦੀਆਂ ਨੇ। ਜਿਹੜੇ ਮਿਹਨਤਾਂ ਕਰਦੇ ਨੇ -

***ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥***
***ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*** ***ਪੰਨਾ - 8***

ਉਨ੍ਹਾਂ ਦੇ ਮੁਖ ਉਜਲੇ ਹੋ ਜਾਂਦੇ ਹਨ। ਸੋ ਏਸ ਤਰ੍ਹਾਂ ਦੀਆਂ ਘਾਲਨਾਵਾਂ ਮਹਾਰਾਜ ਜੀ ਘਾਲ ਰਹੇ ਨੇ। ਉਹ ਪੂਰਨ ਨੇ, ਆਪ ਪ੍ਰਮੇਸ਼ਰ ਨੇ, ਸਾਹਮਣੇ ਗੱਲ ਹੋ ਚੁੱਕੀ ਹੈ, ਅਕਾਲ ਪੁਰਖ ਜੋ ਕਿਸੇ ਨੂੰ ਨਜ਼ਰ ਨਹੀਂ ਆਉਂਦਾ-

***ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥*** ***ਪੰਨਾ - 7***

ਉਹ ਗੁਰੂ ਨਾਨਕ ਸਾਹਿਬ ਦੇ ਸਾਹਮਣੇ ਸਾਂਗੋਪਾਂਗ ਹੋਏ ਗੱਲ ਕਰ ਰਹੇ ਨੇ ਕਿ ਹੇ ਨਾਨਕ! ਮੈਂ ਪਾਰਬ੍ਰਹਮ ਪ੍ਰਮੇਸ਼ਰ ਤੇ ਤੂੰ ਗੁਰੂ ਪ੍ਰਮੇਸ਼ਰ।

*ਭਾਗੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿ ਆਈ।*

***ਭਾਈ ਗੁਰਦਾਸ ਜੀ ਦੀ ਵਾਰ1/24***

ਸੋ ਤਪ ਤੇ ਤਪੱਸਿਆ ਨਿਰਾਰਥਕ ਨਹੀਂ ਹੁੰਦੇ। ਨਿਰਾਰਥਕ ਉਹ ਹੁੰਦਾ ਹੈ ਜਿਹੜਾ ਹਠ ਦੇ ਨਾਲ ਕੀਤਾ ਹੈ ਜਾਂ ਕਿਸੇ ਰਿੱਧੀ ਸਿਧੀ ਨੂੰ ਹਾਸਲ ਕਰਨ ਵਾਸਤੇ ਕੀਤਾ ਜਾਏ। ਜਿਹੜਾ ਪਿਆਰ ਵਿਚ ਆ ਕੇ, ਪਿਆਰੇ ਦੇ ਪਿਆਰ ਵਿਚ ਆ ਕੇ ਜਦੋਂ ਵੈਰਾਗ ਵਿਚ ਆਉਂਦੈ, ਉਦੋਂ ਬਹੁਤ ਐਸੀਆਂ ਗੱਲਾਂ ਹੋ ਜਾਂਦੀਆਂ ਨੇ। ਇਕ ਨਹੀਂ, ਸਾਰੇ ਮਹਾਂਪੁਰਸ਼ ਕਰਦੇ ਨੇ।

ਗੁਰੂ ਨਾਨਕ ਪਾਤਿਸ਼ਾਹ ਇਸ਼ਨਾਨ ਕਰਕੇ ਰਾਵੀ ਵਿਚ ਖੜ੍ਹ ਗਏ ਤੇ ਅੱਜ ਭਾਈ ਲਹਿਣਾ ਜੀ ਦੇ ਮਨ ਵਿਚ ਆਇਆ ਕਿ ਓ ਮਨਾ! ਤੂੰ ਕੰਢੇ ਬੈਠਾ ਰਹਿੰਦਾ ਹੈਂ ਤੇ ਤੇਰਾ ਪਿਆਰਾ ਠੰਡੇ ਪਾਣੀ ਵਿਚ ਖੜ੍ਹਾ ਹੈ, ਪਾਣੀ ਨੂੰ ਹੱਥ ਨਹੀਂ ਲਗਦਾ ਐਨਾ ਸੀਤ ਵਰਗਾ ਪਾਣੀ ਹੈ, ਉਪਰੋਂ ਹਵਾ ਐਨੀ ਠੰਡੀ ਚਲਦੀ ਹੈ ਤੇ ਤੂੰ ਕੰਢੇ ਬੈਠਾ ਹੈਂ? ਤੈਨੂੰ ਵੀ ਚਾਹੀਦਾ ਹੈ ਜਿਵੇਂ ਗੁਰੂ ਖੜ੍ਹਾ ਹੈ, ਤੂੰ ਵੀ ਉਸੇ ਤਰ੍ਹਾਂ ਖੜ੍ਹ। ਸੋ ਆਪ ਪਾਣੀ ਵਿਚ ਵੜ ਗਏ। ਥੋੜ੍ਹੀ ਦੇਰ ਤੋਂ ਬਾਅਦ ਬੇਹੋਸ਼ੀ ਆ ਗਈ ਤੇ ਮਹਾਰਾਜ ਜੀ ਨੇ ਇਕ ਦਮ ਆ ਕੇ ਬਾਹਰ ਕੱਢੇ, ਨਿੱਘ ਦਿੱਤਾ, ਸੁਰਜੀਤੀ ਦਿੱਤੀ ਤੇ ਉਸ ਵੇਲੇ ਕਹਿਣ ਲੱਗੇ, "ਪੁਰਖਾ! ਇਹ ਕੀ ਕਰਦਾ ਹੈਂ?"

ਕਹਿੰਦੇ, "ਪਾਤਿਸ਼ਾਹ! ਤੁਸੀਂ ਐਡੀਆਂ ਕਰੜੀਆਂ ਘਾਲਣਾ ਘਾਲਦੇ ਹੋ ਤੇ ਮੈਂ ਕੰਢੇ ਤੇ ਬੈਠਾ ਹਾਂ।"

ਕਹਿੰਦੇ, "ਪੁਰਖਾ! ਇਹ ਜਿਹੜੀਆਂ ਮੈਂ ਘਾਲਣਾ ਘਾਲਦਾ ਹਾਂ, ਮੈਂ ਇਹ ਆਪਣੇ ਲਈ ਨਹੀਂ ਘਾਲਦਾ, ਇਹ ਜੋ ਧਰਮ ਦਾ ਪੰਥ ਚਲਦਾ ਹੈ, ਉਨ੍ਹਾਂ ਵਾਸਤੇ ਰਸਤੇ, ਲੀਕਾਂ ਖਿੱਚ ਰਹੇ ਹਾਂ ਅਸੀਂ। ਕਿਉਂਕਿ ਕਲਜੁਗ ਦਾ ਸਮਾਂ ਹੈ, ਬੰਦਾ ਐਨਾ ਸੋਹਲ ਹੋ ਜਾਣਾ ਹੈ ਕਿ ਰਜਾਈ ਵਲ੍ਹੇਟ ਕੇ ਹੀ ਪਾਠ ਕਰਨਾ ਹੈ, ਉਸ ਦੇ ਵਿਚ ਊਂਘ ਆ ਜਾਣੀ ਹੈ, ਫੇਰ ਨੀਂਦ ਆ ਜਾਣੀ ਹੈ।"

ਪਹਿਲਾਂ ਤਾਂ ਰਜਾਈ ਛੱਡਣੀ ਹੀ ਨਹੀਂ, ਫੇਰ ਨਹਾਉਣ ਤੋਂ ਘਬਰਾਉਣਾ ਹੈ; ਤਤੀਕਸ਼ਾ ਕਿਵੇਂ ਕਰ ਲਵੇਗਾ? ਹੁਣ ਸਾਡਾ ਸਾਰਾ ਪ੍ਰਚਾਰ ਜੋ ਹੈ, ਅਸੀਂ ਕਹਿੰਦੇ ਹਾਂ ਕਿ ਮਹਾਰਾਜ ਜੀ ਨੇ ਹਠ ਯੋਗ ਨਹੀਂ ਦੱਸਿਆ। ਉਨ੍ਹਾਂ ਨੇ ਜਿਹੜਾ ਹਠ ਯੋਗ ਨਿਰਾਰਥਕ ਹੈ, ਉਸ ਨੂੰ ਬੰਦ ਕੀਤਾ ਹੈ, ਘਾਲਣਾ ਨੂੰ ਨਹੀਂ ਬੰਦ ਕਰਿਆ। ਹਠ ਯੋਗ ਦੇ ਵਿਚ ਬੀਬੀ ਪ੍ਰਸ਼ਾਦੇ ਲਾਹੁੰਦੀ ਹੈ - ਲੰਗਰ ਵਿਚ, ਜੇਠ ਦਾ ਮਹੀਨਾ ਹੈ, ਲੋਅ ਚੱਲ ਰਹੀ ਹੈ। ਕਿੰਨੀ ਗਰਮੀ ਹੈ। ਜੇ ਹਠ ਦੀ ਘਾਲਣਾ ਨਾ ਹੋਵੇ ਤਾਂ ਪ੍ਰਸ਼ਾਦਾ ਨਹੀਂ ਲਹਿ ਸਕਦਾ ਕਿ ਅਸੀਂ ਤਾਂ ਜੀ ਸਹਿਜ ਤਪ ਕਰਾਂਗੇ, ਲੰਗਰ ਵਿਚ ਪ੍ਰਸ਼ਾਦਾ ਨਹੀਂ ਅਸੀਂ ਲਾਹ ਸਕਦੇ। ਇਹ ਨਹੀਂ ਗੱਲ ਕਰੀ, ਔਖੀ ਤੋਂ ਔਖੀ ਸੇਵਾ ਸਿੱਖਾਂ ਨੇ ਕੀਤੀ ਹੈ।

ਸੋ ਮਹਾਰਾਜ ਜੀ ਕਹਿਣ ਲੱਗੇ, "ਪੁਰਖਾ! ਇਹ ਮੈਂ ਆਪਣੇ ਵਾਸਤੇ ਨਹੀਂ ਘਾਲਣਾ ਘਾਲਦਾ।" ਏਸ ਤਰ੍ਹਾਂ ਫੁਰਮਾਨ ਕਰਦੇ ਨੇ - ਪੜ੍ਹੋ ਪਿਆਰ ਨਾਲ -

***ਧਾਰਨਾ -*** ***ਸਿੱਖਾਂ ਲਈ ਘਾਲਦਾਂ,***
***ਘਾਲਾਂ ਇਹ ਕਰੜੀਆਂ ਪਿਆਰੇ -2, 2.***
***ਘਾਲਾਂ ਇਹ ਕਰੜੀਆਂ ਪਿਆਰੇ -2, 2.***
***ਸਿੱਖਾਂ ਲਈ ਘਾਲਦਾਂ,............ -2.***

ਸੋ ਏਸ ਦਾ ਸਾਰੇ ਇਤਿਹਾਸਾਂ ਵਿਚ ਜ਼ਿਕਰ ਹੈ ਕਿ ਗੁਰੂ ਨਾਨਕ ਪਾਤਿਸ਼ਾਹ ਨੇ ਬਹੁਤ ਕਰੜੀ ਘਾਲਣਾ ਸ਼ੁਰੂ ਕਰ ਦਿੱਤੀ। ਜਦੋਂ ਭਾਈ ਲਹਿਣਾ ਜੀ ਤੋਂ ਇਹ ਬਚਨ ਸੁਣੇ ਕਿ ਪਾਤਿਸ਼ਾਹ! ਆਪ ਪਾਣੀ ਵਿਚ ਖੜ੍ਹੇ ਹੋ, ਸੋ ਮੈਨੂੰ ਇਹ ਹੋਇਆ ਕਿ ਮੈਂ ਕੰਢੇ ਤੇ ਬੈਠਾ ਰਹਿੰਦਾ ਹਾਂ, ਮੈਂ ਵੀ ਪਾਣੀ ਵਿਚ ਖੜ੍ਹਾਂ। ਇਹ ਸੁਣ ਕੇ -

*ਸੁਨ ਬੋਲੇ ਸ੍ਰੀ ਪ੍ਰਭ ਕਿਰਪਾਲਾ॥*
*ਹਉ ਘਾਲਤ ਜੋ ਘਾਲ ਵਿਸਾਲਾ॥*
*ਅਨਿਕ ਪ੍ਰਕਾਰ ਜੋ ਤਪ ਕਰਨਾ॥*
*ਸਭ ਸਿਖਨ ਨਿਤ ਲਖੋ ਅਚਰਨਾ॥*

ਮੈਨੂੰ ਤਪ ਦੀ ਲੋੜ ਨਹੀਂ ਹੈ, ਮੈਂ ਤਾਂ ਆਉਣ ਵਾਲੇ ਸਿੱਖਾਂ ਨੂੰ ਦੱਸ ਰਿਹਾ ਹਾਂ ਕਿ 70 ਸਾਲ ਦੀ ਉਮਰ ਵਿਚ ਵੀ ਕਿੰਨੀ ਕਰੜੀ ਘਾਲ ਘਾਲੀ ਜਾ ਸਕਦੀ ਹੈ। ਗੁਰੂ ਅਮਰਦਾਸ ਜੀ ਨੇ 71 ਸਾਲ ਤੋਂ ਲੈ ਕੇ ਬਿਆਸੀਵੇਂ ਸਾਲ ਤੱਕ ਘਾਲਣਾ ਘਾਲ ਕੇ ਦਿਖਾਈ, ਇਕ ਸਕਿੰਟ ਵਾਸਤੇ ਨਹੀਂ ਸੁੱਤੇ ਐਨੇ ਸਾਲਾਂ ਵਿਚ, ਦਿਨ ਰਾਤ ਸੇਵਾ ਕਰਦੇ ਸੀ, ਕਿੱਡੀ ਪਦਵੀ ਪ੍ਰਾਪਤ ਕੀਤੀ। ਗੁਰੂ ਅੰਗਦ ਸਾਹਿਬ ਮਹਾਰਾਜ ਜੀ ਨੇ ਕਿੰਨੀਆਂ ਘਾਲਣਾ ਘਾਲੀਆਂ।

ਸੋ ਕਹਿੰਦੇ, "ਪੁਰਖਾ! ਮੈਂ ਇਹ ਸਿੱਖਾਂ ਵਾਸਤੇ ਘਾਲਦਾ ਹਾਂ। ਇਹ ਸੁਸਤ ਹੋ ਜਾਣਗੇ, ਕਲਜੁਗ ਦਾ ਜ਼ਮਾਨਾ ਆ ਜਾਣਾ ਹੈ, ਰਜ਼ਾਈ ਵਿਚ ਬੈਠੇ ਪਾਠ ਕਰ ਲਿਆ ਕਰਨਗੇ।" ਹੁਣ ਤਾਂ ਉਸ ਤੋਂ ਵੀ ਸੁਖਾਲਾ ਹੋ ਗਿਆ, ਟੇਪ ਲਾ ਦਿਓ, ਆਪ ਸੌਂ ਜਾਓ। ਜਿਥੇ ਕੁ ਜਾਗ ਆ ਗਈ, ਆ ਗਈ। ਪਾਠ ਹੋ ਗਿਆ, ਕੰਧਾਂ ਨੂੰ ਪਾਠ ਸੁਣਾਉਂਦੇ ਨੇ, ਹਿਰਦੇ ਨੂੰ ਪਾਠ ਨਹੀਂ ਸੁਣਾਉਂਦੇ। ਕਹਿੰਦੇ, ਐਸਾ ਸਮਾਂ ਆ ਜਾਣਾ ਹੈ ਕਿ ਕਿਸੇ ਨੇ ਉਠਣਾ ਨਹੀਂ ਹੈ। ਕਿਸੇ ਨੇ ਕਹਿਣਾ ਮੈਨੂੰ ਠੰਡ ਲਗਦੀ ਹੈ, ਕਿਸੇ ਨੇ ਕਹਿਣਾ ਮੈਨੂੰ ਜ਼ੁਕਾਮ ਹੋ ਜਾਂਦਾ ਹੈ। ਸਰੀਰ ਨਹੀਂ ਰਹਿਣੇ, ਪਰ ਘਾਲ ਤੋਂ ਬਗੈਰ ਪ੍ਰਾਪਤੀ ਨਹੀਂ ਹੋਣੀ ਕੋਈ। ਸੋ ਮੈਂ ਇਹ ਸਾਰੀਆਂ ਘਾਲਾਂ ਜਿੰਨੀਆਂ ਵੀ ਹਨ –

*ਅਨਿਕ ਪ੍ਰਕਾਰ ਜੋ ਤਪ ਕਰਨਾ।*
*ਸਭ ਸਿਖਨ ਨਿਤ ਲਖੋ ਅਚਰਨਾ॥*

ਇਹ ਸਭ ਸਿੱਖਾਂ ਦੇ ਵਾਸਤੇ ਅਸੀਂ ਕਰ ਰਹੇ ਹਾਂ।

*ਜੋ ਮੇਰੇ ਮਹਿ ਸਰਧਾ ਧਰਹੀ॥*
*ਮਨ ਕਰਿ ਸਬਦ ਕਮਾਵਨ ਕਰਹੀ॥*

ਜਿਹੜੇ ਮੇਰੇ ਵਿਚ ਵਿਸ਼ਵਾਸ ਕਰਨਗੇ ਤੇ ਸ਼ਰਧਾ ਦੇ ਨਾਲ ਸ਼ਬਦ ਦੀ ਅਰਾਧਨਾ ਕਰਨਗੇ, ਮਨ ਨੂੰ ਟਿਕਾ ਕੇ ਕਰਨਗੇ।

*ਨਾਨਕ ਪੰਥੀ ਜਿਨ ਕੇ ਨਾਮ॥*

ਜਿਨ੍ਹਾਂ ਨੂੰ ਨਾਨਕ ਪੰਥੀ ਕਹਿੰਦੇ ਹਾਂ। ਅਸੀਂ ਹੀ ਨਹੀਂ ਹਾਂ, ਸਾਰਾ ਹਿੰਦੋਸਤਾਨ ਪਿਆ ਹੈ, ਸਾਧ ਸੰਗਤ ਜੀ! ਅਸੀਂ ਤਾਂ ਇਥੇ ਹੀ ਰਹਿ ਗਏ। ਆਹੀ ਨਹੀਂ ਠੀਕ ਹੁੰਦੇ, ਪਿਓ ਠੀਕ ਹੋ ਜਾਂਦਾ ਹੈ, ਮੁੰਡਾ ਨਹੀਂ ਠੀਕ ਹੁੰਦਾ, ਮੁੰਡਾ ਠੀਕ ਹੋ ਜਾਂਦਾ ਹੈ, ਪੋਤਾ ਨਹੀਂ ਹੁੰਦਾ। ਏਧਰਲੇ ਪਾਸੇ ਜਾ ਨਹੀਂ ਸਕੇ। ਪਿਓ ਗਿਰ ਜਾਂਦਾ ਹੈ, ਸ਼ਰਾਬ ਪੀਣ ਲੱਗ ਜਾਂਦਾ ਹੈ। ਏਥੇ ਹੀ ਰੁਲ ਗਏ ਅਸੀਂ ਤਾਂ ਸਾਰੇ ਹੀ, ਬਾਹਰ ਕੀ ਦੇਣਾ ਸੀ। ਬਾਹਰ ਦੂਜੇ ਧਰਮ ਨੇ, ਇਸਾਈ ਨੇ, ਕਿਥੇ ਤੱਕ ਪਹੁੰਚ ਗਏ, ਸਾਰੀ ਦੁਨੀਆਂ ਨਾਲੋਂ ਜ਼ਿਆਦਾ ਇਸਾਈਅਤ ਫੈਲਾ ਦਿਤੀ ਕਿਉਂਕਿ ਇਕੱਲਾ-ਇਕੱਲਾ ਮਿਸ਼ਨਰੀ ਬਣਿਆ ਪਿਆ ਹੈ। ਅਸੀਂ ਮਿਸ਼ਨਰੀ ਨਹੀਂ ਬਣਦੇ। ਬਾਹਰ ਜਾਵਾਂਗੇ, ਫੇਰ ਉਨ੍ਹਾਂ ਨੂੰ ਸ਼ਰਾਬ ਪੀ ਕੇ ਦਿਖਾਵਾਂਗੇ ਕਿ ਸਾਡੇ ਮੁਕਾਬਲੇ ਤੇ ਕੋਈ ਨਹੀਂ ਪੀ ਸਕਦਾ, ਲੜ ਕੇ ਦਿਖਾਵਾਂਗੇ, ਝਗੜੇ ਕਰਕੇ ਦਿਖਾਵਾਂਗੇ।

ਸੋ ਸਿੱਖੀ ਤਾਂ ਐਡਾ ਵੱਡਾ ਆਦਰਸ਼ ਸੀ, ਅੱਜ ਸਾਰਾ ਹੀ ਸੰਸਾਰ ਸਿੱਖੀ ਵਿਚ ਆ ਜਾਣਾ ਸੀ ਕਿਉਂਕਿ ਇਹ ਸਾਰਿਆਂ ਦਾ ਸਾਂਝਾ ਧਰਮ ਹੈ। ਜਿਥੇ ਤੱਕ ਕੋਈ ਜਾਂਦਾ ਹੈ, ਉਥੇ ਤੱਕ ਮਹਾਰਾਜ ਜੀ ਕਹਿੰਦੇ ਚਲੋ! ਚਲੋ!! ਸ਼ਾਬਾਸ਼! ਉਸ ਤੋਂ ਅੱਗੇ ਰਸਤਾ ਖਿੱਚ ਦਿੱਤਾ ਮਹਾਰਾਜ ਜੀ ਨੇ, ਜਿਥੇ ਜਾ ਕੇ ਸਾਰੇ ਹੀ ਰੁਕ ਗਏ। ਆਰਤੀ ਜੇ ਮੰਦਰ ਵਿਚ ਜਾ ਕੇ ਰੋਕੀ ਗਈ ਤਾਂ ਮਹਾਰਾਜ ਜੀ ਨੇ ਆਰਤੀ ਨੂੰ ਤਾਂ ਬੁਰਾ ਨਹੀਂ ਕਿਹਾ। ਮਹਾਰਾਜ ਜੀ ਕਹਿੰਦੇ ਇਸ ਤੋਂ ਉਪਰ ਇਕ ਹੋਰ ਆਰਤੀ ਹੈ, ਉਹ ਕਰਨੀ

ਸਿਖ ਲਓ। ਸੋ ਇਸੇ ਤਰ੍ਹਾਂ ਇਸਲਾਮ ਵਿਚ ਨਮਾਜ਼ ਪੜ੍ਹਨ ਨੂੰ ਬੁਰਾ ਨਹੀਂ ਕਿਹਾ ਮਹਾਰਾਜ ਜੀ ਨੇ, ਪਰ ਉਨ੍ਹਾਂ ਨੇ ਕਿਹਾ ਕਿ ਨਮਾਜ਼ ਵਿਚ ਭਾਵ ਪੈਦਾ ਕਰ ਲਓ।

*ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥*
*ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ॥* *ਪੰਨਾ - 141*

ਨਮਾਜ਼ ਪੜ੍ਹ, ਪਰ ਧਿਆਨ ਨਾਲ ਪੜ੍ਹ, ਰੋਜ਼ੇ ਰੱਖ ਪਰ ਧਿਆਨ ਨਾਲ ਰੱਖ। ਕਿਸੇ ਕਰਮ ਨੂੰ ਮਾੜਾ ਨਹੀਂ ਕਿਹਾ। ਮਹਾਰਾਜ ਜੀ ਕਹਿੰਦੇ ਉਸ ਦੇ ਵਿਚ ਹੀ ਸਹੀ ਰਹਿ। ਜਨੇਊ ਪਾਉਂਦਾ ਹੈਂ ਤਾਂ ਉਸ ਨੂੰ ਕਹਿੰਦੇ ਕਿ 'ਸਤਿ' ਦਾ ਜਨੇਊ ਪਾ। ਸੋ ਏਸ ਤਰ੍ਹਾਂ ਦੇ ਨਾਲ ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਕਿ ਜਿਨ੍ਹਾਂ ਨੂੰ ਨਾਨਕ ਪੰਥੀ ਕਹਿੰਦੇ ਨੇ-

*ਨਾਨਕ ਪੰਥੀ ਜਿਨ ਕੇ ਨਾਮ॥ ਵਾਹਿਗੁਰੂ ਜਪ ਰਹਿਤ ਅਕਾਮ॥*
*ਜੋ ਜਮ ਕਉ ਨਹਿ ਦੇਖਨ ਪੇਹੈ॥ ਸੁਖ ਸੋ ਗਤਿ ਪ੍ਰਾਪਤ ਤਿਨ ਹ੍ਵੈ ਹੈ॥*

ਐਨਾ ਤਪ ਕਰਕੇ ਅਸੀਂ ਵੰਡ ਜਾਣਾ ਹੈ। ਦਾਨ ਕੀਤਾ ਸੀ 20 ਰੁਪਈਏ, ਲੰਗਰ ਚਲਾਇਆ ਸੀ। ਜਦੋਂ ਤੱਕ ਕਲਜੁਗ ਨੇ ਰਹਿਣਾ ਹੈ, ਗੁਰੂ ਨਾਨਕ ਸਾਹਿਬ ਦਾ ਲੰਗਰ ਬੰਦ ਨਹੀਂ ਹੋਣਾ, ਐਨਾ ਵਿਆਜ ਦਰਗਾਹ ਵਿਚੋਂ ਪੈ ਰਿਹਾ ਹੈ। ਲੰਗਰ ਦਾ ਤੋਟਾ (ਘਾਟਾ) ਉਥੇ ਆਉਂਦਾ ਹੈ ਜਿਥੇ ਹਿਸਾਬ ਸ਼ੁਰੂ ਹੋ ਜਾਵੇ ਕਿ ਕਿੰਨਾ ਆਟਾ ਆਇਆ ਹੈ, ਕਿੰਨੀ ਦਾਲ ਆਈ ਹੈ, ਕਿੰਨਾ ਘਿਓ ਆਇਆ ਹੈ, ਉਥੇ ਲੰਗਰ ਬੰਦ ਹੋ ਜਾਏਗਾ ਕਿਉਂਕਿ ਉਹ ਗੁਰੂ ਨਾਨਕ ਦਾ ਲੰਗਰ ਨਹੀਂ ਰਿਹਾ, ਉਹ ਕਮੇਟੀ ਦਾ ਲੰਗਰ ਬਣ ਗਿਆ। ਜਿਥੇ ਗੁਰੂ ਨਾਨਕ ਪਾਤਿਸ਼ਾਹ ਦਾ ਲੰਗਰ ਹੈ, ਉਹ ਅਟੁੱਟ ਚਲੇਗਾ।

*ਦੇਗ ਤੇਗ ਜਗ ਮੈ ਦੋਊ ਚਲੈ॥*
*ਰਾਖ ਆਪ ਮੁਹਿ ਅਉਰ ਨ ਦਲੈ॥* *(ਚੌਪਈ)*

ਦੇਗ ਤੇ ਤੇਗ ਦੇ ਦਿੱਤੀ। ਦੇਗ ਦੇ ਦਿੱਤੀ ਅੰਨ ਦੀ, ਤੇਗ ਦੇ ਦਿੱਤੀ ਨਾਮ ਦੀ। ਨਾਮ ਦੀ ਤੇਗ ਦੇ ਨਾਲ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ, ਬਖੀਲੀ ਸਾਰੇ ਅੰਦਰਲੇ ਦੁਸ਼ਮਣਾ ਦਾ ਖਾਤਮਾ ਕਰਨਾ ਹੈ ਹਰ ਵਕਤ -

*ਖਾਲਸਾ ਸੋ ਜੋ ਚੜੈ ਤਰੰਗ॥*
*ਖਾਲਸਾ ਸੋ ਜੋ ਕਰੈ ਨਿਤ ਜੰਗ॥*

ਜਿਹੜਾ ਹਰ ਵਕਤ ਨਾਮ ਦੀ ਤਰੰਗ (ਘੋੜੇ) ਦੇ ਉਤੇ ਸਵਾਰੀ ਕਰਦਾ ਹੈ, ਕਹਿੰਦੇ ਉਹ ਖਾਲਸਾ ਹੈ। ਜਿਹੜਾ ਹਰ ਵਕਤ ਜੰਗ ਕਰਦਾ ਹੈ - ਅੰਦਰਲੇ ਦੁਸ਼ਮਣਾਂ ਦੇ ਨਾਲ, ਉਹ ਖਾਲਸਾ ਹੈ।

ਈਸਾ ਜੀ ਨੇ ਆਪਣੇ ਜਾਣ ਸਮੇਂ ਬੇਅੰਤ ਕਸ਼ਟ ਸਹਿਆ। ਨਾਲ ਦੇ ਕਹਿੰਦੇ ਤੁਸੀਂ ਸਮਰੱਥ ਪੁਰਸ਼ ਹੋ, ਫੇਰ ਐਨਾ ਕਸ਼ਟ ਸਹਿ ਰਹੇ ਹੋ। ਉਹ ਕਹਿੰਦੇ, "ਮੈਂ ਆਪਣੀ ਉਮਤ ਦੇ ਪਾਪ ਲੈ ਕੇ ਜਾ ਰਿਹਾ ਹਾਂ।" ਇਕ ਜਾਣ ਕੇ ਕਰਨਗੇ, ਇਕ ਤੋਂ ਭੁਲ ਭੁਲੇਖੇ ਹੋ ਜਾਣਗੇ। ਮੈਂ ਉਹ ਸਾਰੇ ਪਾਪਾਂ ਦੀ ਸਜ਼ਾ ਆਪਣੇ ਸਰੀਰ ਤੇ ਕੱਟ ਕੇ ਜਾਣੀ ਹੈ।

ਸੋ ਗੁਰੂ ਨਾਨਕ ਪਾਤਿਸ਼ਾਹ ਕਹਿੰਦੇ, ਇਨ੍ਹਾਂ ਨੇ ਸੁਸਤ ਪੈ ਜਾਣਾ ਹੈ। ਇਨ੍ਹਾਂ ਵਾਸਤੇ ਅਸੀਂ 20 ਰੁਪਈਏ ਦਾਨ ਦੇ ਦਿਤੇ ਜਿਸਦੇ ਅੱਜ ਤੱਕ ਲੰਗਰ ਚੱਲ ਰਹੇ ਨੇ। ਤਪ ਕੀਤਾ ਤਾਕਿ ਸਾਡੇ ਵਰਗੇ, ਜਿਹੜੇ ਪੜ੍ਹਦੇ ਹੀ ਨਹੀਂ, ਤੇ ਫੇਲ੍ਹ ਹੀ ਹੁੰਦੇ ਨੇ, ਉਨ੍ਹਾਂ ਤੇ ਵੀ ਰਹਿਮਤ ਕਰ ਦਿੱਤੀ। ਮਰਦਾਨਾ ਤੇ ਗੁਰੂ ਨਾਨਕ ਪਾਤਿਸ਼ਾਹ ਜਾ ਰਹੇ ਨੇ ਕਿ ਜੰਗਲ ਮੁੱਕਣ ਵਿਚ ਨਹੀਂ ਆਉਂਦਾ। ਮਰਦਾਨਾ ਕਹਿੰਦਾ, "ਪਾਤਿਸ਼ਾਹ! ਐਡੇ ਵੱਡੇ ਘੋਰ ਵਣ ਦੇ ਵਿਚ ਜਾਂਦੇ ਹੋ। ਕਿੰਨੇ ਦਿਨ ਹੋ ਗਏ ਚਲਦਿਆਂ ਨੂੰ।"

ਕਹਿੰਦੇ, "ਤੈਨੂੰ ਪ੍ਰਸ਼ਾਦੇ ਦੀ ਤਾਂ ਨਹੀਂ ਔਖ ਆਈ? ਜੰਗਲਾਂ ਵਿਚ ਐਨੇ ਫਲ ਨੇ, ਤੂੰ ਖਾਈ ਜਾਹ।"

ਕਹਿੰਦਾ, "ਪਾਤਿਸ਼ਾਹ! ਐਨੇ ਗਹਿਬਰ ਵਣਾਂ ਦੇ ਵਿਚੋਂ ਆਪ ਜਾਂਦੇ ਹੋ, ਕੋਈ ਬਸਤੀ ਦਾ ਕੰਢਾ ਲੈ ਲਓ, ਉਥੋਂ ਦੀ ਹੋ ਲਓ।"

ਮਹਾਰਾਜ ਜੀ ਕਹਿੰਦੇ, "ਮਰਦਾਨਿਆਂ! ਵਣਾਂ ਨੂੰ ਮਾੜੇ ਨਾ ਕਹਿ। ਇਥੇ ਪ੍ਰਭੂ ਦੇ ਪਿਆਰੇ ਬੈਠ ਕੇ ਇਕ ਚਿਤ ਹੋ ਕੇ ਪ੍ਰਮੇਸ਼ਰ ਨਾਲ ਸੁਰਤੀ ਜੋੜ ਕੇ ਅਨੰਦ ਮਾਣਦੇ ਨੇ। ਵੱਡੇ-ਵੱਡੇ ਜਿੰਨੇ ਵੀ ਅੱਜ ਤੱਕ ਹੋਏ, ਸਾਰਿਆਂ ਨੇ ਵਣਾਂ 'ਚ ਜਾ ਕੇ ਤਕਲੀਫਾਂ ਸਹੀਆਂ ਨੇ, ਭਗਤੀਆਂ ਕੀਤੀਆਂ ਨੇ, ਇਕਾਂਤ ਬੈਠੇ ਨੇ, ਇਕਾਗਰ ਚਿੱਤ ਹੋ ਕੇ ਪ੍ਰਭੂ ਦੇ ਦਰਸ਼ਨ ਨੂੰ ਲੋਚਦੇ ਨੇ।" ਤੇ ਆਪ ਨੇ ਫੁਰਮਾਨ ਕੀਤਾ ਕਿ -

***ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥***
***ਜੋਗੀ ਜਤੀ ਜੁਗਤਿ ਮਹਿ ਰਹਤੇ ਕਰਿ ਕਰਿ ਭਗਵੇ ਭੇਖ ਭਏ॥***
***ਤਉ ਕਾਰਣਿ ਸਾਹਿਬਾ ਰੰਗਿ ਰਤੇ॥***
***ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਣੁ ਨ ਜਾਹੀ ਤੇਰੇ ਗੁਣ ਕੇਤੇ॥ ਪੰਨਾ - 358***

ਸਾਰੇ ਦਰਸ਼ਨ ਲੋਚਦੇ ਸੀ, ਇਉਂ ਪੜ੍ਹ ਲਓ -

***ਧਾਰਨਾ - ਦੁਖ ਭੁਖ ਤੇ ਪਿਆਸਾਂ ਸਹਿ ਕੇ,***
***ਦਰਸ਼ਨ ਤੇਰਾ ਲੋਚਣ ਮਾਲਕਾ -2, 2.***
***ਦਰਸ਼ਨ ਤੇਰਾ ਜੀ, ਲੋਚਣ ਮਾਲਕਾ -2, 2.***
***ਦੁਖ ਭੁਖ ਤੇ ਪਿਆਸਾਂ ਸਹਿ ਕੇ,....... -2.***

ਵੱਡੀਆਂ ਵੱਡੀਆਂ ਤਪਸਿਆਵਾਂ ਗੁਰੂ ਦਸ਼ਮੇਸ਼ ਪਿਤਾ ਲਿਖਦੇ ਨੇ ਕਿ -

***ਇਹ ਬਿਧਿ ਕਰਤ ਤਪਸਿਆ ਭਯੋ, ਦ੍ਵੈ ਤੇ ਏਕ ਰੂਪ ਹੋਇ ਗਯੋ॥***

ਤੇਰੇ ਪਿਆਰ ਵਿਚ ਰੱਤਿਆਂ ਹੋਇਆਂ ਨੇ ਇਹ ਕੰਮ ਕੀਤੇ।

***ਤੇਰੇ ਨਾਮ ਅਨੇਕਾ ਰੂਪ ਅਨੰਤਾ***
***ਕਹਣੁ ਨ ਜਾਹੀ ਤੇਰੇ ਗੁਣ ਕੇਤੇ॥***
***ਦਰ ਘਰ ਮਹਲਾ ਹਸਤੀ ਘੋੜੇ..........॥ ਪੰਨਾ - 358***

ਘਰ ਵੀ ਛੱਡ ਦਿੱਤੇ, ਹਾਥੀ, ਘੋੜੇ ਵੀ ਛੱਡ ਦਿੱਤੇ। ਭਰਥਰੀ ਹਰੀ, ਅਰਾਮ ਨਾਲ ਬੈਠਾ ਸੀ ਤਖਤ ਤੇ। ਜਦੋਂ ਪ੍ਰਮੇਸ਼ਰ ਦੇ ਮਿਲਣ ਦੀ ਲਾਲਸਾ ਜਾਗੀ, ਘਰ ਛੱਡ ਦਿੱਤਾ, ਜੰਗਲ ਵਿਚ ਚਲੇ ਗਏ, ਕਰਪਾਤੀ ਅਵਸਥਾ ਵਿਚ ਚਲੇ ਗਏ। ਕਰਪਾਤੀ ਇਹ ਹੁੰਦਾ ਹੈ ਕਿ ਜੇ ਕੋਈ ਦੇ ਗਿਆ ਤਾਂ ਖਾ ਲਿਆ, ਬਸਤ੍ਰ ਦੇ ਗਿਆ ਤਾਂ ਪਹਿਨ ਲਿਆ, ਨਹੀਂ ਤਾਂ ਦਿਗੰਬਰ ਹੀ (ਨੰਗੇ) ਤੁਰੇ ਫਿਰਦੇ ਨੇ। ਬਾਦਸ਼ਾਹ, ਰਾਜ ਦਾ ਮਾਲਕ, ਕਿੰਨਾ ਸੁਖ ਰਹਿਣਾ ਤੇ ਕਿਥੇ ਫਿਰ ਰਿਹਾ ਹੈ। ਪ੍ਰਮੇਸ਼ਰ ਦੇ ਵਾਸਤੇ ਰਾਜਾ ਗੋਪੀ ਚੰਦ ਨੇ ਪਦਮਣੀਆਂ ਰਾਣੀਆਂ ਛੱਡ ਦਿੱਤੀਆਂ।

ਇਬਰਾਹੀਮ ਆਦਮ ਅਫਗਾਨਿਸਤਾਨ ਦਾ ਬਲਖ ਬੁਖਾਰੇ ਦੇ ਰਹਿਣ ਵਾਲਾ ਸੀ। ਆਪ ਦੇ ਮਨ ਵਿਚ ਸ਼ੌਕ ਜਾਗਿਆ ਪ੍ਰਮੇਸ਼ਰ ਨੂੰ ਮਿਲਣ ਦਾ। ਕਿੰਨਾ ਸੁਖ ਰਹਿਣਾ ਸੀ, ਸਵਾ ਮਣ ਫੁੱਲ ਵਿਛਾ ਕੇ ਉਸ ਸੇਜ ਤੇ ਸੌਂਦਾ ਸੀ। ਇਸ ਦੀ ਮਾਲਣ ਦੇ ਮਨ ਵਿਚ ਰੋਜ਼ ਆਉਂਦਾ ਸੀ ਕਿ ਮੈਂ ਵੀ ਪਲੰਘ ਤੇ ਪੈ ਕੇ ਦੇਖਾਂ ਕਿ ਫੁੱਲਾਂ ਤੇ ਨੀਂਦ ਕਿਵੇਂ ਆਉਂਦੀ ਹੈ। ਉਹ ਪਲੰਘ ਤੇ ਫੁੱਲ ਵਿਛਾਉਣ ਤੋਂ ਬਾਅਦ ਉਤੇ ਪੈ ਗਈ ਤੇ ਪੈਂਦੀ ਨੂੰ ਹੀ ਨੀਂਦ ਆ ਗਈ। ਉਧਰੋਂ ਇਬਰਾਹੀਮ ਆ ਗਿਆ, ਉਸ ਨੇ ਦੇਖਿਆ ਕਿ ਮੇਰੇ ਪਲੰਘ ਤੇ ਸੁੱਤੀ ਪਈ ਹੈ। ਉਸ ਨੇ ਕੋਰੜਾ ਚੁੱਕ ਲਿਆ ਤੇ ਮਾਰਨਾ ਸ਼ੁਰੂ ਕਰ ਦਿੱਤਾ। ਉਹ ਚੀਕਾਂ ਮਾਰਦੀ ਹੈ, ਉਸ ਦੇ ਕੱਪੜੇ ਫੱਟ ਗਏ, ਖ਼ੂਨ ਜਾ ਰਿਹਾ ਹੈ ਸਰੀਰ ਵਿਚੋਂ। ਜਦੋਂ 8-10 ਕੋਰੜੇ ਮਾਰਨ ਤੋਂ ਬਾਅਦ, ਫੇਰ ਮਾਰਨ ਲਗਦਾ ਹੈ ਤਾਂ ਉਹ ਹਰ ਕੋਰੜੇ ਤੇ ਨਾਲੇ ਰੋ ਪੈਂਦੀ ਹੈ ਤੇ ਨਾਲੇ ਉਚੀ-ਉਚੀ ਹਸਦੀ ਹੈ। ਇਸ ਨੇ ਸੋਚਿਆ ਕਿ ਹਸਦੀ ਹੈ, ਇਹ ਵੀ ਕੋਈ ਕਾਰਨ ਹੈ। ਕੋਰੜਾ ਰੱਖ ਦਿੱਤਾ, ਕਹਿੰਦਾ, "ਮਾਲਣ! ਰੋਣ ਦਾ ਕਾਰਨ ਮੇਰੇ ਸਮਝ 'ਚ ਆ ਗਿਆ, ਹੱਸਣ ਦਾ ਨਹੀਂ ਆਇਆ।"

ਉਹ ਕਹਿੰਦੀ, "ਤੇਰਾ ਪੁੱਤਰ ਹੈ।"

ਕਹਿੰਦਾ, "ਠੀਕ ਹੈ ਮੇਰਾ ਪੁੱਤਰ ਹੈ ਪਰ ਐਸ ਵੇਲੇ ਮੈਂ ਤੇਰਾ ਪਤੀ ਨਹੀਂ ਹਾਂ, ਮੈਂ ਇਸ ਥਾਂ ਦਾ ਰਾਖਾ ਹਾਂ। ਮੈਂ ਆਪਣੀ ਡਿਊਟੀ ਦੇਣੀ ਹੈ। ਜਾਹ! ਕਿਤੋਂ ਪੈਸੇ ਲੈ ਕੇ ਆ, ਤਾਂ ਮੈਂ ਸਸਕਾਰ ਕਰਨ ਦੇਵਾਂਗਾ।"

ਸ਼ਾਮ ਹੋ ਗਈ, ਹੌਲੀ-ਹੌਲੀ ਰਾਤ ਹੋ ਗਈ, ਕਿਤੋਂ ਪੈਸਾ ਨਹੀਂ ਮਿਲਦਾ, ਕੱਫਣ ਨਹੀਂ ਮਿਲਦਾ। ਅੱਧੀ ਸਾੜ੍ਹੀ ਪਾੜ ਕੇ ਉਤੇ ਦੇ ਦਿੱਤੀ। ਬੱਚਾ ਅੱਗੇ ਪਿਆ ਹੈ, ਰੋਈ ਜਾ ਰਹੀ ਹੈ, ਰੋਂਦੀ-ਰੋਂਦੀ ਦੇ ਹੰਝੂ ਸੁੱਕ ਗਏ। ਹੁਣ ਚੁੱਪ ਕਰੀ ਹੋਈ ਪੱਥਰ ਬਣੀ ਬੈਠੀ ਹੈ। ਐਨੇ ਨੂੰ ਕੁਝ ਚੋਰ ਕੋਲੋਂ ਦੀ ਲੰਘੇ - ਡਾਕਾ ਮਾਰਨ ਵਾਲੇ। ਉਹ ਕਹਿਣ ਲੱਗੇ ਕਿ ਆਹ ਸ਼ਮਸ਼ਾਨ ਦੀ ਦੇਵੀ ਬੈਠੀ ਹੈ। ਚਲੋ ਇਸ ਦੇ ਗਲ ਵਿਚ ਵੀ ਇਕ ਹਾਰ ਪਾ ਚਲੀਏ। ਰਾਜੇ ਦੀ ਚੋਰੀ ਕਰੀ ਸੀ ਤੇ ਰਾਣੀ ਦਾ ਹਾਰ ਉਸ ਦੇ ਗਲ ਵਿਚ ਪਾ ਗਏ। ਉਹ ਤੁਰ ਗਏ, ਇਸ ਨੂੰ ਕੋਈ ਪਤਾ ਨਹੀਂ। ਏਧਰੋਂ ਸਿਪਾਹੀ ਲਭਦੇ ਹੋਏ ਆ ਗਏ। ਅੱਗੇ ਆ ਕੇ ਦੇਖਿਆ ਕਿ ਇਸ ਦੇ ਗਲ ਵਿਚ ਹਾਰ ਪਿਆ ਹੋਇਆ ਹੈ, ਉਨ੍ਹਾਂ ਨੇ ਫੜ ਲਈ। ਉਹ ਬਥੇਰਾ ਦਸਦੀ ਹੈ ਕਿ ਮੇਰਾ ਤਾਂ ਪੁੱਤਰ ਮਰਿਆ ਪਿਆ ਹੈ, ਮੈਨੂੰ ਤਾਂ ਕੋਈ ਪਤਾ ਨਹੀਂ ਕੌਣ ਹਾਰ ਮੇਰੇ ਗੱਲ ਵਿਚ ਪਾ ਗਿਆ, ਮੈਨੂੰ ਤਾਂ ਹੁਣ ਪਤਾ ਲੱਗਿਐ।

ਕਹਿੰਦੇ, "ਨਹੀਂ ਨਹੀਂ, ਤੂੰ ਚੋਰਾਂ ਨਾਲ ਰਲੀ ਹੋਈ ਹੈਂ। ਦੱਸ ਕਿਥੇ ਨੇ?" ਰਾਜੇ ਕੋਲ ਫੜ ਕੇ ਲੈ ਜਾਂਦੇ ਨੇ। ਰਾਜੇ ਨੇ ਕੋਈ ਗੱਲ ਨਹੀਂ ਸੁਣੀ।

ਕਹਿੰਦਾ, "ਇਸ ਨੂੰ ਹੁਣੇ ਕਤਲ ਕਰ ਦਿਓ।"

ਸ਼ਮਸ਼ਾਨ ਭੂਮੀ ਵਿਚ ਫੇਰ ਲੈ ਆਉਂਦੇ ਨੇ। ਹਰੀ ਚੰਦ ਦੀ ਡਿਊਟੀ ਲੱਗ ਗਈ ਕਤਲ ਕਰਨ ਦੀ। ਪਤਾ ਲੱਗ ਗਿਆ ਕਿ ਮੈਂ ਆਪਣੀ ਰਾਣੀ ਦਾ ਸਿਰ ਵੱਢਣਾ ਹੈ। ਇਕ ਪਾਸੇ ਡਿਊਟੀ ਹੈ, ਇਕ ਪਾਸੇ ਪਿਆਰ ਹੈ। ਇਕ ਪਾਸੇ 'ਸਤਿ' ਹੈ, ਇਕ ਪਾਸੇ ਮੋਹ ਹੈ। ਬਹੁਤ ਵੱਡੀ ਕਸਵੱਟੀ ਹੈ ਸਾਧ ਸੰਗਤ ਜੀ!

***ਧਾਰਨਾ - ਲੱਗ ਗਈ ਕਸਵੱਟੀ ਓ, ਸਹਿਣੀ ਹੈ ਬਹੁਤੀ ਔਖੀ -2, 2.***
***ਲੱਗ ਗਈ ਕਸਵੱਟੀ ਓ,........... -2.***

***ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥***
***ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥*** ***ਪੰਨਾ - 1366***

ਇਕ ਪਾਸੇ ਰਾਜਕੁਮਾਰ ਜਿਸ ਨੂੰ ਲਾਡ ਨਾਲ ਪਾਲਿਆ, ਜਿਸ ਨੂੰ ਦੇਖ-ਦੇਖ ਕੇ ਜੀਊਂਦਾ ਸੀ, ਇਕ ਸਕਿੰਟ ਵਾਸਤੇ ਅੱਖਾਂ ਤੋਂ ਓਹਲੇ ਕਰਨ ਲਈ ਤਿਆਰ ਨਹੀਂ ਸੀ, ਅੱਜ ਕੋਲ ਮਰਿਆ ਪਿਆ ਹੈ, ਸਸਕਾਰ ਦਾ ਕੋਈ ਪ੍ਰਬੰਧ ਨਹੀਂ ਹੋ ਰਿਹਾ। ਇਕ ਪਾਸੇ ਰਾਣੀ ਹੈ ਜੋ ਪਤੀਬ੍ਰਤਾ ਇਸਤਰੀ ਹੈ, ਐਨਾ ਪਿਆਰ ਸੀ ਕਿ ਕੋਈ ਦੁਫੇੜ ਨਹੀਂ ਸੀ ਪਾ ਸਕਦਾ, ਅੱਜ ਉਸ ਦੀ ਗਰਦਨ ਵੱਢਣੀ ਹੈ। ਰਾਜਾ ਆ ਗਿਆ, ਹੋਰ ਲੋਕ ਵੀ ਸਭ ਆ ਗਏ। ਹਰੀ ਚੰਦ ਦਾ ਮਾਲਕ ਸੀ ਜੋ ਕਾਲੂ, ਉਹ ਕਿਤੇ ਬਾਹਰ ਗਿਆ ਹੋਇਆ ਹੈ ਤੇ ਇਹ ਡਿਊਟੀ ਇਸ ਦੇ ਜੁੰਮੇ ਹੀ ਆ ਗਈ। ਉਸੇ ਤਰ੍ਹਾਂ ਮੈਲੇ ਕੱਪੜਿਆਂ ਵਿਚ ਰਾਣੀ ਨੂੰ ਫੜ ਕੇ ਲੈ ਆਏ। ਉਸ ਨੂੰ ਹੁਣ ਇਕ ਘੜੀ ਵਿਚ ਕਤਲ ਕਰ ਦੇਣਾ ਹੈ।

ਉਹ ਕਹਿੰਦਾ, "ਮਹਾਰਾਣੀ! ਮੈਂ ਇਸ ਵੇਲੇ ਤੇਰਾ ਪਤੀ ਨਹੀਂ ਹਾਂ। ਮੈਂ ਆਪਣੇ ਮਾਲਕ ਦਾ ਗੁਲਾਮ ਹਾਂ ਤੇ 'ਸਤਿ' ਦਾ ਸਵਾਲ ਹੈ। 'ਸਤਿ' ਤੇ ਚਾਹੇ ਸਾਰਿਆਂ ਦੀ ਜਾਨ ਚਲੀ ਜਾਏ ਤਾਂ ਵੀ ਸਤਿ ਕਾਇਮ ਰਹਿਣਾ ਚਾਹੀਦਾ ਹੈ, ਝੂਠ ਨਹੀਂ ਆਉਣਾ ਚਾਹੀਦਾ, ਦਿਖਾਵਾ ਨਹੀਂ ਆਉਣਾ ਚਾਹੀਦਾ।"

ਉਸ ਵੇਲੇ ਰਾਣੀ ਨੂੰ ਲਕੜੀ ਤੇ ਗਰਦਨ ਰੱਖਣ ਲਈ ਕਿਹਾ। ਉਹ ਝੁਕ ਗਈ ਤੇ ਗਰਦਨ ਰੱਖ ਲਈ ਤੇ ਹਰੀਚੰਦ ਨੇ ਪੂਰੇ ਜ਼ੋਰ ਨਾਲ ਮਾਰਨ ਵਾਸਤੇ ਤਲਵਾਰ ਉਲਾਰੀ। ਜਦੋਂ ਤਲਵਾਰ ਕੰਨ ਕੋਲੋਂ ਦੀ ਲੰਘ ਕੇ ਹੇਠਾਂ ਨੂੰ ਆਉਣ ਲੱਗੀ ਤਾਂ ਹੈਰਾਨ ਰਹਿ ਗਿਆ ਕਿ ਕਿਸੇ ਜਬਰਦਸਤ ਹੱਥ ਨੇ

ਪਿਛੋਂ ਤਲਵਾਰ ਫੜ ਲਈ, ਚਾਨਣਾ ਹੋ ਗਿਆ, ਸੰਖ ਵੱਜਣੇ ਸ਼ੁਰੂ ਹੋ ਗਏ, ਧੁਨਾਂ ਵੱਜਣ ਲੱਗ ਗਈਆਂ, ਜੈ-ਜੈਕਾਰ ਹੋਣ ਲੱਗ ਗਈ, ਫੁੱਲਾਂ ਦੀ ਵਰਖਾ ਹੋਣ ਲੱਗ ਗਈ। ਕੀ ਦੇਖਿਆ, ਭਗਵਾਨ ਦਰਸ਼ਨ ਦੇ ਰਹੇ ਨੇ। ਰਾਜੇ ਨੂੰ ਵੀ ਪਤਾ ਲੱਗਿਆ ਕਿ ਇਹ ਤਾਂ ਹਰੀਚੰਦ ਰਾਜਾ ਹੈ। ਹੈਰਾਨ ਹੋਇਆ ਕਿ ਹੈਂ! ਮੇਰੇ ਰਾਜ ਵਿਚ ਆ ਕੇ ਚੰਡਾਲ ਦੇ ਵਿਕਿਆ? ਉਸੇ ਵੇਲੇ ਇੰਦਰ ਤੇ ਵਿਸ਼ਵਾਮਿੱਤਰ ਆ ਗਏ, ਪਛਤਾਏ ਕਿ ਰਾਜਨ! ਅਸੀਂ ਤੈਨੂੰ ਬਹੁਤ ਤੰਗ ਕਰਿਆ, ਸਾਨੂੰ ਤੂੰ ਮਾਫ ਕਰ।

ਸੋ ਗੁਰੂ ਅੰਗਦ ਸਾਹਿਬ ਕਹਿਣ ਲੱਗੇ, "ਸਾਧ ਸੰਗਤ ਜੀ! ਤੁਸੀਂ ਅੱਜ ਹੀ ਗੁਰੂ ਨਾਨਕ ਪਾਤਿਸ਼ਾਹ ਤੋਂ ਦੂਰ ਹੋ ਗਏ - ਐਨੀ-ਕੁ ਗੱਲ ਦੇਖ ਕੇ ਹੀ? ਤੁਸੀਂ ਤਕੜੇ ਹੋਵੋ, ਪੁਰਾਣੇ ਬਜ਼ੁਰਗਾਂ ਦੇ ਇਤਿਹਾਸ ਯਾਦ ਕਰੋ। ਇਹ ਬਾਜੀ ਤਾਂ ਸਿਰ ਧੜ ਦੀ ਹੁੰਦੀ ਹੈ। ਗੁਰੂ ਦਾ ਪਿਆਰ ਆਸਾਨ ਨਹੀਂ ਹੋਇਆ ਕਰਦਾ, ਇਸ ਦੇ ਵਿਚ ਸਭ ਕੁਝ ਕੁਰਬਾਨ ਕਰਨਾ ਪੈਂਦਾ ਹੈ।"

ਇਕ ਰਾਜਾ ਸੀ ਜਿਸ ਦਾ ਸ਼ਿਵੀ ਨਾਂ ਸੀ। ਇਸ ਦੇ ਯੱਗਾਂ ਦੀ ਮਹਿਮਾ ਬਹੁਤ ਵਧ ਗਈ। ਯੱਗ ਸਵਰਗ ਲੋਕਾਂ ਵਿਚ ਪਹੁੰਚਾਉਂਦੇ ਨੇ। ਇੰਦਰ ਦੇ ਮਨ ਵਿਚ ਫੇਰ ਈਰਖਾ ਹੋ ਗਈ। ਉਹ ਕਹਿੰਦਾ ਕਿ ਇਸ ਦਾ ਸਤਿ ਤੋੜਨਾ ਚਾਹੀਦਾ ਹੈ ਕਿਉਂਕਿ ਇਸ ਦੀ ਮਹਿਮਾ ਬਹੁਤ ਵਧ ਰਹੀ ਹੈ। ਉਸ ਵੇਲੇ ਅਗਨ ਦੇਵਤਾ ਤੇ ਧਰਮਰਾਜ ਨੂੰ ਕਿਹਾ ਕਿ ਤੁਸੀਂ ਜਾ ਕੇ ਇਸ ਨੂੰ ਸਤਿ ਤੋਂ ਗਿਰਾਓ। ਉਸ ਵੇਲੇ ਅਗਨ ਦੇਵਤਾ ਬਾਜ ਬਣ ਗਿਆ ਤੇ ਧਰਮ ਰਾਜ ਕਬੂਤਰ ਬਣ ਗਿਆ। ਬਾਜ ਨੇ ਕਬੂਤਰ ਤੇ ਹਮਲਾ ਕਰਿਆ ਤੇ ਕਬੂਤਰ ਜਾ ਕੇ ਰਾਜੇ ਦੀ ਝੋਲੀ ਵਿਚ ਗਿਰ ਗਿਆ। ਰਾਜਾ ਕਹਿਣ ਲੱਗਿਆ, ਮੈਂ ਤੈਨੂੰ ਮਾਰਨਾ ਨਹੀਂ ਸਗੋਂ ਜੀਵਨ ਦਾਨ ਦਿੰਦਾ ਹਾਂ। ਏਨੇ ਨੂੰ ਬਾਜ ਆ ਗਿਆ। ਬਾਜ ਕਹਿੰਦਾ, "ਇਹ ਤਾਂ ਮੇਰੀ ਖੁਰਾਕ ਹੈ, ਤੂੰ ਇਸ ਨੂੰ ਜੀਵਨ ਦਾਨ ਦਿੰਦਾ ਹੈਂ।"

ਉਹ ਕਹਿੰਦਾ, "ਹੁਣ ਤਾਂ ਮੇਰਾ ਬਚਨ ਹੋ ਗਿਆ, ਤੈਨੂੰ ਮੈਂ ਏਨਾ ਹੀ ਮਾਸ ਹੋਰ ਦੇ ਦਿੰਦਾ ਹਾਂ ਕਿਸੇ ਜਾਨਵਰ ਦਾ।"

ਬਾਜ ਕਹਿੰਦਾ, "ਨਹੀਂ! ਜੇ ਮੈਨੂੰ ਮਾਸ ਦੇਣਾ ਹੈ ਤਾਂ ਆਪਣਾ ਦੇਹ।"

ਤੱਕੜੀ ਦੇ ਇਕ ਪਲੜੇ ਵਿਚ ਕਬੂਤਰ ਪਾ ਲਿਆ, ਦੂਜੇ ਵਿਚ ਰਾਜਾ ਮਾਸ ਕੱਟ ਕੇ ਪਾ ਰਿਹਾ ਹੈ, ਓਹ ਹਿਲਦਾ ਹੀ ਨਹੀਂ, ਪਾਸਕੂ ਵੀ ਨਹੀਂ ਬਣਿਆ। ਕਰਦੇ-ਕਰਦੇ ਇਕ ਲੱਤ ਕੱਟ ਕੇ ਪਾ ਦਿੱਤੀ ਪੂਰੀ, ਫੇਰ ਵੀ ਕੁਝ ਨਾ ਬਣਿਆ; ਬਾਂਹ ਕੱਟ ਦਿੱਤੀ, ਫੇਰ ਵੀ ਕੁਝ ਨਹੀਂ ਬਣਿਆ।

ਬਾਜ ਕਹਿੰਦਾ, "ਇਹ ਮਾਸ ਤਾਂ ਇਸ ਦੇ ਬਰਾਬਰ ਬਣਿਆ ਨਹੀਂ, ਤੂੰ ਪੂਰਾ ਤੋਲ।"

ਅਖੀਰ ਜਦੋਂ ਗਰਦਨ ਵੱਢਣ ਲੱਗਿਆ ਕਿ ਮੈਂ ਆਪਣਾ ਆਪ ਹੀ ਵੱਢ ਦਿਆਂ, ਤੂੰ ਸਾਰਾ ਹੀ ਲੈ ਲੈ, ਉਸੇ ਵੇਲੇ ਭਗਵਾਨ ਦੇ ਦਰਸ਼ਨ ਹੋਏ, ਦੇਵਤਿਆਂ ਦੇ ਦਰਸ਼ਨ ਹੋਏ।

ਸੋ ਗੁਰੂ ਅੰਗਦ ਦੇਵ ਮਹਾਰਾਜ ਜੀ ਕਹਿਣ ਲੱਗੇ, "ਦੇਖੋ! ਕਿੱਡੀਆਂ-ਕਿੱਡੀਆਂ ਕਸਵੱਟੀਆਂ ਵਿਚੋਂ ਲੰਘੇ ਨੇ ਤੇ ਤੁਸੀਂ ਹੁਣੇ ਡੋਲਣਾ ਸ਼ੁਰੂ ਕਰ ਦਿੱਤਾ। ਇਹ ਜੋ ਕਸਵੱਟੀਆਂ ਨੇ, ਇਹ ਕੋਈ ਛੋਟੀ ਚੀਜ਼ ਨਹੀਂ ਹੁੰਦੀ।" ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ -*** ***ਸਿਰ ਧੜ ਦੀ ਬਾਜੀ ਲਾ ਕੇ,***
***ਪਿਆਰੇ, ਪ੍ਰੇਮ ਕਮਾਈਦੈ -2, 2.***
***ਪ੍ਰੇਮ ਕਮਾਈਦੈ, ਪਿਆਰੇ ਪ੍ਰੇਮ ਕਮਾਈਦੈ -2, 2.***
***ਸਿਰ ਧੜ ਦੀ ਬਾਜੀ ਲਾ ਕੇ, .. -2.***

***ਜਉ ਤਉ ਪ੍ਰੇਮ ਖੇਲਣ ਕਾ ਚਾਉ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ॥***

*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *ਪੰਨਾ - 1412*

ਸੋ ਕਹਿਣ ਲੱਗੇ, "ਸਾਧ ਸੰਗਤ ਜੀ! ਸਿਰਾਂ ਦੀਆਂ ਬਾਜੀਆਂ ਲਾ ਕੇ ਪਿਆਰ ਪੂਰਾ ਨਿਭਿਆ ਕਰਦਾ ਹੈ। ਤੁਸੀਂ ਤਾਂ ਜਰਾ ਕੁ ਕੁਤਕੇ ਖਾ ਕੇ ਹੀ ਡਰ ਗਏ, ਗੁਰੂ ਸਾਹਿਬ ਦਾ ਸਰੂਪ ਦੇਖ ਕੇ ਹੀ ਡਰ ਗਏ।" ਸਾਧ ਸੰਗਤ ਜੀ! ਕੋਈ ਕੋਈ ਹੋਇਆ ਕਰਦਾ ਹੈ ਜਿਹੜਾ ਇਨ੍ਹਾਂ ਗੱਲਾਂ ਵਿਚੋਂ ਲੰਘ ਸਕਦਾ ਹੈ।

ਇਕ ਰਾਜਾ ਸੀ ਜਿਸ ਦਾ ਨਾਂ ਰੰਤੀ ਦੇਵ ਸੀ, ਰਘੁਵੰਸ਼ ਦਾ ਸੀ ਇਹ। ਸੰਕ੍ਰਿਤੀ ਰਾਜਾ ਸੀ ਜਿਸ ਦਾ ਇਹ ਪੁੱਤਰ ਸੀ। ਇਹ ਬਹੁਤ ਦਾਨੀ ਹੋਇਆ ਹੈ, ਬਹੁਤ ਦਾਨ ਕਰਦਾ ਸੀ। ਦਾਨ ਐਨਾ ਕਰਿਆ ਕਿ ਖਜ਼ਾਨੇ ਵੀ ਖਾਲੀ ਹੋ ਗਏ, ਕਿਸੇ ਨੂੰ ਵਾਪਸ ਨਹੀਂ ਸੀ ਕਰਦੇ। ਕੁਦਰਤੀ ਬਾਰਸ਼ਾਂ ਨਾ ਹੋਈਆਂ, ਕਾਲ ਪੈ ਗਿਆ ਤੇ ਇਹ ਰਾਜ ਛੱਡ ਕੇ ਚਲਿਆ ਗਿਆ। ਕਿਤੇ ਅੰਨ ਖਾਣ ਨੂੰ ਨਾ ਮਿਲੇ, 48 ਦਿਨ ਭੁੱਖੇ ਨੂੰ ਲੰਘ ਗਏ, ਨਾਲ ਰਾਣੀ ਤੇ ਰਾਜਕੁਮਾਰ ਹੈ, ਤਿੰਨੇ ਸਤਿ ਦੀ ਮੂਰਤੀ ਨੇ। ਭੁੱਖੇ ਨੇ ਤਿੰਨੇ ਹੀ, ਪ੍ਰਮੇਸ਼ਰ ਦਾ ਭਜਨ ਕਰੀ ਜਾਂਦੇ ਨੇ ਕਿ ਜੇ ਮਾਲਕ ਭੇਜੇਗਾ ਤਾਂ ਖਾ ਲਵਾਂਗੇ, ਕੋਈ ਗੱਲ ਨਹੀਂ, ਡੋਲੋ ਨਾ।

ਅੱਜ ਇਕ ਨਿਰਜਨ ਜੰਗਲ ਵਿਚ ਬੈਠੇ ਨੇ। ਅਚਾਨਕ ਕੀ ਦੇਖਦੇ ਨੇ, ਅਸਮਾਨ ਦੇ ਉਪਰੋਂ ਤਿੰਨ ਥਾਲ ਉੱਤਰੇ। ਇਕ ਰਾਜੇ ਅੱਗੇ ਆ ਗਿਆ, ਇਕ ਰਾਣੀ ਅੱਗੇ ਆ ਗਿਆ ਤੇ ਇਕ ਰਾਜ ਕੁਮਾਰ ਅੱਗੇ ਆ ਗਿਆ। ਉਸ ਵੇਲੇ ਇਨ੍ਹਾਂ ਨੇ ਨਮਸ਼ਕਾਰ ਕੀਤੀ। ਜੋ ਆਸਤਕ ਬੰਦੇ ਹੁੰਦੇ ਨੇ, ਇਹ ਮੂੰਹ ਵਿਚ ਗ੍ਰਾਹੀ ਪਾਉਣ ਤੋਂ ਪਹਿਲਾਂ, ਜਿਸ ਨੇ ਇਹ ਭੋਜਨ ਭੇਜਿਆ ਹੈ ਉਸ ਨੂੰ ਅਰਪਣ ਕਰਿਆ ਕਰਦੇ ਨੇ। ਅਸੀਂ ਵੀ ਇਸੇ ਤਰ੍ਹਾਂ ਕਰਦੇ ਹਾਂ। ਪ੍ਰਸ਼ਾਦਾ ਛਕਣ ਤੋਂ ਪਹਿਲਾਂ ਅਰਦਾਸ ਹੁੰਦੀ ਹੈ ਅੰਦਰ ਕਿ ਸੱਚੇ ਪਾਤਿਸ਼ਾਹ! ਮੇਰੇ ਵਰਗੇ ਜੀਵ ਨੂੰ ਵੀ ਤੂੰ ਪਾਲ ਰਿਹਾ ਹੈਂ, ਮੇਰੇ ਵਰਗੇ ਅਕ੍ਰਿਤਘਣ ਨੂੰ ਵੀ ਤੂੰ ਰੋਜ਼ੀ ਦੇ ਰਿਹਾ ਹੈਂ। ਪਾਤਿਸ਼ਾਹ! ਇਹ ਤੇਰਾ ਦਿੱਤਾ ਹੈ, ਤੂੰ ਪਰਵਾਨ ਕਰ, ਭੋਗ ਲਾ, ਚਾਹੇ ਦ੍ਰਿਸ਼ਟੀ ਭੋਗ ਲਾ। ਕਹਿੰਦੇ ਜਿਹੜਾ ਇਸ ਤਰ੍ਹਾਂ ਕਰੇ ਤੋਂ ਬਗੈਰ ਪ੍ਰਸ਼ਾਦ ਛਕਦਾ ਹੈ ਉਹ ਪਾਪ ਦਾ ਖਾਂਦਾ ਹੈ। ਹਮੇਸ਼ਾ ਪ੍ਰਸ਼ਾਦਾ ਛਕਣ ਤੋਂ ਪਹਿਲਾਂ ਗੁਰੂ ਨੂੰ ਅਰਪਣ ਕਰਨਾ ਚਾਹੀਦਾ ਹੈ। ਭੋਗ ਲਗਵਾਓ, ਬੇਨਤੀ ਕਰੋ। ਇਥੋਂ ਤੱਕ ਲਿਖਿਆ ਹੈ ਕਿ ਨਹੀਂ ਤਾਂ ਉਹ ਪਾਪ ਦੀ ਕਮਾਈ ਹੁੰਦੀ ਹੈ, ਬਿਸ਼ਟਾ ਦੇ ਸਮਾਨ ਹੁੰਦਾ ਹੈ ਜਿਹੜਾ ਬਿਨਾਂ ਅਰਦਾਸ ਕਰੇ ਛਕ ਲਵੇ ਪ੍ਰਸ਼ਾਦਾ।

ਸੋ ਉਹ ਸ਼ੁਕਰਗੁਜ਼ਾਰ ਹੋਏ। ਨੇਤਰ ਬੰਦ ਹੋ ਗਏ ਤੇਹਾਂ ਦੇ, ਕਿ ਹੇ ਪ੍ਰਭੂ! ਤੂੰ ਐਡਾ ਦਇਆਲੂ ਹੈਂ ਕਿ ਸਾਨੂੰ ਪ੍ਰਸ਼ਾਦੇ ਭੇਜ ਰਿਹਾ ਹੈਂ ਇਸ ਨਿਰਜਨ ਵਣ ਦੇ ਅੰਦਰ। ਜਦੋਂ ਨੇਤਰ ਖੋਲ੍ਹੇ ਤਾਂ ਕੀ ਦੇਖਦੇ ਨੇ, ਸਾਹਮਣੇ ਇਕ ਬ੍ਰਾਹਮਣ ਖੜ੍ਹਾ ਹੈ। ਦੁਹਾਈ ਪਾ ਰਿਹਾ ਹੈ ਕਿ ਰਾਜਨ! ਪ੍ਰਸ਼ਾਦਾ ਇਕੱਲੇ ਹੀ ਛਕ ਰਹੇ ਹੋ, ਮੈਨੂੰ ਵੀ ਛਕਾ ਦਿਓ, ਮੈਂ ਬੜਾ ਭੁੱਖਾ ਹਾਂ, ਮੈਨੂੰ ਜ਼ਰੂਰ ਛਕਾਓ। ਉਸੇ ਵੇਲੇ ਰਾਜੇ ਨੇ ਆਪਣਾ ਥਾਲ ਉਸ ਦੇ ਅੱਗੇ ਕਰ ਦਿੱਤਾ ਕਿ ਲੈ ਪ੍ਰੇਮੀਆਂ! ਅਸੀਂ ਇਨ੍ਹਾਂ ਦੋ ਥਾਲਾਂ ਦੇ ਨਾਲ ਗੁਜ਼ਾਰਾ ਕਰ ਲਵਾਂਗੇ, ਇਹ ਤੂੰ ਛਕ ਲੈ। ਉਹ ਸਾਰਾ ਹੀ ਛਕ ਗਿਆ। ਦੋ ਥਾਲਾਂ ਨੂੰ ਤਿੰਨਾਂ ਹਿਸਿਆਂ ਵਿਚ ਵੰਡ ਕੇ ਛਕਣ ਦਾ ਅਜੇ ਇਰਾਦਾ ਕਰਦੇ ਨੇ, ਅਜੇ ਗ੍ਰਾਹੀ ਮੂੰਹ ਵਿਚ ਨਹੀਂ ਪਾਈ, ਏਨੇ ਨੂੰ ਇਕ ਸ਼ੂਦਰ ਆ ਗਿਆ। ਆ ਕੇ ਦੁਹਾਈ ਪਾਈ ਕਿ ਮੈਂ 7 ਦਿਨਾਂ ਤੋਂ ਭੁੱਖਾ ਹਾਂ, ਮੈਨੂੰ ਕਿਧਰੇ ਅੰਨ ਨਹੀਂ ਮਿਲਿਆ ਖਾਣ ਨੂੰ। ਦੇਖਿਓ! ਮੈਨੂੰ ਨਾਲ ਰਲਾ ਲਓ ਖਾਣ ਨੂੰ। ਉਸੇ ਵੇਲੇ ਰਾਜੇ ਨੇ ਆਪਣਾ ਹਿੱਸਾ ਫੇਰ ਦੇ ਦਿੱਤਾ। ਕਹਿੰਦੇ, ਚਲੋ ਜਿਹੜਾ ਬਾਕੀ ਬਚ ਗਿਆ ਅਸੀਂ ਇਸ ਦੇ ਵਿਚੋਂ ਖਾ ਲਵਾਂਗੇ। ਉਸ ਤੋਂ ਬਾਅਦ ਇਕ ਬੰਦਾ ਫੇਰ ਆਇਆ ਤੇ ਕਹਿੰਦਾ, ਮੈਂ ਤੇ ਮੇਰਾ ਕੁੱਤਾ, ਅਸੀਂ ਕਈ ਦਿਨਾਂ ਦੇ ਭੁੱਖੇ ਹਾਂ ਰਾਜਨ! ਸਾਨੂੰ ਵੀ ਕੁਝ ਦੇਹ। ਉਸ ਨੇ ਰਾਣੀ ਵਾਲਾ ਥਾਲ ਉਸ ਦੇ ਅੱਗੇ ਕਰ ਦਿੱਤਾ। ਉਹ ਉਸ ਨੇ ਖਾ ਲਿਆ ਤੇ ਕਹਿੰਦਾ, ਮੈਂ ਕੁੱਤਿਆਂ ਨੂੰ ਕੀ ਦੇਵਾਂ? ਉਸ ਵੇਲੇ ਰਾਜ ਕੁਮਾਰ ਵਾਲਾ ਥਾਲ ਵੀ ਦੇ ਦਿੱਤਾ ਤੇ ਹੱਥ ਜੋੜ ਲਏ ਤੇ ਕਹਿੰਦੇ, "ਚਲੋ! ਆਪਾਂ ਪਾਣੀ ਪੀ ਲਵਾਂਗੇ।" ਜਦੋਂ ਜਲ ਪੀਣ ਲੱਗੇ, ਉਸੇ ਵੇਲੇ ਇਕ

ਬੰਦਾ ਆ ਗਿਆ, ਕਹਿੰਦਾ, "ਪਾਣੀ ਮੈਨੂੰ ਵੀ ਦਿਓ, ਮੈਂ ਬਹੁਤ ਪਿਆਸਾ ਹਾਂ, ਮੇਰੀ ਜਾਨ ਨਿਕਲਦੀ ਜਾਂਦੀ ਹੈ।" ਪਾਣੀ ਵੀ ਦੇ ਦਿੱਤਾ। ਰਾਜਾ ਸ਼ੁਕਰ ਕਰਦਾ ਹੈ, ਅਰਦਾਸ ਵਿਚ ਖੜ੍ਹਾ ਹੋ ਗਿਆ ਕਿ ਤੂੰ ਕਿੰਨਾ ਦਇਆਲੂ ਹੈਂ ਕਿ ਇਹੋ ਜਿਹੇ ਹਾਲਾਤ ਵਿਚ ਵੀ ਸਾਥੋਂ ਦਾਨ ਕਰਵਾ ਰਿਹਾ ਹੈਂ। ਐਨੀ ਗੱਲ ਕਹਿਣ ਦੀ ਦੇਰ ਸੀ, ਉਸੇ ਵੇਲੇ ਭਗਵਾਨ ਪ੍ਰਗਟ ਹੋ ਗਏ।

ਕਹਿੰਦੇ, "ਜਾਹ ਰਾਜਨ! ਤੇਰੇ ਤੇ ਅਸੀਂ ਬਹੁਤ ਪ੍ਰਸੰਨ ਹਾਂ।" ਸੋ ਐਸਾ ਕੋਈ-ਕੋਈ ਬੰਦਾ ਹੁੰਦਾ ਹੈ, ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਕੋਈ ਵਿਰਲੇ-ਵਿਰਲੇ ਬੰਦੇ,***
***ਸਹਿੰਦੇ ਤਾਓ ਕਸਵੱਟੀ ਦਾ -2, 2.***
***ਸਹਿੰਦੇ ਤਾਓ ਕਸਵੱਟੀ ਦਾ -4, 2.***
***ਕੋਈ ਵਿਰਲੇ ਵਿਰਲੇ ਬੰਦੇ,........... -2.***

***ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥*** ***ਪੰਨਾ - 1411***

ਬਹੁਤ ਘੱਟ ਬੰਦੇ ਨੇ। ਸਾਡਾ ਤਾਂ ਸਾਧ ਸੰਗਤ ਜੀ! ਜੇ ਵਿਚਾਰ ਕਰਨ ਲੱਗੀਏ ਤਾਂ ਕਿਤੇ ਵੀ ਨੰਬਰ ਨਹੀਂ ਆਉਂਦਾ, ਸਿਫਰ ਨੰਬਰ ਆਉਂਦਾ ਹੈ ਸਾਡਾ, ਕਸਵੱਟੀ ਤਾਂ ਇਕ ਪਾਸੇ ਰਹੀ। ਪ੍ਰਮੇਸ਼ਰ ਨੇ ਦਾਤਾਂ ਦਿੱਤੀਆਂ ਹੋਈਆਂ ਨੇ, ਸਾਰੀਆਂ ਦਾਤਾਂ ਪ੍ਰਮੇਸ਼ਰ ਤੋਂ ਮਿਲਦੀਆਂ ਨੇ ਪਰ ਜੇ ਇਕ ਵਾਪਸ ਲੈ ਲਏ ਤਾਂ ਅਸੀਂ ਚੀਕਦੇ ਹਾਂ, ਰੋਂਦੇ ਹਾਂ, ਓਲਾਂਭੇ ਦਿੰਦੇ ਹਾਂ। ਕੋਈ ਕਹਿੰਦਾ ਜੀ ਸਤਿਸੰਗ ਵਿਚ ਜਾਂਦਾ ਸੀ, ਇਸ ਦੇ ਨਾਲ ਐਸਾ ਨਹੀਂ ਸੀ ਹੋਣਾ ਚਾਹੀਦਾ; ਕੋਈ ਕੁਝ ਕਹਿੰਦਾ ਹੈ, ਕੋਈ ਕੁਝ ਕਹਿੰਦਾ ਹੈ-

***ਦਸ ਬਸਤੂ ਲੇ ਪਾਛੈ ਪਾਵੈ॥***
***ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥***
***ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥***
***ਤਉ ਮੂੜਾ ਕਹੁ ਕਹਾ ਕਰੇਇ॥*** ***ਪੰਨਾ - 268***

ਫੇਰ ਕਹਿੰਦੇ ਮੂੜ੍ਹਾ ਕੀ ਕਰੇ? ਸੋ ਕੋਈ ਵਿਰਲਾ-ਵਿਰਲਾ ਬੰਦਾ ਹੈ ਜਿਹੜਾ ਕਸਵੱਟੀ ਲੱਗੀ ਤੇ ਤਾਅ ਸਹਿ ਜਾਵੇ, ਸਾਰੇ ਨਹੀਂ ਸਹਿੰਦੇ।

ਇਕ ਰਾਜਾ ਹੋਇਆ ਹੈ ਦੁਆਪਰ ਯੁੱਗ ਦੇ ਅੰਦਰ। ਉਦੋਂ ਦੁਆਪਰ ਖਤਮ ਹੋ ਰਿਹਾ ਸੀ ਤੇ ਕਲਜੁਗ ਸ਼ੁਰੂ ਹੋ ਰਿਹਾ ਸੀ ਕਿਉਂਕਿ -

***ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥*** ***ਪੰਨਾ - 951***

ਬਜ਼ੁਰਗਾਂ ਦੀਆਂ ਕਹਾਣੀਆਂ ਸਾਨੂੰ ਵੀ ਰਾਹ ਦਿਖਾਉਂਦੀਆਂ ਨੇ। ਸਾਡੀ ਕਸਵੱਟੀ ਕਿੰਨੀ ਹੈ। ਜੇ ਸ਼ਰਾਬ ਦੀ ਹੀ ਕਸਵੱਟੀ ਲੱਗ ਜਾਵੇ; ਇਥੇ ਅੰਮ੍ਰਿਤ ਛਕਾਇਆ ਤਾਂ ਇਕ ਪ੍ਰੇਮੀ ਮੇਰੇ ਕੋਲ ਆਇਆ। ਕਹਿੰਦਾ, "ਜੀ! ਬੜਾ ਮੁਸ਼ਕਲ ਹੋ ਗਿਆ?"

ਮੈਂ ਕਿਹਾ, "ਕੀ ਹੋ ਗਿਆ?"

ਕਹਿੰਦਾ, "ਜਿਹੜਾ ਸੈਣੀ ਮਾਜਰੇ ਦਾ ਠੇਕਾ ਹੈ, ਉਹ ਸਾਨੂੰ ਲੰਘਣ ਨਹੀਂ ਦਿੰਦਾ।"

ਮੈਂ ਕਿਹਾ, "ਕਿਉਂ? ਠੇਕਾ ਤੁਹਾਡੇ ਰਾਹ ਵਿਚ ਸੜਕ ਤੇ ਖੜ੍ਹਦਾ ਹੈ?"

ਕਹਿੰਦਾ, "ਨਹੀਂ ਜੀ! ਉਹ ਠੇਕੇਦਾਰ ਬਾਂਹ ਕੱਢ ਲੈਂਦਾ ਹੈ ਬਾਹਰ ਤੇ ਸਾਨੂੰ ਹਾਕਾਂ ਮਾਰਦਾ ਹੈ। ਸ਼ਰਾਬ ਦੀ ਬੋਤਲ ਦਿਖਾ ਕੇ ਕਹਿੰਦਾ ਹੈ ਕਿ ਅੱਜ ਤੈਨੂੰ ਮੁਫਤ ਹੀ ਪਿਲਾਉਣੀ ਹੈ।"

ਮੈਂ ਕਿਹਾ, "ਫੇਰ।"

ਕਹਿੰਦਾ, "ਜੀ ਫੇਰ ਜੀਅ ਕਰ ਆਉਂਦਾ ਹੈ ਤੇ ਫੇਰ ਟੁੱਟ ਜਾਂਦੇ ਹਾਂ ਅਸੀਂ।"

ਆਹ ਸਾਡੀ ਹਾਲਤ ਹੈ। ਹੋਰ ਕਸਵੱਟੀਆਂ ਤਾਂ ਕੀ ਸਹਿਣੀਆਂ ਨੇ! ਨਿਤਨੇਮ ਨਹੀਂ ਕਰਨਾ, ਅੰਮ੍ਰਿਤ ਵੇਲੇ ਜਾਗਣਾ ਨਹੀਂ, ਉਠ ਕੇ ਇਸ਼ਨਾਨ ਨਹੀਂ ਕਰਨਾ, ਸੇਵਾ ਨਹੀਂ ਕਰਨੀ, ਗੁਰੂ ਘਰ ਨਹੀਂ ਆਉਣਾ; ਹੋਰ ਅਸੀਂ ਕੀ ਸਹਿ ਸਕਦੇ ਹਾਂ? ਬਾਕੀ ਗੱਲਾਂ ਤਾਂ ਬਹੁਤ ਵੱਡੀਆਂ ਜਮਾਤਾਂ ਦੀਆਂ ਨੇ। ਵੱਡੀਆਂ-ਵੱਡੀਆਂ ਕਸਵੱਟੀਆਂ ਸਹਿੰਦੇ ਆਏ ਨੇ।

ਇਕ ਰਾਜਾ ਸੀ ਜਿਸ ਦਾ ਨਾਂ ਮੋਰਧੁਜ ਸੀ। ਉਹ ਰਾਜਾ ਦੁਆਪਰ ਦੇ ਅੰਤ ਤੇ ਕਲਜੁਗ ਦੇ ਸ਼ੁਰੂ ਵਿਚ ਹੋਇਆ ਹੈ। ਜਿਸ ਵਕਤ ਮਹਾਂਭਾਰਤ ਦਾ ਯੁੱਧ ਹਟ ਗਿਆ ਉਸ ਵੇਲੇ ਪਾਂਡਵਾਂ ਨੇ ਰਾਜਸੂ ਯੱਗ ਕਰਨਾ ਸੀ। ਉਸ ਵਾਸਤੇ ਇਹ ਘੋੜਾ ਫੇਰ ਰਹੇ ਨੇ। ਦਿੱਲੀ ਤੋਂ ਘੋੜਾ ਸ਼ੁਰੂ ਹੋਇਆ, ਸਾਰੇ ਪਾਸੇ ਅਫਗਾਨਿਸਤਾਨ, ਕਰਾਚੀ ਵਲੋਂ ਹੋ ਕੇ ਰਾਜਸਥਾਨ ਦੇ ਰਾਜਿਆਂ ਦੇ ਰਾਜ ਵਿਚੋਂ ਦੀ ਹੋ ਕੇ ਚਲਦਾ-ਚਲਦਾ ਕੇਰਲਾ ਵਿਚ ਪਹੁੰਚ ਗਿਆ। ਉਥੇ ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਅਰਜੁਨ! ਇਸ ਰਾਜੇ ਨੂੰ ਜਿੱਤਣਾ ਸਭ ਤੋਂ ਔਖਾ ਹੈ।

ਕਹਿੰਦਾ, "ਮਹਾਰਾਜ! ਮੈਂ ਤਾਂ ਹੈਰਾਨ ਹਾਂ ਕਿ ਅੱਜ ਜਦੋਂ ਆਪਾਂ ਗਏ ਸੀ ਸੈਰ ਕਰਨ ਤਾਂ ਦੇਖਿਆ ਕਿ ਇਹ ਤਾਂ ਸਾਰਾ ਸ਼ਹਿਰ ਇਕੋ ਜਿਹਾ ਹੈ, ਇਕੋ ਜਿਹੇ ਘਰ ਨੇ, ਇਕੋ ਜਿਹੀ ਪੁਸ਼ਾਕ ਹੈ, ਇਕੋ ਜਿਹੀ ਖੁਰਾਕ ਹੈ। ਆਪਾਂ ਕਿਸ ਰਾਜੇ ਦੇ ਰਾਜ ਵਿਚ ਆ ਗਏ, ਐਸਾ ਭਲਾ ਰਾਜਾ ਕੌਣ ਹੈ ਜਿਥੇ ਛੋਟਾ ਵੱਡਾ ਹੀ ਨਹੀਂ ਹੈ?"

ਭਗਵਾਨ ਕਹਿੰਦੇ, "ਇਹ ਰਾਜ ਚੰਦਰ ਹੰਸ ਰਾਜੇ ਦਾ ਹੈ। ਚੰਦਰ ਹੰਸ ਬ੍ਰਹਮਗਿਆਨੀ ਹੈ ਤੇ ਨਿਰਗੁਣ ਦਾ ਉਪਾਸ਼ਕ ਹੈ। ਇਸ ਦੇ ਨਾਲ ਜੇ ਤੂੰ ਯੁੱਧ ਕੀਤਾ ਤਾਂ ਇਸ ਨੂੰ ਤੂੰ ਨਹੀਂ ਜਿੱਤ ਸਕਦਾ ਕਿਉਂਕਿ ਨਿਰਗੁਣ ਬ੍ਰਹਮ ਪੂਰੀਆਂ ਸ਼ਕਤੀਆਂ ਵਾਲਾ ਹੁੰਦਾ ਹੈ।"

ਕਹਿੰਦਾ, "ਮਹਾਰਾਜ! ਤੁਸੀਂ ਨਾਲ ਹੋ ਮੇਰੇ।"

ਕ੍ਰਿਸ਼ਨ ਮਹਾਰਾਜ ਕਹਿੰਦੇ, "ਨਾ, ਮੈਂ ਸਾਕਾਰ ਰੂਪ ਵਿਚ ਹਾਂ ਤੇ ਇਹ ਨਿਰਗੁਣ ਦਾ ਉਪਾਸ਼ਕ ਹੈ।"

ਕਹਿੰਦਾ, "ਫੇਰ ਕੀ ਕਰਿਆ ਜਾਵੇ, ਜੇ ਘੋੜਾ ਇਸ ਨੇ ਫੜ ਲਿਆ?"

ਕਹਿੰਦੇ, "ਫੜੇਗਾ ਇਹ ਜ਼ਰੂਰ।"

ਸੋ ਘੋੜਾ ਜਦੋਂ ਤੋਰਿਆ ਤਾਂ ਰਾਜੇ ਦੇ ਸਿਪਾਹੀਆਂ ਨੇ ਫੜ ਲਿਆ। ਰਾਜੇ ਚੰਦਰਹੰਸ ਨੂੰ ਖਬਰ ਦਿੱਤੀ ਤਾਂ ਉਹ ਆ ਗਿਆ। ਇਹ ਕਹਿੰਦੇ ਕਿ ਘੋੜਾ ਛੱਡ ਦਿਓ। ਉਹ ਕਹਿੰਦਾ, "ਨਾ! ਘੋੜਾ ਨਹੀਂ ਅਸੀਂ ਛੱਡਣਾ।"

ਕ੍ਰਿਸ਼ਨ ਮਹਾਰਾਜ ਅਰਜੁਨ ਨੂੰ ਕਹਿੰਦੇ, "ਯੁੱਧ ਨਾ ਕਰੀਂ ਕਿਸੇ ਵੀ ਕੀਮਤ ਤੇ ਇਸ ਦੇ ਨਾਲ। ਇਥੇ ਤੂੰ ਤੇ ਮੈਂ ਹਾਰ ਖਾ ਜਾਵਾਂਗੇ ਕਿਉਂਕਿ ਇਹ ਨਿਰਗੁਣ ਬ੍ਰਹਮ ਦਾ ਪੁਜਾਰੀ ਹੈ। ਮੇਰੇ ਨਿਰਗੁਣ ਸਰੂਪ ਨੂੰ ਮੰਨਦਾ ਹੈ ਇਹ। ਹਰੇਕ ਵਿਚ ਪ੍ਰਮੇਸ਼ਰ ਦੇਖਦਾ ਹੈ। ਸਾਰੀ ਰਿਆਇਆ, ਜਿਥੇ ਤੱਕ ਰਾਜ ਹੈ ਇਸ ਦਾ, ਕੋਈ ਵੀ ਗਰੀਬ ਨਹੀਂ ਹੈ, ਕੋਈ ਅਮੀਰ ਨਹੀਂ। ਇਕੋ ਜਿਹੇ ਕੱਪੜੇ ਨੇ, ਇਕੋ ਜਿਹਾ ਖਾਣਾ ਹੈ, ਇਕੋ ਜਿਹੀ ਜ਼ਮੀਨ, ਇਕੋ ਜਿਹਾ ਸਭ ਨੂੰ ਹੱਕ ਹੈ। ਇਹ ਆਪ ਵੀ ਉਨ੍ਹਾਂ ਵਾਂਗ ਹੀ ਰਹਿੰਦਾ ਹੈ। ਇਹ ਕੋਈ ਰਾਜਾ ਨਹੀਂ, ਨਾਂ ਦਾ ਹੀ ਰਾਜਾ ਹੈ। ਇਹ ਤਾਂ ਸਾਧੂ ਬ੍ਰਹਮਗਿਆਨੀ ਮਹਾਂਪੁਰਸ਼ ਹੈ।"

ਅਰਜੁਨ ਕਹਿੰਦਾ, "ਮਹਾਰਾਜ! ਫੇਰ ਲੰਘੀਏ ਕਿਵੇਂ?"

ਕਹਿੰਦੇ, "ਜਦੋਂ ਕੱਲ੍ਹ ਨੂੰ ਯੁੱਧ ਕਰਨ ਆਏਗਾ ਤਾਂ ਤੂੰ ਨਮਸ਼ਕਾਰ ਕਰੀਂ ਤੇ ਓਸ ਵੇਲੇ ਮੈਂ ਇਸ ਦੇ ਹਿਰਦੇ ਵਿਚ ਪ੍ਰਵੇਸ਼ ਕਰ ਜਾਵਾਂਗਾ।"

ਸੋ ਦੂਜੇ ਦਿਨ ਜਦੋਂ ਯੁੱਧ ਕਰਨ ਗਏ ਤਾਂ ਅਰਜੁਨ ਨੇ ਰਾਜੇ ਨੂੰ ਨਮਸ਼ਕਾਰ ਕੀਤੀ, ਇਸ ਨੇ ਵੀ ਕਰੀ ਤਾਂ ਏਨੇ ਨੂੰ ਕ੍ਰਿਸ਼ਨ ਮਹਾਰਾਜ ਜੀ ਦੀ ਪ੍ਰੇਰਨਾ ਨਾਲ ਉਹ ਕਹਿਣ ਲੱਗਿਆ, "ਠੀਕ ਹੈ ਅਰਜੁਨ! ਤੂੰ ਵੀ ਭਗਵਾਨ ਨੂੰ ਮੰਨਣ ਵਾਲਾ ਹੈਂ। ਦੱਸ ਕੀ ਚਾਹੁੰਦਾ ਹੈਂ?"

ਉਹ ਕਹਿੰਦਾ, "ਮੇਰਾ ਘੋੜਾ ਲੰਘਾਅ ਦਿਓ।"

ਕਹਿੰਦਾ, "ਜਾਹ! ਆਪਾਂ ਮਿੱਤਰ ਹੋਏ।" ਸੋ ਘੋੜਾ ਲੰਘਾਅ ਦਿੱਤਾ।

ਇਥੋਂ ਚਲਦਾ-ਚਲਦਾ ਘੋੜਾ ਜਦੋਂ ਮਣੀਪੁਰ ਵਿਚ ਗਿਆ ਤਾਂ ਉਥੇ ਮੋਰਧੁਜ ਰਾਜਾ ਵੀ ਅਸ਼੍ਵਮੇਧ ਯੱਗ ਕਰ ਰਿਹਾ ਸੀ ਤੇ ਉਸ ਦਾ ਜੋ ਪੁੱਤਰ ਸੀ ਉਸ ਦਾ ਨਾਂ ਤਾਮਰਕਵ ਸੀ। ਉਹ ਵੀ ਆਪਣੀਆਂ ਫੌਜਾਂ ਲਈ ਫਿਰਦਾ ਸੀ, ਦੋਹਾਂ ਦਾ ਹੀ ਟਾਕਰਾ ਹੋ ਗਿਆ। ਅਖੀਰ ਯੁੱਧ ਹੀ ਹੋਣਾ ਸੀ ਤੇ ਯੁੱਧ ਸ਼ੁਰੂ ਹੋ ਗਿਆ ਤੇ ਉਸ ਨੇ ਯੁੱਧ ਵਿਚ ਕ੍ਰਿਸ਼ਨ ਜੀ ਤੇ ਅਰਜੁਨ ਦੋਹਾਂ ਨੂੰ ਮੂਰਛਤ ਕਰ ਦਿੱਤਾ। ਜਦੋਂ ਉਸ ਨੇ ਆਪਣੇ ਪਿਤਾ ਨੂੰ ਜਾ ਕੇ ਦੱਸਿਆ ਕਿ ਏਸ ਤਰ੍ਹਾਂ ਦੇ ਨਾਲ ਹੋਇਆ ਤੇ ਘੋੜਾ ਮੈਂ ਲੈ ਆਇਆ ਹਾਂ।

ਉਹ ਕਹਿੰਦਾ, "ਤੂੰ ਤਾਂ ਬੜਾ ਮਾੜਾ ਕੰਮ ਕਰਿਆ। ਆਪਾਂ ਤਾਂ ਇਨ੍ਹਾਂ ਦੇ ਉਪਾਸ਼ਕ ਹਾਂ।"

ਪੁੱਤਰ ਕਹਿੰਦਾ, "ਠੀਕ ਹੈ! ਉਪਾਸ਼ਕ ਤਾਂ ਉਪਾਸ਼ਕ ਦੇ ਥਾਂ, ਪਰ ਇਹ ਤਾਂ ਯੁੱਧ ਵਿਚ ਵੰਗਾਰ ਰਹੇ ਸੀ। ਜਦੋਂ ਯੁੱਧ ਛਡਾਂਗੇ, ਉਦੋਂ ਉਪਾਸ਼ਕ ਬਣ ਜਾਵਾਂਗੇ।"

ਦੂਸਰੇ ਦਿਨ ਫੇਰ ਯੁੱਧ ਹੋਇਆ। ਕ੍ਰਿਸ਼ਨ ਮਹਾਰਾਜ, ਜਦੋਂ ਉਹ ਬਾਣ ਮਾਰਦਾ ਹੈ, ਤਾਂ ਚਾਰ ਵਾਰੀ ਵਾਹ-ਵਾਹ ਕਹਿੰਦੇ ਨੇ।

ਅਰਜੁਨ ਕਹਿੰਦਾ, "ਮਹਾਰਾਜ! ਬੜੀ ਪ੍ਰਸੰਸਾ ਕਰਨ ਲੱਗੇ ਹੋ।"

ਕਹਿੰਦੇ, "ਅਰਜੁਨ! ਪ੍ਰਸੰਸਾ ਕਰਾਂ ਨਾ? ਮੈਂ ਤੇਰੇ ਰੱਥ ਤੇ ਤ੍ਰਿਲੋਕੀ ਦਾ ਭਾਰ ਦੇ ਕੇ ਬੈਠਾ ਹਾਂ। ਪਰ ਜਦੋਂ ਉਸ ਦਾ ਬਾਣ ਲਗਦਾ ਹੈ ਤਾਂ ਤੇਰਾ ਰਥ ਪਿਛੇ ਹਟ ਜਾਂਦਾ ਹੈ। ਉਸ ਦੇ ਅੰਦਰ ਬਹੁਤ ਸ਼ਕਤੀ ਹੈ। ਇਸ ਕਰਕੇ ਮੈਂ ਉਸ ਦੀ ਪ੍ਰਸੰਸਾ ਕਰਦਾ ਹਾਂ।"

ਦੂਜੇ ਦਿਨ ਇਨ੍ਹਾਂ ਨੇ ਬ੍ਰਾਹਮਣ ਦਾ ਭੇਸ ਬਣਾ ਲਿਆ ਤੇ ਰਾਜੇ ਦੇ ਕੋਲ ਚਲੇ ਗਏ। ਰਾਜਾ ਦਾਨ ਕਰ ਰਿਹਾ ਸੀ, ਉਸ ਨੇ ਦੇਖਿਆ ਕਿ ਬ੍ਰਾਹਮਣ ਨੇ।

ਕਹਿਣ ਲੱਗਿਆ, "ਕੀ ਚਾਹੁੰਦੇ ਹੋ? ਦੱਸੋ ਮੈਨੂੰ।"

ਕਹਿੰਦੇ, "ਰਾਜਨ! ਅਸੀਂ ਦੋਵੇਂ ਤੇਰੇ ਕੋਲ ਆ ਰਹੇ ਸੀ। ਇਹ ਮੇਰਾ ਚੇਲਾ ਹੈ ਤੇ ਮੈਂ ਬ੍ਰਾਹਮਣ ਹਾਂ। ਰਸਤੇ ਵਿਚ ਸਾਨੂੰ ਸ਼ੇਰ ਮਿਲਿਆ। ਅਸੀਂ ਕਿਹਾ ਕਿ ਅਸੀਂ ਰਾਜੇ ਕੋਲ ਜਾ ਆਈਏ ਤੇ ਸਾਨੂੰ ਤੂੰ ਛੱਡ ਦੇ। ਅਸੀਂ ਬਚਨ ਦਿੰਦੇ ਹਾਂ, ਤੈਨੂੰ ਮਾਸ ਦੇਵਾਂਗੇ ਮਨੁੱਖ ਦਾ। ਸੋ ਆਹ ਸ਼ੇਰ ਸਾਡੇ ਨਾਲ ਹੈ, ਸਾਨੂੰ ਮਾਸ ਚਾਹੀਦਾ ਹੈ।"

ਉਹ ਕਹਿੰਦਾ, "ਕੋਈ ਨਾ, ਮਨੁੱਖ ਦਾ ਮਾਸ ਦੇ ਦਿੰਦੇ ਹਾਂ, ਕੋਈ ਵੱਡੀ ਬਾਤ ਨਹੀਂ ਹੈ।"

ਕਹਿੰਦੇ, "ਮਨੁੱਖ ਦਾ ਮਾਸ ਨਹੀਂ ਲੈਣਾ, ਅਸੀਂ ਰਾਜਕੁਮਾਰ ਦਾ ਮਾਸ ਲੈਣਾ ਹੈ।"

ਉਦੋਂ ਰਾਜੇ ਸਤਿਵਾਦੀ ਹੋਇਆ ਕਰਦੇ ਸੀ। ਬਚਨ ਕਰ ਬੈਠਿਆ ਤੇ ਕਹਿੰਦਾ ਕਿ ਦੱਸੋ ਕਿਵੇਂ ਲੈਣਾ ਹੈ?

ਕਹਿੰਦੇ, "ਰਾਜਕੁਮਾਰ ਦੇ ਸਰੀਰ ਦਾ ਅੱਧਾ ਹਿੱਸਾ ਲੈਣਾ ਹੈ। ਰਾਣੀ ਇਕ ਪਾਸੇ ਲੱਗੇ, ਦੂਜੇ ਪਾਸੇ ਰਾਜਾ ਲੱਗੇ ਤੇ ਅੱਧਾ ਹਿੱਸਾ ਚੀਰ ਕੇ ਲੈਣਾ ਹੈ।"

ਜਦੋਂ ਸਿਰ ਤੇ ਆਰਾ ਰੱਖਿਆ, ਚੀਰਿਆ ਉਨ੍ਹਾਂ ਨੇ ਥੋੜ੍ਹਾ ਜਿਹਾ ਤਾਂ ਉਸ ਵੇਲੇ ਰਾਜਕੁਮਾਰ ਦੀ ਖੱਬੀ ਅੱਖ ਦੇ ਅੰਦਰ ਪਾਣੀ ਆ ਗਿਆ। ਉਸੇ ਵੇਲੇ ਉਹ ਬਿਗੜ ਗਏ।

ਕਹਿੰਦੇ, "ਤੂੰ ਤਾਂ ਤਮੋ-ਗੁਣੀ ਦਾਨ ਦੇ ਰਿਹਾ ਹੈਂ। ਅਸੀਂ ਤਮੋਗੁਣੀ ਦਾਨ ਨਹੀਂ ਲੈਣਾ, ਸਤੋਗੁਣੀ ਲੈਣਾ ਹੈ।"

ਜਿਹੜਾ ਆਦਮੀ ਖਿਝ ਕੇ ਦਾਨ ਦੇਵੇ, ਦੁੱਖ ਨਾਲ ਦੇਵੇ, ਬੁਰਾ ਮੰਨੇ, ਨਿੰਦਿਆ ਕਰੇ, ਉਹ ਤਮੋਗੁਣੀ ਦਾਨ ਪਾਪ ਦਾ ਕਾਰਨ ਹੋਇਆ ਕਰਦਾ ਹੈ - ਲੈਣ ਵਾਲੇ ਨੂੰ ਵੀ ਪਾਪ, ਦੇਣ ਵਾਲੇ ਨੂੰ ਵੀ ਪਾਪ। ਰਾਜਕੁਮਾਰ ਕਹਿੰਦਾ, "ਮੈਂ ਇਸ ਕਰਕੇ ਨਹੀਂ ਰੋਂਦਾ। ਤੁਸੀਂ ਮੈਥੋਂ ਕਾਰਨ ਤਾਂ ਪੁਛੋ?"

ਕਹਿੰਦੇ, "ਕੀ ਕਾਰਨ ਹੈ?"

ਕਹਿੰਦਾ, "ਮੇਰੀ ਅੱਖ ਵਿਚ ਇਸ ਕਰਕੇ ਪਾਣੀ ਆਇਆ ਹੈ - ਖੱਬੀ ਵਿਚ ਕਿ ਸੱਜਾ ਪਾਸਾ ਤਾਂ ਤੁਸੀਂ ਸ਼ੇਰ ਨੂੰ ਖੁਆ ਦੇਣਾ ਹੈ ਪਰ ਖੱਬਾ ਪਾਸਾ ਐਵੇਂ ਹੀ ਗਿਆ, ਕਿਸੇ ਲੇਖੇ ਨਾ ਆਇਆ ਮੇਰਾ ਸਰੀਰ।" ਜਦੋਂ ਐਡੀ ਵੱਡੀ ਦ੍ਰਿੜ੍ਹਤਾ ਦੇਖੀ, ਓਸੇ ਵੇਲੇ ਭਗਵਾਨ ਦੇ ਦਰਸ਼ਨ ਹੋਏ, ਸਰੀਰ ਸਹੀ ਕਰ ਦਿੱਤਾ।

ਸੋ ਗੁਰੂ ਅੰਗਦ ਸਾਹਿਬ ਕਹਿਣ ਲੱਗੇ ਕਿ ਪ੍ਰੇਮੀਓਂ! ਦੇਖੋ ਕਿੱਡੇ ਵੱਡੇ-ਵੱਡੇ ਹੋਏ ਨੇ ਤੇ ਤੁਸੀਂ ਤਾਂ ਹੁਣੇ ਹੀ ਡੋਲ ਗਏ ਕੁਤਕੇ ਖਾ ਕੇ, ਗੁਰੂ ਸਾਹਿਬ ਦਾ ਸਰੂਪ ਦੇਖ ਕੇ। ਪਰ ਇਸ ਦੇ ਵਿਚ ਪੱਕਾ ਨਿਹਚਾ ਹੋਵੇ, ਗੁਰੂ ਦੀ ਹੋਵੇ ਕਿਰਪਾ, ਫੇਰ ਤਾਂ ਲੰਘ ਜਾਂਦਾ ਹੈ। ਜਿਹੜੇ ਦੂਸਰੇ ਨੇ ਉਹ ਨਹੀਂ ਲੰਘਦੇ।

***ਧਾਰਨਾ - ਕੱਚੇ ਝੜ ਜਾਂਦੇ ਨੇ, ਸਹਿਣੀ ਕਸਵੱਟੀ ਔਖੀ -2, 2.***
***ਸਹਿਣੀ ਕਸਵੱਟੀ ਔਖੀ -2, 2.***
***ਕੱਚੇ ਝੜ ਜਾਂਦੇ ਨੇ, ................ -2.***

***ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ਹੀ ਸਿਞਾਤਾ ਸਾਈ॥***
***ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥ ਪੰਨਾ - 1425***

ਪੱਕਾ ਹੀ ਲੰਘਦਾ ਹੈ, ਕੱਚਾ ਨਹੀਂ ਲੰਘ ਸਕਦਾ। ਜੇ ਇਹ ਕਹੇ ਕਿ ਮੈਂ ਲੰਘ ਜਾਵਾਂਗਾ, ਨਾ ਸਾਧ ਸੰਗਤ ਜੀ! ਇਹ ਕਿਸੇ ਚੀਜ਼ ਦੀ ਕਸਵੱਟੀ ਲੱਗ ਜਾਵੇ, ਫੇਰ ਕੱਚੇ ਪੱਕੇ ਹੋਣ ਦਾ ਪਤਾ ਲਗਦਾ ਹੈ।

ਗੁਰੂ ਦਸਵੇਂ ਪਾਤਿਸ਼ਾਹ ਮਹਾਰਾਜ, ਆਪ ਜੀ ਦੇ ਵੇਲੇ ਗੁਰਸਿੱਖੀ ਬਹੁਤ ਜੁਆਨ ਹੋ ਚੁੱਕੀ ਸੀ, ਸਿਖਰ ਪਹੁੰਚ ਗਈ ਸੀ ਜਿਥੋਂ ਇਹ ਡੋਲ ਨਹੀਂ ਸਕਦੇ। ਉਸ ਵੇਲੇ ਅਨੰਦਪੁਰ ਸਾਹਿਬ ਦੇ ਅੰਦਰ ਆਪ ਸੰਗਤਾਂ ਨੂੰ ਰੂਹਾਨੀ ਉਪਦੇਸ਼ ਦਿੰਦੇ ਨੇ ਤੇ ਨਾਲ ਦੀ ਨਾਲ ਸ਼ਸ਼ਤਰ ਵਿਦਿਆ ਦਾ ਵੀ ਅਭਿਆਸ ਹੋ ਰਿਹਾ ਹੈ। ਰਾਜਿਆਂ ਨੇ, ਜੋ ਆਲੇ ਦੁਆਲੇ ਦੇ ਸੀ, ਕਈ ਵਾਰੀ ਆ ਕੇ ਝੜਪਾਂ ਲਈਆਂ। ਅਖੀਰ ਇਕ ਬੈਠਕ ਹੋਈ ਬਹੁਤ ਵੱਡੀ - ਬਾਈ ਧਾਰ ਦੇ ਰਾਜਿਆਂ ਦੀ। ਨਾਲ ਇਨ੍ਹਾਂ ਨੇ ਸੂਬੇ ਸਰਹੰਦ ਦੀਆਂ ਫੌਜਾਂ ਰਲਾਈਆਂ। ਕਹਿੰਦੇ ਬਾਰ-ਬਾਰ ਨਾਲੋਂ ਇਕ ਬਾਰ ਹਮਲਾ ਕਰੋ ਤੇ ਗੁਰੂ ਗੋਬਿੰਦ ਸਿੰਘ ਜੀ ਨੂੰ ਇਥੋਂ ਉਜਾੜ ਦਿਓ ਤੇ ਫੜ ਲਓ। ਗ੍ਰਿਫਤਾਰ ਕਰਕੇ ਔਰੰਗਜੇਬ ਦੇ ਹਵਾਲੇ ਕਰ ਦਿਓ ਨਹੀਂ ਤਾਂ ਰੋਜ਼-ਰੋਜ਼ ਦਾ ਝੇੜਾ ਰਹਿਣਾ ਹੈ ਕਿ ਅੱਜ ਬਿਲਾਸਪੁਰ ਵਾਲਾ ਲੜ ਪਿਆ, ਕੱਲ੍ਹ ਨੂੰ ਫਲਾਣਾ ਲੜ ਪਿਆ। ਇਕੋ ਵਾਰੀ ਜ਼ੋਰ ਲਾ ਕੇ ਦੇਖ ਲਓ। ਉਸ ਵੇਲੇ ਡੇਢ ਲੱਖ ਫੌਜ ਇਕੱਠੀ ਕਰ ਲਈ। ਲੜਾਈਆਂ ਲੜੀਆਂ, ਨੇੜੇ ਨਾ ਜਾਣ। ਓਧਰ ਤਾਂ ਸਿਰ-ਲੱਥ ਸੂਰਮੇ ਸੀ। ਜਿਹੜੇ ਸਿਰ ਲੱਥ ਸੂਰਮੇ ਹੁੰਦੇ ਨੇ ਸਾਧ ਸੰਗਤ ਜੀ! ਉਹ ਕਰਾਮਾਤਾਂ ਕਰਕੇ ਦਿਖਾ ਦਿੰਦੇ ਨੇ, ਫੇਰ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਹੋਵੇ ਦ੍ਰਿਸ਼ਟੀ, ਬਲ ਹੋਵੇ ਗੁਰੂ ਮਹਾਰਾਜ ਜੀ ਦਾ, ਫੇਰ ਤਾਂ ਸਾਹਮਣੇ ਕੋਈ ਆ ਹੀ ਨਹੀਂ ਸਕਦਾ। ਬਹੁਤ ਭਿਆਨਕ ਯੁੱਧ ਹੋਏ, ਬਹੁਤ ਬੰਦੇ ਮਰ ਗਏ। ਅਖੀਰ ਫੈਸਲਾ ਹੋਇਆ ਕਿ ਘੇਰਾ ਪਾ ਲਓ, ਰਾਸ਼ਨ ਖਤਮ

ਹੋ ਜਾਏਗਾ, ਉਸੇ ਵੇਲੇ ਇਨ੍ਹਾਂ ਨੂੰ ਫੜ ਲਵਾਂਗੇ। ਘੇਰਾ ਪਾ ਕੇ ਬੈਠ ਗਏ। ਦੋ ਮਹੀਨੇ ਲੰਘ ਗਏ ਘੇਰਾ ਪਾਏ ਨੂੰ। ਸਿੰਘ ਬਾਹਰ ਨਿਕਲਦੇ ਨੇ ਤੇ ਜਿਥੇ ਰਾਸ਼ਨ ਹੁੰਦਾ ਹੈ ਉਨ੍ਹਾਂ ਦਾ, ਉਥੇ ਜਾ ਕੇ ਹੱਲਾ ਕਰਦੇ ਨੇ ਤੇ ਰਾਸ਼ਨ ਚੁੱਕ ਲਿਆਉਂਦੇ ਨੇ। ਅਖੀਰ ਖੰਡੂਰ ਦਾ ਰਾਜਾ ਕੇਸਰੀ ਚੰਦ ਕਹਿਣ ਲਗਿਆ, ਕਿਉਂ ਬੁਜ਼ਦਿਲਾਂ ਵਾਂਗ ਗੱਲਾਂ ਕਰਦੇ ਹੋ? ਆਪਾਂ ਬਹਾਦਰ ਹਾਂ, ਰਾਜਪੂਤਾਂ ਦੀ ਔਲਾਦ ਹਾਂ। ਸਾਡੇ ਬਜ਼ੁਰਗ ਮਰ ਮਿਟਦੇ ਸੀ ਤੇ ਤੁਸੀਂ ਇਹ ਕੀ ਗੱਲਾਂ ਕਰਨ ਲੱਗੇ ਹੋ? ਥੋੜ੍ਹੇ ਜਿਹੇ ਬੰਦੇ ਨੇ ਉਨ੍ਹਾਂ ਨਾਲ, ਉਹ ਕਿਲੇ ਦੇ ਵਿਚ ਲੜਦੇ ਨੇ। ਦੂਸਰੇ ਨੇ ਕਿਹਾ ਕਿ ਕਿਲ੍ਹਾ ਬੜਾ ਮਜ਼ਬੂਤ ਹੈ, ਤੋੜਨਾ ਬੜਾ ਔਖਾ ਹੈ, ਮੈਦਾਨ ਵਿਚ ਆਉਣ ਤਾਂ ਫੇਰ ਸਾਨੂੰ ਪਤਾ ਲੱਗ ਜਾਵੇ, ਫੇਰ ਤਾਂ ਅਸੀਂ ਲੜਾਈ ਲੜੀਏ। ਹੁਣ ਤਾਂ ਉਹ ਲੜਦੇ ਨੇ ਤੇ ਕਿਲ੍ਹੇ ਵਿਚ ਚਲੇ ਜਾਂਦੇ ਨੇ। ਇਕ ਕਹਿੰਦਾ ਉਨ੍ਹਾਂ ਦੀ ਲੜਾਈ ਵੀ ਦੇਖੀ ਹੈ ਤੁਸੀਂ? ਕਿਵੇਂ ਸ਼ਸਤਰ ਚਲਦੇ ਨੇ, ਕਿਵੇਂ ਨੇਜੇ ਚਲਦੇ ਨੇ, ਕਿਵੇਂ ਤਲਵਾਰਾਂ ਚਲਦੀਆਂ ਨੇ, ਜਿਵੇਂ ਬਿਜਲੀਆਂ ਲਿਸ਼ਕਦੀਆਂ ਹੁੰਦੀਆਂ ਨੇ। ਕਿਹੜੀਆਂ ਗੱਲਾਂ ਤੁਸੀਂ ਕਰਦੇ ਹੋ? ਉਹ ਕਹਿਣ ਲੱਗਿਆ ਕਿ ਆਹ ਬੁਜ਼ਦਿਲ ਗੱਲਾਂ ਨਹੀਂ ਅਸੀਂ ਸੁਣਦੇ। ਵਿਉਂਤ ਬਣਾਈ ਕਿ ਕੱਲ੍ਹ ਨੂੰ ਹਾਥੀ ਮਸਤ ਕਰਕੇ ਕਿਲ੍ਹੇ ਦਾ ਦਰਵਾਜ਼ਾ ਤੁੜਵਾਉਣਾ ਹੈ। ਸੋ ਉਸ ਵਿਉਂਤ ਨਾਲ ਇਹ ਕਰ ਲਿਆ ਕਿ ਹੁਣ ਮੋਜੇ ਚੁੱਕ ਲਓ। ਸਾਰੀ ਡੇਢ ਲੱਖ ਫੌਜ ਇਕੱਠੀ ਕਰਕੇ ਹੱਲਾ ਕਰੋ। ਕਿੰਨੇ-ਕੁ ਮਰ ਜਾਣਗੇ? ਦਰਵਾਜ਼ਾ ਟੁੱਟ ਜਾਵੇ, ਫੇਰ ਨਹੀਂ ਆਪਾਂ ਜਾਣ ਦੇਣਾ। ਸੋ ਵਿਉਂਤ ਬਣ ਗਈ, ਫੌਜਾਂ ਉਠਣੀਆਂ ਸ਼ੁਰੂ ਹੋ ਗਈਆਂ।

ਜਾਸੂਸ ਬਿਜਲਾ ਸਿੰਘ ਨੇ ਗੁਰੂ ਦਸਮੇਸ਼ ਪਿਤਾ ਕੋਲ ਆ ਕੇ ਅਰਜ਼ ਕੀਤੀ ਕਿ ਪਾਤਿਸ਼ਾਹ! ਫੌਜਾਂ ਉਠ ਰਹੀਆਂ ਨੇ, ਮੋਰਚੇ ਛੱਡ ਕੇ ਜਾ ਰਹੀਆਂ ਨੇ। ਪਤਾ ਨਹੀਂ ਕੋਈ ਨਵੀਂ ਵਿਉਂਤ ਬਣਾਈ ਹੈ ਇਨ੍ਹਾਂ ਨੇ। ਆਪ ਅੰਤਰਜਾਮੀ ਹੋ ਮਹਾਰਾਜ! ਆਪ ਵਿਚਾਰ ਕਰ ਲਓ। ਮਹਾਰਾਜ ਜੀ ਉਸੇ ਤਰ੍ਹਾਂ ਵੇਪਰਵਾਹ ਬੈਠੇ ਨੇ, ਕੋਈ ਗੱਲ ਨਹੀਂ ਕਰੀ ਤੇ ਏਧਰ ਇਹ ਇਕੱਠੇ ਹੁੰਦੇ ਤੁਰੇ ਜਾ ਰਹੇ ਨੇ। ਜਿਹੜੇ ਜਥੇਦਾਰ ਸੀ, ਉਹ ਕਹਿਣ ਲੱਗੇ ਕਿ ਹੁਣ ਇਹ ਹਿੱਲ ਰਹੇ ਨੇ, ਚਲੋ ਰਾਸ਼ਨ ਖੋਹੀਏ ਇਨ੍ਹਾਂ ਤੋਂ। ਜਿੰਨਾਂ ਖੋਹ ਸਕਦੇ ਹਾਂ ਖੋਹ ਲਓ। ਜਾ ਕੇ ਹੱਲਾ ਕਰਿਆ, ਬੇਅੰਤ ਰਾਸ਼ਨ ਖੋਹ ਲਿਆਂਦਾ, ਬਹੁਤ ਸਾਰੇ ਮਾਰ ਦਿੱਤੇ। ਉਸ ਤੋਂ ਬਾਅਦ ਇਹ ਇਕੱਠੇ ਹੋ ਗਏ। ਇਕ ਹਾਥੀ ਮੰਗਵਾਇਆ। ਮਹਾਰਾਜ ਜੀ ਨੂੰ ਆ ਕੇ ਦੱਸਿਆ ਕਿ ਸੱਚੇ ਪਾਤਿਸ਼ਾਹ! ਹਾਥੀ ਮੰਗਵਾ ਲਿਆ ਹੈ, ਬੜਾ ਬਲੀ ਹਾਥੀ ਹੈ ਤੇ ਵਿਉਂਤ ਇਹ ਬਣਾਈ ਹੈ ਕਿ ਹਾਥੀ ਦੇ ਸਿਰ ਤੇ ਤਵੀਆਂ ਬੰਨ੍ਹਣਗੇ। ਬਾਕੀ ਸਾਰੇ ਸਰੀਰ ਤੇ ਲੋਹਾ ਮੜ੍ਹਨਾ ਹੈ ਕਿ ਤੀਰ ਨਾ ਕੋਈ ਲੱਗੇ, ਬਰਛਾ ਵੀ ਨਾ ਲੱਗੇ, ਤਲਵਾਰ ਵੀ ਨਾ ਲੱਗੇ। ਸਾਰੀ ਸੁੰਡ ਵਿਚੋਂ ਕੇਵਲ ਇਕ ਹੱਥ ਬਾਹਰ ਰੱਖੀ ਹੈ ਤੇ ਉਸ ਦੇ ਵਿਚ ਵੀ 5-6 ਫੁੱਟ ਦੀ ਤਲਵਾਰ ਤਿਆਰ ਕਰੀ ਹੈ ਕਿ ਉਹ ਇਸ ਦੇ ਨਾਲ ਬੰਨ੍ਹਣਗੇ।

ਪਾਤਿਸ਼ਾਹ! ਹਾਥੀ ਨੂੰ ਮੜ੍ਹਨ ਵਾਸਤੇ ਲੋਹਾ ਹੀ ਲੋਹਾ ਲਿਆਂਦਾ ਪਿਆ ਹੈ। ਚਾਦਰਾਂ ਬੰਨ੍ਹ ਦੇਣੀਆਂ ਨੇ ਚਾਰੇ ਪਾਸੇ। ਸਾਰੇ ਸਿੰਘ ਬੈਠੇ ਨੇ, ਕੱਲ੍ਹ ਦੀ ਵਿਉਂਤ ਬਣ ਰਹੀ ਹੈ। ਏਨੇ ਨੂੰ ਦੁਨੀ ਚੰਦ, ਜੋ ਮਸੰਦ ਸੀ ਮਾਝੇ ਦਾ, ਉਹ ਆ ਗਿਆ - ਭਾਈ ਸਾਲ੍ਹੋ ਦਾ ਲੜਕਾ। ਉਸ ਨੇ ਆ ਕੇ ਮਹਾਰਾਜ ਜੀ ਨੂੰ ਮੱਥਾ ਟੇਕਿਆ ਤਾਂ ਮਹਾਰਾਜ ਜੀ ਕਹਿੰਦੇ, "ਆਹ ਸਾਡਾ ਹਾਥੀ ਦੇਖੋ ਕਿੱਡਾ ਹੈ। ਪੰਜਾਹ ਇੰਚ ਦੇ ਤਾਂ ਇਸ ਦੇ ਡੌਲੇ ਨੇ, ਛਾਤੀ ਬਵੰਜਾ-ਤਰਵੰਜਾ ਇੰਚ ਹੈ। ਇਹ ਤਾਂ ਆਪ ਹੀ ਹਾਥੀ ਨਾਲੋਂ ਤਕੜਾ ਹੈ। ਇਹ ਕੱਲ੍ਹ ਨੂੰ ਲੜੇਗਾ, ਬੇਫਿਕਰ ਰਹੋ ਤੁਸੀਂ।"

ਗੱਲ ਸੁਣ ਲਈ, ਮੂੰਹ ਪੀਲਾ ਹੋਣਾ ਸ਼ੁਰੂ ਹੋ ਗਿਆ ਕਿ ਮਸਤ ਹਾਥੀ ਨਾਲ ਮੇਰੀ ਲੜਾਈ? ਅਸੀਂ ਤਾਂ ਸੰਗਤਾਂ ਇਥੇ ਲਿਆਉਂਦੇ ਹਾਂ ਤੇ ਗੁਰੂ ਮਹਾਰਾਜ ਆਹ ਕੀ ਕਰਨ ਲੱਗ ਗਏ? ਆਪਣੇ ਆਪ ਨੂੰ ਕਿਹਾ ਕਰਦਾ ਸੀ ਕਿ ਮੇਰੇ ਮੁਕਾਬਲੇ ਦਾ ਸੂਰਮਾ ਸਾਰੇ ਪੰਜਾਬ ਵਿਚ ਨਹੀਂ ਹੈ। ਜੇ ਮੈਂ ਦੋਹਾਂ ਹੱਥਾਂ ਦੇ ਨਾਲ ਤਲਵਾਰ ਮਾਰਾਂ ਤਾਂ ਜੁਆਨ ਦੇ ਸਾਰੇ ਜਰ੍ਹਾ-ਬਖਤਰ (ਲੋਹੇ ਦੀ ਵਰਦੀ) ਕੱਟ ਕੇ, ਘੋੜੇ ਦੀ ਕਾਠੀ ਕੱਟ ਕੇ, ਪਿੱਠ ਘੋੜੇ ਦੀ ਕੱਟ ਕੇ ਧਰਤੀ ਦੇ ਵਿਚ ਵੀ ਹੱਥ ਭਰ ਮੇਰੀ ਤਲਵਾਰ ਖੁਭ ਜਾਂਦੀ ਹੈ। ਬੜੀਆਂ ਸ਼ੇਖੀਆਂ ਮਾਰਿਆ ਕਰਦਾ ਸੀ। ਮਹਾਰਾਜ ਜੀ ਨੂੰ ਪਤਾ ਸੀ ਕਿ ਵਕਤ ਆਏ ਤੇ ਕਿਤੇ

ਪਰਖਾਂਗੇ ਏਸ ਨੂੰ। ਸੋ ਓਸ ਵੇਲੇ ਕਸਵੱਟੀ ਲੱਗ ਗਈ ਸਾਧ ਸੰਗਤ ਜੀ! ਦਮ ਚੜ੍ਹ ਗਿਆ, ਥੋੜ੍ਹੀ ਦੇਰ ਗੁਰੂ ਸਾਹਿਬ ਕੋਲ ਬੈਠਾ, ਪਾਣੀ ਦੀ ਪਿਆਸ ਲੱਗੀ, ਉਠ ਕੇ ਪਾਣੀ ਪੀਣ ਚਲਿਆ ਗਿਆ। ਡੇਰੇ ਆ ਗਿਆ, ਮੰਜੇ ਤੇ ਪੈ ਗਿਆ।

ਸੇਵਾਦਾਰ ਪੁਛਦੇ ਨੇ ਕਿ ਕੀ ਗੱਲ ਮਹਾਰਾਜ! ਕੁਝ ਤਬੀਅਤ ਖਰਾਬ ਹੈ?"

ਕਹਿੰਦੇ, ਨਹੀਂ! ਭਾਈ ਦਯਾ ਸਿੰਘ ਨੂੰ ਮਿਲਣਾ ਹੈ।"

ਭਾਈ ਦਯਾ ਸਿੰਘ ਜੀ ਦਾ ਪਤਾ ਕਰਿਆ, ਕਹਿੰਦੇ ਉਹ ਆਪਣੇ ਡੇਰੇ ਵਿਚ ਹੀ ਨੇ। ਪਤਾ ਕਰਕੇ ਉਥੇ ਚਲਿਆ ਗਿਆ।

ਕਹਿੰਦਾ, "ਭਾਈ ਦਯਾ ਸਿੰਘਾ! ਦੇਖ ਆਪਾਂ ਮਾਝੇ ਦੇ ਰਹਿਣ ਵਾਲੇ ਹਾਂ ਦੋਵੇਂ। ਤੂੰ ਲਾਹੌਰ ਦਾ ਤੇ ਮੈਂ ਪੱਟੀ ਦਾ। ਆਹ ਗੁਰੂ ਸਾਹਿਬ ਕੀ ਕਰਨ ਲੱਗ ਗਏ? ਆਪਾਂ ਨੂੰ ਹੀ ਮਰਵਾਉਣ ਲੱਗ ਗਏ।" ਆਪਣਾ ਬਣਾ ਲਿਆ ਨਾਲ ਹੁਣ ਭਾਈ ਦਯਾ ਸਿੰਘ ਨੂੰ।

ਕਹਿੰਦਾ, "ਕੱਲ੍ਹ ਨੂੰ ਮੈਨੂੰ ਕਹਿੰਦੇ ਹਾਥੀ ਨਾਲ ਲੜ। ਹਾਥੀ ਨਾਲ ਲੜਨਾ ਕਿਤੇ ਖੇਡ ਹੈ? ਤੇ ਮੈਂ ਕਿੰਨੀ ਸੇਵਾ ਕਰਦਾ ਹਾਂ, ਕਿੰਨੇ ਸਿੱਖ ਲੈ ਕੇ ਆਉਂਦਾ ਹਾਂ, ਕਿੰਨੀ ਭੇਟਾ ਲਿਆਉਂਦਾ ਹਾਂ। ਆਹੀ ਮੈਨੂੰ ਫਲ ਮਿਲਣਾ ਸੀ ਕਿ ਹਾਥੀ ਤੋਂ ਮਰਵਾਉਣਾ ਹੈ?"

ਭਾਈ ਸਾਹਿਬ ਕਹਿੰਦੇ, "ਭਾਈ ਦੁਨੀ ਚੰਦ! ਤੂੰ ਹੌਂਸਲਾ ਨਾ ਹਾਰ। ਬਲ ਤਾਂ ਗੁਰੂ ਮਹਾਰਾਜ ਜੀ ਦਾ ਕੰਮ ਕਰਨਾ ਹੈ। ਤੈਥੋਂ ਤਾਂ ਇਹ ਕੰਮ ਕਰਵਾਉਣਾ ਹੈ, ਤੇਰੀ ਤਾਂ ਨੇਕ ਨਾਮੀ ਹੋਣੀ ਹੈ।"

ਕਹਿੰਦਾ, "ਸੁਆਹ ਨੇਕ ਨਾਮੀ, ਮਰਨ ਤੋਂ ਬਾਅਦ ਹੋਈ ਜਾਵੇ ਜਿਹੜੀ ਹੋਣੀ ਹੈ। ਜਦੋਂ ਦੇਖਿਆ ਕਿ ਨਾਲ ਨਹੀਂ ਰਲਦੇ, ਫੇਰ ਬਾਬੇ ਬੁੱਢੇ ਕਿਆਂ ਦੇ ਕੋਲ ਚਲਿਆ ਗਿਆ - ਬਾਬਾ ਗੁਰਬਖਸ਼ ਸਿੰਘ ਕੋਲ, ਬਾਬਾ ਰਾਮ ਕੁਇਰ ਕੋਲ।

ਕਹਿਣ ਲੱਗਿਆ, "ਦੇਖੋ! ਤੁਸੀਂ ਹੋ ਰਾਮਦਾਸ ਦੇ। ਮੈਂ ਵੀ ਮਾਝੇ ਦਾ ਤੇ ਤੁਸੀਂ ਵੀ ਮਾਝੇ ਦੇ। ਆਹ ਗੁਰੂ ਸਾਹਿਬ ਕੀ ਕਰਨ ਲੱਗ ਗਏ? ਮੈਨੂੰ ਮਰਵਾਉਂਦੇ ਨੇ। ਪਹਿਲੇ ਗੁਰੂ ਦੇਖੋ, ਗੁਰੂ ਨਾਨਕ ਸਾਹਿਬ ਤੋਂ ਦੇਖੋ, ਕੋਈ ਲੜਾਈ ਲੜਦਾ ਸੀ? ਇਨ੍ਹਾਂ ਨੂੰ ਤਾਂ ਜਿਵੇਂ ਲੜਨ ਦਾ ਸ਼ੌਕ ਹੀ ਲੱਗਿਆ ਹੁੰਦਾ ਹੈ।"

ਸੋ ਨਿੰਦਿਆ ਕਰਦਾ ਹੈ। ਕਿੰਨੀਆਂ ਹੀ ਗੱਲਾਂ ਕਹਿ ਦਿੱਤੀਆਂ।

ਉਹ ਕਹਿੰਦੇ, "ਓ ਗੁਰਮੁਖਾ! ਇਹ ਤਾਂ ਗੁਰੂ ਦੀ ਮਾਇਆ ਹੈ। ਤੂੰ ਡੋਲ ਨਾ, ਤੈਨੂੰ ਤਾਂ ਨੇਕ-ਨਾਮੀ ਮਿਲਣੀ ਹੈ।"

ਨਹੀਂ ਡਟਦਾ ਕਿਉਂਕਿ ਸਾਧ ਸੰਗਤ ਜੀ! ਸਤਿਗੁਰੂ ਦੀ ਮਾਇਆ ਜਿਹੜੀ ਹੈ ਇਸ ਨੂੰ ਜਣਾ-ਖਣਾ ਨਹੀਂ ਸਹਿ ਸਕਦਾ। ਏਸ ਤਰ੍ਹਾਂ ਫੁਰਮਾਨ ਹੈ -

***ਧਾਰਨਾ -*** ***ਇਹ ਮਾਇਆ ਸਤਿਗੁਰੂ ਦੀ,***
***ਪਿਆਰਿਓ ਝੱਲਣੀ ਹੈ ਅਤਿ ਔਖੀ -2, 2.***
***ਝੱਲਣੀ ਹੈ ਅਤਿ ਔਖੀ ਪਿਆਰੇ -2, 2.***
***ਇਹ ਮਾਇਆ ਸਤਿਗੁਰੂ ਦੀ,...... -2.***

ਕਹਿਣ ਲੱਗਾ, "ਬਾਬਾ ਜੀ! ਤੁਹਾਡੇ ਵਿਚ ਤਾਂ ਸ਼ਕਤੀ ਹੈ ਕਿ ਜਿਸ ਦੇ ਤਿਲਕ ਲਾ ਦੇਵੋਂ, ਓਹੀ ਗੁਰੂ ਹੋ ਜਾਂਦਾ ਹੈ।"

ਕਹਿੰਦੇ, "ਫੇਰ?"

ਹੁਣ ਅਕਲ ਕੰਮ ਕਰ ਰਹੀ ਹੈ, ਭਰੋਸਾ ਨਹੀਂ ਕੰਮ ਕਰ ਰਿਹਾ।

ਬਾਬਾ ਜੀ ਕਹਿਣ ਲੱਗੇ, "ਪ੍ਰੇਮੀਆਂ! ਇਹ ਤਾਂ ਸਤਿਗੁਰੂ ਦੀ ਮਾਇਆ ਹੈ, ਤੂੰ ਤਕੜਾ ਹੋ, ਹੌਸਲਾ ਕਰ। ਤੈਨੂੰ ਕੋਈ ਮਰਵਾਉਣ ਵਾਸਤੇ ਕਹਿੰਦੇ ਨੇ? ਬਲ ਤਾਂ ਓਨ੍ਹਾਂ ਨੇ ਦੇਣਾ ਹੈ।"

ਕਹਿੰਦਾ, "ਨਾ! ਮੈਂ ਦੇਖਦਾ ਹਾਂ ਕੁਝ ਨਹੀਂ ਉਹ ਕਰਦੇ। ਆਹ ਦੇਖੋ ਕਿੰਨੇ ਸਿੰਘ ਰੋਜ਼ ਸ਼ਹੀਦ ਹੁੰਦੇ ਨੇ। ਜੇ ਉਹ ਕੁਝ ਕਰਨ ਫੇਰ ਤਾਂ ਇਕ ਵੀ ਸ਼ਹੀਦ ਨਾ ਹੋਵੇ।"

ਏਸ ਤਰ੍ਹਾਂ ਦੀਆਂ ਕੱਚੀਆਂ-ਪਿੱਲੀਆਂ ਗੱਲਾਂ ਕਰੀਆਂ। ਹੋਰ ਵੀ ਜਿਹੜੇ ਮਾਝੇ ਦੇ ਚੰਗੇ-ਚੰਗੇ ਸਿੱਖ ਸੀ, ਉਨ੍ਹਾਂ ਕੋਲ ਜਾਂਦਾ ਹੈ। ਦੂਜਿਆਂ ਨੂੰ ਵੀ ਵਰਗਲਾਉਂਦਾ ਹੈ। ਅਖੀਰ ਆਪਣੇ ਡੇਰੇ ਆ ਗਿਆ ਤੇ ਸਾਥ ਨਾ ਕਿਸੇ ਨੇ ਦਿੱਤਾ। ਉਥੇ ਆ ਕੇ ਸਾਰਿਆਂ ਨੂੰ ਬੁਲਾ ਲਿਆ ਜਿਹੜੀ ਸੰਗਤ ਲੈ ਕੇ ਆਇਆ ਸੀ।

ਕਹਿੰਦਾ, "ਲਓ ਬਈ ਪ੍ਰੇਮੀਓਂ! ਆਪਣਾ ਤਾਂ ਦੋ ਟੂਕ ਹੋ ਗਿਆ ਕੰਮ। ਗੁਰੂ ਤਾਂ ਆਪਾਂ ਨੂੰ ਮਰਵਾਉਣ ਲੱਗਿਆ ਹੋਇਆ ਹੈ। ਮੈਨੂੰ ਮਰਨ ਲਈ ਕਿਹਾ ਹੈ ਤੇ ਮੇਰੇ ਨਾਲ ਤੁਸੀਂ ਸਭ ਨੇ ਜਾਣਾ ਹੈ ਤੇ ਆਪਾਂ ਤਾਂ ਸਾਰੇ ਖਤਮ ਹਾਂ। ਸਾਨੂੰ ਗੁਰੂ ਦੀ ਹੀ ਲੋੜ ਹੈ ਨਾ? ਆਪਾਂ ਚੱਲ ਕੇ ਧੀਰ ਮੱਲ ਨੂੰ ਬਣਾਉਂਦੇ ਹਾਂ ਗੁਰੂ। ਬਥੇਰੀ ਮਾਝੇ ਦੀ ਸੰਗਤ ਹੈ ਮੇਰੇ ਨਾਲ, ਕਿਉਂ ਇਥੇ ਲੜ ਕੇ ਮਰਦੇ ਹਾਂ?"

ਸੋ ਵਿਉਂਤ ਬਣਾ ਲਈ। ਅੱਧੀ ਰਾਤ ਹੋ ਗਈ। ਲੱਜਾਂ (ਵੱਡੀਆਂ ਲੰਮੀਆਂ ਰੱਸੀਆਂ) ਲੈ ਲਈਆਂ। ਜਿਥੇ ਦੇਖਿਆ ਪਹਿਰੇਦਾਰ ਘੱਟ ਨੇ, ਉਸ ਥਾਂ ਤੋਂ ਹਨ੍ਹੇਰੇ ਵਿਚ ਲੱਜ ਪਾ ਲਈ ਤੇ ਲੱਜਾਂ ਦੇ ਨਾਲ ਉਤਰਨਾ ਸ਼ੁਰੂ ਕਰ ਦਿੱਤਾ। ਆਪ ਉਪਰ ਖੜ੍ਹਾ ਉਤਾਰ ਰਿਹਾ ਹੈ ਤੇ ਕਿੰਨੇ ਹੀ ਬੰਦੇ ਕੱਢ ਦਿੱਤੇ ਤੇ ਅਖੀਰ ਵਿਚ ਆਪ ਉਤਰਨ ਲੱਗਿਆ। ਜਦੋਂ ਵਿਚਾਲੇ ਆਇਆ, ਕਿਉਂਕਿ ਭਾਰਾ ਸੀ ਕਈ ਕੁਇੰਟਲ ਦਾ, ਲੱਜ ਤੋਂ ਬੋਝ ਸਹਿ ਨਾ ਹੋਇਆ, ਧੜੰਮ ਥੱਲੇ ਗਿਰਿਆ, ਗਿਰਦੇ ਦੀ ਹੀ ਲੱਤ ਟੁੱਟ ਗਈ, ਹਾਏ-ਹਾਏ ਕਰਨ ਲੱਗ ਗਿਆ। ਨਾਲ ਦੇ ਸਿੱਖ ਕਹਿੰਦੇ ਰੌਲਾ ਨਾ ਪਾਓ, ਫੜ ਕੇ ਲੈ ਜਾਣਗੇ। ਚੁੱਪ ਕਰੋ, ਅੱਗੇ ਜਾ ਕੇ ਕਰ ਲਿਓ। ਉਥੋਂ ਮੰਜਾ ਲੈ ਆਂਦਾ ਕੋਈ, ਉਸ ਦੇ ਉਤੇ ਪਾ ਕੇ ਲਈ ਜਾਂਦੇ ਨੇ। ਸਾਧ ਸੰਗਤ ਜੀ! ਇਉਂ ਝੜ ਜਾਂਦੇ ਨੇ ਕੱਚੇ ਜਿਹੜੇ ਹੁੰਦੇ ਨੇ -

***ਧਾਰਨਾ -*** ***ਕੱਚੇ ਝੜ ਗਏ ਸਿਦਕ ਤੋਂ ਹੀਣੇ,***
***ਪਿੱਠ ਦੇ ਕੇ ਸਤਿਗੁਰੂ ਨੂੰ - 2, 2.***
***ਮੇਰੇ ਪਿਆਰੇ, ਪਿੱਠ ਦੇ ਕੇ ਸਤਿਗੁਰੂ ਨੂੰ -2.***
***ਕੱਚੇ ਝੜ ਗਏ ਸਿਦਕ ਤੋਂ ਹੀਣੇ,.......2***

***ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥*** ***ਪੰਨਾ - 1425***

ਪਿੱਠ ਦੇ ਗਏ ਗੁਰੂ ਦਸਮੇਸ਼ ਪਿਤਾ ਨੂੰ। ਤੁਰੇ ਜਾਂਦੇ ਨੇ, ਬਹੁਤਿਆਂ ਦੇ ਮਨ ਡੋਲ ਰਹੇ ਨੇ, ਕਹਿੰਦੇ ਫੇਰ ਵੀ ਤਾਂ ਮਰਨਾ ਹੈ। ਕਿੱਡੀ ਗਲਤੀ ਕਰੀ ਅਸੀਂ ਕਿ ਗੁਰੂ ਮਹਾਰਾਜ ਜੀ ਨੂੰ ਐਸੇ ਮੌਕੇ ਤੇ ਪਿੱਠ ਦੇ ਕੇ ਆ ਗਏ। ਚਲਦੇ ਚਲਦੇ ਮਾਝੇ 'ਚ ਪਹੁੰਚ ਗਏ। ਆਪਣੇ ਘਰ ਪਹੁੰਚ ਗਿਆ। ਉਥੇ ਜਦੋਂ ਪਤਾ ਲੱਗਿਆ, ਬੇਅੰਤ ਸੰਗਤ ਮਿਲਣ ਆਉਂਦੀ ਹੈ, ਹਰੇਕ ਹੀ ਕਹਿੰਦਾ ਹੈ ਕਿ ਤੂੰ ਇਹ ਮਾੜਾ ਕੰਮ ਕਰਿਆ। ਘਰਵਾਲੀ ਨੂੰ ਅਤੇ ਸੇਵਾਦਾਰਾਂ ਨੂੰ ਕਿਹਾ ਕਿ ਮੈਨੂੰ ਕੋਈ ਨਾ ਮਿਲੇ।

ਕਹਿਣ ਲੱਗੇ, "ਮਹਾਰਾਜ! ਤੁਹਾਡਾ ਮੰਜਾ ਬਾਹਰ ਹੈ, ਸਭ ਨੇ ਮਿਲਣਾ ਹੈ।"

ਕਹਿੰਦਾ, "ਕੋਠੜੀ ਵਿਚ ਡਾਹ ਦਿਓ।" ਮੰਜਾ ਚੁੱਕ ਕੇ ਕੋਠੜੀ ਵਿਚ ਡਾਹ ਦਿੱਤਾ, ਉਥੇ ਕਾਲਾ ਨਾਗ ਰਹਿੰਦਾ ਸੀ। ਲੱਤ ਟੁੱਟੀ ਹੋਈ ਹੈ, ਹਾਏ ਹਾਏ ਕਰੀ ਜਾਂਦਾ ਹੈ। ਮੰਜਾ ਅੰਦਰ ਡਾਹ ਕੇ ਜਦੋਂ ਬਿਠਾਇਆ ਤੇ ਇਸ ਨੇ ਲੱਤ ਹੇਠਾਂ ਰੱਖੀ, ਉਦੋਂ ਹੀ ਕਾਲੇ ਨਾਗ ਨੇ ਡੰਗ ਮਾਰਿਆ।

ਕਹਿੰਦਾ, "ਓਏ! ਖਾ ਲਿਆ ਸੱਪ ਨੇ, ਮਰ ਗਿਆ ਮੈਂ।"

ਉਸ ਵੇਲੇ ਸਿਆਣੇ ਬੰਦੇ ਕਹਿੰਦੇ, "ਓ ਦੁਨੀਚੰਦ! ਮੌਤ ਤਾਂ ਰੁਕ ਨਹੀਂ ਸਕਦੀ ਪਰ ਸਾਰੀ ਜਿੰਦਗੀ ਦੀ ਕੀਤੀ ਹੋਈ ਅਖੀਰ ਵਿਚ ਗੁਆ ਲਈ ਤੂੰ, ਤੇ ਹੁਣ ਜਿਹੜੀ ਤੇਰੀ ਮੌਤ ਹੈ ਇਹ ਨਿੰਦਣ ਵਾਲੀ ਮੌਤ ਹੈ, ਇਹ ਕੋਈ ਸਲਾਹੁਣ ਵਾਲੀ ਮੌਤ ਨਹੀਂ ਹੈ।"

***ਧਾਰਨਾ – ਕਿਉਂ ਜਨਮ ਗਵਾ ਲਿਆ ਓ,***
***ਮੂਰਖਾ, ਗੁਰਾਂ ਤੋਂ ਬੇਮੁਖ ਹੋ ਕੇ –2, 2.***
***ਗੁਰਾਂ ਤੋਂ ਬੇਮੁਖ ਹੋ ਕੇ ਮੂਰਖਾ –2, 2.***
***ਕਿਉਂ ਜਨਮ ਗਵਾ ਲਿਆ ਓ,... –2.***

***ਮਨਮੁਖਿ ਆਵੈ ਮਨਮੁਖਿ ਜਾਵੈ॥***
***ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥***
***ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥ ਪੰਨਾ – 1073***

ਕਹਿੰਦੇ, "ਓ ਪ੍ਰੇਮੀਆਂ! ਮੌਤ ਤਾਂ ਟਲਣੀ ਨਹੀਂ ਸੀ ਤੇ ਹੁਣ ਗੁਰੂ ਤੋਂ ਬੇਮੁਖ ਹੋ ਗਿਆ।"

ਏਧਰ ਗੁਰੂ ਦਸਵੇਂ ਪਾਤਿਸ਼ਾਹ ਜੀ ਨੂੰ ਸਵੇਰੇ ਹੀ ਸਿੰਘਾਂ ਨੇ ਦੱਸਿਆ ਕਿ ਮਹਾਰਾਜ! ਤੁਹਾਡਾ ਹਾਥੀ ਤਾਂ ਨੱਠ ਗਿਆ ਰਾਤ।

ਮਹਾਰਾਜ ਜੀ ਕਹਿੰਦੇ, "ਮੌਤ ਤੋਂ ਡਰਦਾ ਨੱਠਿਆ ਹੈ ਉਹ। ਟਲ ਜਾਣੀ ਸੀ ਇਥੇ ਮੌਤ ਉਸ ਦੀ ਪਰ ਹੁਣ ਤਾਂ ਤਿਆਰ ਹੀ ਖੜ੍ਹੀ ਹੈ ਜਾਂਦੇ ਨੂੰ।"

ਕਹਿੰਦੇ, "ਮਹਾਰਾਜ! ਹੁਣ ਕੀ ਹੋਏਗਾ?"

ਮਹਾਰਾਜ ਜੀ ਕਹਿੰਦੇ, "ਸਾਡਾ ਸ਼ੇਰ ਖੜ੍ਹਾ ਹੈ – ਬਚਿੱਤਰ ਸਿੰਘ।"

ਨਾਉਂ ਲੈਣ ਦੀ ਦੇਰ ਸੀ, ਜੈਕਾਰੇ ਬੁਲਾਉਣ ਲੱਗ ਗਿਆ, ਚਾਓ ਚੜ੍ਹ ਗਿਆ ਕਿ ਮਹਾਰਾਜ ਜੀ ਨੇ ਅੱਜ ਮੈਨੂੰ ਆਪਣਾ ਬਲ ਦੇਣਾ ਹੈ। ਚਰਨਾਂ ਤੇ ਆ ਕੇ ਨਮਸ਼ਕਾਰ ਕੀਤੀ।

ਕਹਿੰਦਾ, "ਪਾਤਿਸ਼ਾਹ! ਮੇਰੇ ਵਿਚ ਬਲ ਨਹੀਂ ਹੈ, ਆਪ ਬਲ ਦੇਵੋਗੇ ਤਾਂ ਇਕ ਹਾਥੀ ਤਾਂ ਕੀ, ਕੁਝ ਕਰਾ ਲਓ ਚਾਹੇ।"

ਸੋ ਓਧਰੋਂ ਹਾਥੀ ਨੂੰ ਸਵਾ ਮਣ ਸ਼ਰਾਬ ਪਿਲਾ ਕੇ, ਤਲਵਾਰ ਉਸ ਦੀ ਸੁੰਡ ਦੇ ਨਾਲ ਬੰਨ੍ਹ ਕੇ, ਸਾਰੇ ਬਰਛਿਆਂ ਦੇ ਨਾਲ ਹੱਕੀਂ ਆਉਂਦੇ ਨੇ ਦਰਵਾਜ਼ੇ ਵੱਲ ਨੂੰ।

ਸਿੰਘ ਕਹਿੰਦੇ, "ਮਹਾਰਾਜ! ਨੇੜੇ ਹੀ ਆ ਗਏ।"

ਮਹਾਰਾਜ ਜੀ ਕਹਿੰਦੇ, "ਕੋਈ ਨਾ! ਸਾਡਾ ਸ਼ੇਰ ਜਾਣ ਨੂੰ ਤਿਆਰ ਹੈ।"

ਮਹਾਰਾਜ ਜੀ ਨੇ ਤੋਸ਼ੇਖਾਨੇ ਵਿਚੋਂ ਨਾਗਣੀ ਮੰਗਾਈ, ਦੱਸਿਆ ਵਲ ਕਿ ਏਸ ਤਰ੍ਹਾਂ ਮਾਰਨੀ ਹੈ। ਸਾਰੀ ਗੱਲ ਸਮਝਾ ਦਿੱਤੀ।

ਏਧਰ ਉਦੈ ਸਿੰਘ ਨੂੰ ਕਹਿਣ ਲੱਗੇ, "ਜਦੋਂ ਇਹ ਹਾਥੀ ਨੂੰ ਜਖਮੀ ਕਰ ਦੇਵੇ ਤਾਂ ਹਾਥੀ ਨੇ ਪਿੱਛੇ ਨੂੰ ਹਟਣਾ ਹੈ। ਉਸ ਵੇਲੇ ਹਫੜਾ ਤਫੜੀ ਪੈਣੀ ਹੈ ਤੇ ਤੇਰਾ ਕੀ ਕੰਮ ਹੈ?"

ਕਹਿੰਦਾ, "ਮਹਾਰਾਜ! ਜੋ ਹੁਕਮ ਹੋਵੇ।"

ਕਹਿੰਦੇ, "ਤੂੰ ਕੇਸਰੀ ਚੰਦ ਦਾ ਸਿਰ ਲਿਆਉਣਾ ਹੈ। ਬਹੁਤ ਘੁਮੰਡੀ ਹੈ ਇਹ, ਬੜਾ ਅਭਿਮਾਨ ਹੈ ਇਹਦੇ ਅੰਦਰ।"

ਸੋ ਇਸੇ ਤਰ੍ਹਾਂ ਹੋਇਆ। ਜਦੋਂ ਫੌਜ ਨੇੜੇ ਆ ਗਈ, ਜਦੋਂ ਲੋਹਗੜ੍ਹ ਕਿਲ੍ਹੇ ਦੇ ਦਰਵਾਜ਼ੇ ਤੇ ਟੱਕਰ ਮਾਰਨ ਲੱਗੇ, ਬਚਿੱਤਰ ਸਿੰਘ ਉਸੇ ਵੇਲੇ ਘੋੜੇ ਤੇ ਸਵਾਰ ਹੋ ਕੇ ਬਾਹਰ ਨਿਕਲ ਆਇਆ ਇਕੱਲਾ ਹੀ। ਉਧਰੋਂ ਹਾਥੀ ਆਉਂਦਾ ਹੈ ਤੇ ਏਧਰੋਂ ਇਹ ਸ਼ੇਰ ਜਾਂਦਾ ਹੈ। ਜਾਂਦੇ ਨੇ ਹੀ ਰਕਾਬਾਂ ਤੇ ਪੈਰ ਟਕਾਅ ਕੇ ਪੂਰੇ ਜ਼ੋਰ ਦੇ ਨਾਲ ਗੁਰੂ ਕਲਗੀਧਰ ਦਾ ਧਿਆਨ ਧਰ ਕੇ ਨਾਗਣੀ ਮਾਰੀ ਤੇ ਉਹ ਤਵੇ ਚੀਰਦੀ ਹੋਈ ਹਾਥੀ ਦੇ ਸਿਰ ਵਿਚ ਧਸ ਗਈ, ਚੀਕਾਂ ਮਾਰਦਾ ਹਾਥੀ ਉੱਚੀ-ਉੱਚੀ, ਪਿਛੇ ਨੂੰ ਮੁੜ ਗਿਆ। ਫੌਜ ਨੂੰ ਮਿਧਦਾ ਹੀ ਤੁਰਿਆ ਜਾਂਦਾ ਹੈ, ਹਫੜਾ ਤਫੜੀ ਮਚ ਗਈ। ਉਦੈ ਸਿੰਘ ਨੇ ਉਸੇ ਵੇਲੇ ਥੋੜ੍ਹੇ-ਜਿਹੇ ਸਿੰਘ ਨਾਲ ਲੈ ਕੇ ਕੇਸਰੀ ਚੰਦ ਦਾ ਸਿਰ ਵੱਢ ਲਿਆ। ਸੋ ਇਹ ਕਰਦਾ ਕਰਾਉਂਦਾ ਗੁਰੂ ਹੈ, ਪਰ ਕੱਚੇ ਬੰਦਿਆਂ ਦਾ ਨਿਹਚਾ ਹਿੱਲ ਜਾਇਆ ਕਰਦਾ ਹੈ।

ਇਕ ਵਾਰੀ ਐਸਾ ਬਚਨ ਸੰਗਤ ਵਿਚ ਚੱਲ ਪਿਆ ਕਿ ਸਿੱਖ ਕਿੰਨੀ-ਕੁ ਗੁਰੂ ਦੀ ਝਾਲ ਝੱਲ ਸਕਦਾ ਹੈ। ਪੇਪਰ ਤਾਂ ਪੈਂਦੇ ਹੀ ਰਹਿੰਦੇ ਨੇ ਪਰ ਭਾਈ ਮੰਝ ਵਰਗਾ ਇਮਤਿਹਾਨ ਕਿਸੇ ਤੇ ਨਹੀਂ ਪਿਆ। ਬਹੁਤ ਔਖਾ ਪੇਪਰ ਸੀ ਉਹ, ਸਾਧ ਸੰਗਤ ਜੀ! ਉਸ ਵੇਲੇ ਭਾਈ ਗੁਰਦਾਸ ਜੀ ਬੈਠੇ ਨੇ, ਬਾਬਾ ਬੁਢਾ ਜੀ ਬੈਠੇ ਨੇ ਤੇ ਹੋਰ ਵੱਡੇ-ਵੱਡੇ ਨਾਮੀ ਸਿੱਖ, ਭਾਈ ਬਿਧੀ ਚੰਦ ਜੀ, ਭਾਈ ਜੇਠਾ ਜੀ, ਭਾਈ ਭਗਤੂ ਜੀ, ਭਾਈ ਬਹਿਲੋ ਜੀ, ਭਾਈ ਪ੍ਰਾਣਾ ਜੀ, ਭਾਈ ਪ੍ਰਾਗਾ ਜੀ, ਭਾਈ ਲਾਲ ਜੀ, ਭਾਈ ਮਈਆ ਜੀ, ਆਦਿ ਪੂਰੇ ਬ੍ਰਹਮਗਿਆਨ ਦੀ ਅਵਸਥਾ ਵਾਲੇ ਸਿੱਖ ਬੈਠੇ ਨੇ ਤਾਂ ਬਚਨ ਇਹ ਚੱਲ ਪਿਆ ਕਿ ਸਿੱਖ ਗੁਰੂ ਦੀ ਕਸਵੱਟੀ ਸਹਿ ਸਕਦਾ ਹੈ ਜਾਂ ਨਹੀਂ। ਸਾਰੇ ਚੁੱਪ ਕਰ ਗਏ। ਕਹਿੰਦੇ ਦੱਸੋ ਮਹਾਂਪੁਰਸ਼ੋ! ਤੁਸੀਂ ਐਡੇ ਵੱਡੇ-ਵੱਡੇ ਸੰਤ ਮਹਾਂਪੁਰਸ਼ ਬੈਠੇ ਹੋ। ਕਹਿੰਦੇ ਕਿ ਗੁਰੂ ਦੀ ਕਸਵੱਟੀ ਤਾਂ ਹੈ ਔਖੀ, ਉਹ ਤਾਂ ਸਹਿ ਹੁੰਦੀ ਹੈ ਜੇ ਗੁਰੂ ਕਿਰਪਾ ਕਰੇ। ਵੈਸੇ ਸਿੱਖ ਦੇ ਵਿਚ ਇਹ ਬਲ ਨਹੀਂ ਹੈ ਕਿ ਗੁਰੂ ਦੀ ਲੱਗੀ ਹੋਈ ਕਸਵੱਟੀ ਸਿੱਖ ਸਹਿ ਜਾਵੇ।

ਉਸ ਵੇਲੇ ਭਾਈ ਗੁਰਦਾਸ ਜੀ ਕਹਿੰਦੇ, "ਨਹੀਂ! ਮੈਂ ਨਹੀਂ ਸਹਿਮਤ ਏਸ ਗੱਲ ਨਾਲ।"

ਕਹਿੰਦੇ, "ਫੇਰ ਤੁਹਾਡਾ ਕੀ ਮੱਤ ਹੈ?"

ਭਾਈ ਗੁਰਦਾਸ ਜੀ ਕਹਿੰਦੇ, "ਦੇਖੋ! ਦਾਣੇ ਜੇ ਭੁੱਜ ਜਾਣ ਤਾਂ ਇਹ ਦੁਬਾਰਾ ਹਰੇ ਨਹੀਂ ਹੋਇਆ ਕਰਦੇ। ਜਿਸ ਨੂੰ ਬ੍ਰਹਮਗਿਆਨ ਹੋ ਜਾਵੇ ਤੇ ਪੁਰਾਣੇ ਸੰਸਕਾਰਾਂ ਦੇ ਦਾਣੇ ਭੁੱਜ ਜਾਣ, ਉਹ ਸਿੱਖ ਨਹੀਂ ਡੋਲਿਆ ਕਰਦਾ।"

ਉਹ ਕਹਿੰਦੇ, "ਨਹੀਂ! ਚਾਹੇ ਬ੍ਰਹਮਗਿਆਨ ਵੀ ਹੋ ਜਾਵੇ, ਕਿੱਡੀ ਵੀ ਵੱਡੀ ਪ੍ਰਾਪਤੀ ਹੋ ਜਾਵੇ, ਗੁਰੂ ਦੀ ਮਿਹਰ ਤੋਂ ਬਗੈਰ ਸਿੱਖ ਕਾਇਮ ਨਹੀਂ ਰਿਹਾ ਕਰਦਾ, ਸਿੱਖ ਵਿਚ ਤਾਕਤ ਨਹੀਂ ਹੈ।"

ਜਦੋਂ ਇਹ ਗੱਲ ਚਲਦੀ ਹੈ ਤਾਂ ਗੁਰੂ ਛੇਵੇਂ ਪਾਤਿਸ਼ਾਹ ਸੁਣ ਰਹੇ ਨੇ ਕੋਲ ਹੀ, ਨੇੜੇ ਹੀ ਬੈਠੇ ਨੇ, ਬਚਨ ਸੁਣ ਰਹੇ ਨੇ ਤੇ ਮੁਸਕਰਾ ਰਹੇ ਨੇ। ਓਧਰ ਸਾਰੇ ਗੁਰਸਿੱਖ ਕਹਿੰਦੇ ਕਿ ਨਹੀਂ! ਗੁਰੂ ਦੀ ਕਿਰਪਾ ਤੋਂ ਬਗੈਰ ਨਹੀਂ ਲੰਘਿਆ ਜਾਂਦਾ। ਭਾਈ ਗੁਰਦਾਸ ਜੀ ਇਸ ਗੱਲ ਤੇ ਨੇ ਕਿ ਸਿੱਖ ਜਿਹੜਾ ਸੱਚੇ ਦਿਲੋਂ ਸਿੱਖ ਬਣ ਗਿਆ, ਜਿਸ ਨੂੰ ਗਿਆਨ ਹੋ ਗਿਆ, ਗੁਰੂ ਦੀ ਕਿਰਪਾ ਹੋ ਗਈ, ਉਹ ਸਿੱਖ ਕਸਵੱਟੀ ਸਹਿ ਜਾਂਦਾ ਹੈ, ਏਸ ਤਰ੍ਹਾਂ ਕਹਿੰਦੇ ਨੇ -

***ਧਾਰਨਾ -*** ***ਕਦੇ ਸਿੱਖ ਸਿਦਕੋਂ ਨਾ ਡੋਲੇ,***
***ਧਰਤੀ ਬੇਸ਼ਕ ਡੋਲ ਜਾਏ -2, 2.***
***ਮੇਰੇ ਪਿਆਰੇ, ਧਰਤੀ ਬੇਸ਼ਕ ਡੋਲ ਜਾਏ -2, 2.***
***ਕਦੇ ਸਿੱਖ ਸਿਦਕੋਂ ਨਾ ਡੋਲੇ,......... -2.***

***ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ।***
***ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ।***

*ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੇ ਨਾਰੇ।*
*ਅਮਰੁ ਚਲਾਵੈ ਚੰਮ ਦੇ ਚਾਕਰ ਵੇਚਾਰੇ।*
*ਜੇ ਮਦੁ ਪੀਤਾ ਬਾਮਣੀ ਲੋਇ ਲੁਝਨਿ ਸਾਰੇ।*
*ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ॥ ਭਾਈ ਗੁਰਦਾਸ ਜੀ ਦੀ ਵਾਰ 35/20*

*ਧਰਤੀ ਉਪਰਿ ਕੋਟਗੜ ਭੁਇਚਾਲ ਕਮੰਦੇ।*
*ਝਖੜਿ ਆਏ ਤਰੁਵਰਾ ਸਰਬਤ ਹਲੰਦੇ।*
*ਡਵਿ ਲਗੈ ਉਜਾੜਿ ਵਿਚਿ ਸਭ ਘਾਹ ਜਲੰਦੇ।*
*ਹੜ ਆਏ ਕਿਨਿ ਥੰਮੀਅਨਿ ਦਰੀਆਉ ਵਹੰਦੇ।*
*ਅੰਬਰਿ ਪਾਟੇ ਥਿਗਲੀ ਕੂੜਿਆਰ ਕਰੰਦੇ।*
*ਸਾਂਗੈ ਅੰਦਰਿ ਸਾਬਤੇ ਸੇ ਵਿਰਲੇ ਬੰਦੇ॥ ਭਾਈ ਗੁਰਦਾਸ ਜੀ ਦੀ ਵਾਰ 35/21*

ਬਾਬਾ ਬੁੱਢਾ ਜੀ ਕਹਿਣ ਲੱਗੇ, "ਤਾਂ ਭਾਈ ਗੁਰਦਾਸ ਜੀ! ਤੁਸੀਂ ਬਹੁਤ ਉਚੇ ਗੁਰਸਿੱਖ ਹੋ, ਪਰਵਾਨ ਹੋ ਗੁਰੂ ਨੂੰ। ਗੁਰੂ ਗ੍ਰੰਥ ਸਾਹਿਬ ਦਾ ਇਕ ਤਰ੍ਹਾਂ ਨਾਲ ਤੁਸੀਂ ਅਨੁਵਾਦ ਕਰਿਆ ਹੈ, ਟੀਕਾ ਕਰਿਆ ਹੈ ਆਪਣੀ ਬਾਣੀ ਦੇ ਅੰਦਰ ਪਰ ਸਾਡਾ ਤਾਂ ਏਹੀ ਮੱਤ ਹੈ ਕਿ ਜਿੰਨਾਂ ਚਿਰ ਗੁਰੂ ਦੀ ਕਿਰਪਾ ਨਾ ਹੋਵੇ, ਓਨਾਂ ਚਿਰ ਸਿੱਖ ਨਹੀਂ ਕੁਝ ਕਰ ਸਦਕਾ, ਸਿੱਖ ਦੀ ਤਾਕਤ ਨਹੀਂ ਕਿ ਗੁਰੂ ਮਾਇਆ ਅੱਗੇ ਠਹਿਰ ਜਾਵੇ।"

ਤੇ ਆਪ ਨੇ ਫੁਰਮਾਨ ਕਰਿਆ ਕਿ -

*ਜੇ ਮਾਂ ਹੋਵੈ ਜਾਰਨੀ ਕਿਉ ਪੁਤੁ ਪਤਾਰੇ। ਭਾਈ ਗੁਰਦਾਸ ਜੀ ਦੀ ਵਾਰ 35/20*

ਮਾਂ ਮਾੜੀ ਹੈ ਤਾਂ ਕਦੇ ਪੁੱਤ ਨਹੀਂ ਨਿੰਦਿਆ ਕਰਦਾ ਹੁੰਦਾ।

*ਗਾਈ ਮਾਣਕੁ ਨਿਗਲਿਆ ਪੇਟੁ ਪਾੜਿ ਨ ਮਾਰੇ। ਭਾਈ ਗੁਰਦਾਸ ਜੀ ਦੀ ਵਾਰ 35/20*

ਜੇ ਗਾਂ ਨੇ ਹੀਰਾ ਖਾ ਲਿਆ ਹੋਵੇ ਤਾਂ ਵੀ ਪੇਟ ਪਾੜ ਕੇ ਉਸ ਨੂੰ ਮਾਰਦੇ ਨਹੀਂ ਕਿ ਹੀਰਾ ਕੱਢ ਲਈਏ।

*ਜੇ ਪਿਰੁ ਬਹੁ ਘਰੁ ਹੰਢਣਾ ਸਤੁ ਰਖੇ ਨਾਰੇ। ਭਾਈ ਗੁਰਦਾਸ ਜੀ ਦੀ ਵਾਰ 35/20*

ਜੇ ਕਿਸੇ ਇਸਤਰੀ ਦਾ ਪਤੀ ਖਰਾਬ ਹੈ, ਬਹੁਤੇ ਘਰਾਂ ਵਿਚ ਜਾਂਦਾ ਹੈ ਤਾਂ ਉਹ ਤਾਂ ਆਪਣਾ ਸਤ ਰੱਖਦੀ ਹੈ। ਉਹ ਤਾਂ ਨਹੀਂ ਆਪਣਾ ਸਤ ਖਰਾਬ ਕਰਦੀ।

*ਅਮਰੁ ਚਲਾਵੈ ਚੰਮ ਦੇ ਚਾਕਰ ਵੇਚਾਰੇ।*
*ਜੇ ਮਦੁ ਪੀਤਾ ਬਾਮਣੀ ਲੋਇ ਲੁਝਨਿ ਸਾਰੇ। ਭਾਈ ਗੁਰਦਾਸ ਜੀ ਦੀ ਵਾਰ 35/20*

ਜੇ ਬਾਹਮਣੀ ਪੀ ਲਵੇ ਸ਼ਰਾਬ ਤਾਂ ਸਾਰੇ ਕਹਿੰਦੇ ਨੇ, ਨਾ ਓਏ! ਗੱਲ ਨਾ ਕਰੋ, ਬੇਇਜ਼ਤੀ ਹੋਏਗੀ।

*ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ॥ ਭਾਈ ਗੁਰਦਾਸ ਜੀ ਦੀ ਵਾਰ 35/20*

ਇਸੇ ਤਰ੍ਹਾਂ ਜੇ ਗੁਰੂ ਸਾਂਗ ਵਰਤ ਲਏ ਤਾਂ ਸਿੱਖ ਸਿਦਕ ਨਹੀਂ ਹਾਰਦਾ। ਗੱਲ ਇਹ ਚੱਲ ਰਹੀ ਸੀ ਕਿ ਉਸ ਸਮੇਂ ਇਹ ਸਾਧ ਸੰਗਤ ਜੀ! ਸਾਰੀ ਰੀਤੀ ਗੁਰੂ ਛੇਵੇਂ ਪਾਤਿਸ਼ਾਹ ਨੇ ਬਦਲ ਦਿੱਤੀ। ਪਹਿਲਾਂ ਜਿਹੜੇ ਵੇਲੇ ਕਥਾ ਹੁੰਦੀ ਸੀ ਉਸ ਵੇਲੇ ਘੋਲ ਹੋਣੇ ਸ਼ੁਰੂ ਹੋ ਗਏ, ਸ਼ਸਤਰ ਵਿਦਿਆ ਸ਼ੁਰੂ ਹੋ ਗਈ। ਪੈਂਦੇ ਖਾਂ ਨੂੰ ਰੱਖ ਲਿਆ। ਮਹਾਰਾਜ ਜੀ ਦੇ ਨਾਲ ਉਹ ਵਰਜਿਸ਼ ਕਰਦਾ ਹੈ। ਜਿਹੜੇ ਪਹਿਲੇ ਮੁਖੀ ਸਿਖ ਸੀ ਉਹ ਬੁਰਾ ਮੰਨਣ ਲੱਗ ਗਏ ਕਿ ਆਹ ਕੀ ਹੋ ਗਿਆ, ਗੁਰੂ ਕਿਆਂ ਨੇ ਨਵਾਂ ਹੀ ਰਾਹ ਚਲਾ ਦਿੱਤਾ। ਭਾਈ ਗੁਰਦਾਸ ਜੀ ਨੇ ਇਕ ਵਾਰ ਲਿਖੀ ਹੈ ਇਸ ਦੇ ਉਤੇ ਕਿ ਬਾਹਰ ਨੂੰ ਚਲੇ ਜਾਂਦੇ ਨੇ, ਸ਼ਿਕਾਰ ਖੇਡਦੇ ਨੇ, ਰਾਜਿਆਂ ਵਾਂਗ ਰਹਿੰਦੇ ਨੇ, ਕਲਗੀਆਂ ਲਾਉਂਦੇ ਨੇ, ਸ਼ਸਤਰ ਪਹਿਨਦੇ ਨੇ ਤੇ ਆਹ ਕੀ ਹੋ ਗਿਆ ਗੁਰੂ ਕਿਆਂ ਨੂੰ? ਤੇ ਏਨੇ ਨੂੰ ਇਕ ਬੀਬੀ ਜਿਸ ਦਾ ਨਾਂ ਕੌਲਾਂ ਸੀ ਉਹ

ਬ੍ਰਹਮਗਿਆਨ ਦੀ ਅਵਸਥਾ ਦੀ ਸੀ। ਸਾਈਂ ਮੀਆਂ ਮੀਰ ਜੀ ਦੀ ਮੁਰੀਦ ਸੀ ਉਹ ਤੇ ਕੋਈ ਐਸਾ ਘਰ ਵਿਚ ਕਲੇਸ਼ ਪਿਆ ਕਿ ਉਸ ਦੀ ਜਾਨ ਨੂੰ ਖਤਰਾ ਹੋ ਗਿਆ। ਉਸ ਨੇ ਮੀਆਂ ਮੀਰ ਜੀ ਨੂੰ ਕਿਹਾ ਕਿ ਮੇਰੀ ਰੱਖਿਆ ਕਰੋ। ਉਹ ਕਹਿੰਦੇ ਤੇਰੀ ਰੱਖਿਆ ਕੇਵਲ ਗੁਰੂ ਹਰਗੋਬਿੰਦ ਸਾਹਿਬ ਕਰ ਸਕਦੇ ਨੇ, ਹੋਰ ਨਹੀਂ ਕੋਈ ਕਰ ਸਕਦਾ। ਗੁਰੂ ਹਰਗੋਬਿੰਦ ਮਹਾਰਾਜ ਜੀ ਨੇ ਉਸ ਨੂੰ ਲੈ ਆਂਦਾ। ਇਥੋਂ ਬੜਾ ਕਲੇਸ਼ ਛਿੜ ਗਿਆ। ਵੱਡੇ-ਵੱਡੇ ਸਿੱਖ ਡੋਲ ਗਏ, ਕਹਿਣ ਲੱਗੇ ਦੇਖੋ ਜੀ! ਨਵਾਂ ਹੀ ਕੰਮ ਕਰ ਲਿਆ, ਕੌਲਾਂ ਨੂੰ ਲੈ ਆਂਦਾ, ਉਸ ਨੂੰ ਅੱਡ ਮਕਾਨ ਪਾ ਦਿੱਤਾ, ਉਸ ਦੇ ਕੋਲ ਜਾ ਕੇ ਬਹਿੰਦੇ ਨੇ। ਗੱਲ ਚਲਦੀ ਰਹੀ ਤੇ ਭਾਈ ਗੁਰਦਾਸ ਜੀ ਕਹਿਣ ਲੱਗੇ ਕਿ ਦੇਖੋ! ਗੁਰੂ ਦੇ ਸਾਂਗ ਵਰਤਦੇ ਨੇ ਤੇ ਸਿੱਖ ਸਿਦਕ ਨਹੀਂ ਹਾਰਦਾ ਹੁੰਦਾ। ਉਨ੍ਹਾਂ ਨੇ ਇਹ ਪਉੜੀ ਦੂਜੀ ਕਹੀ -

***ਧਰਤੀ ਉਪਰਿ ਕੋਟਗੜ ਭੁਇਚਾਲ ਕੰਮੰਦੇ॥ ਭਾਈ ਗੁਰਦਾਸ ਜੀ ਦੀ ਵਾਰ 35/21***

ਜਦੋਂ ਭੂਚਾਲ ਆਉਂਦਾ ਹੈ ਉਦੋਂ ਕਿਲ੍ਹੇ ਵੀ, ਪਹਾੜ ਵੀ ਸਾਰੇ ਕੰਬਦੇ ਨੇ।

***ਝਖੜਿ ਆਏ ਤਰੁਵਰਾ ਸਰਬਤ ਹਲੰਦੇ। ਭਾਈ ਗੁਰਦਾਸ ਜੀ ਦੀ ਵਾਰ 35/21***

ਜਦੋਂ ਝੱਖੜ ਆ ਜਾਂਦਾ ਹੈ ਤਾਂ ਦਰਖਤ ਸਾਰੇ ਹਿਲਦੇ ਨੇ।

***ਡਵਿ ਲਗੈ ਉਜਾੜਿ ਵਿਚਿ ਸਭ ਘਾਹ ਜਲੰਦੇ। ਭਾਈ ਗੁਰਦਾਸ ਜੀ ਦੀ ਵਾਰ 35/21***

ਜਦੋਂ ਅੱਗ ਲੱਗ ਜਾਂਦੀ ਹੈ ਉਜਾੜ ਵਿਚ ਤਾਂ ਸਾਰੇ ਘਾਹ ਜਲ ਜਾਂਦੇ ਨੇ।

***ਹੜ ਆਏ ਕਿਨਿ ਥੰਮੀਅਨਿ ਦਰੀਆਉ ਵਹੰਦੇ। ਭਾਈ ਗੁਰਦਾਸ ਜੀ ਦੀ ਵਾਰ 35/21***

ਜਦੋਂ ਹੜ੍ਹ ਆ ਜਾਵੇ ਤਾਂ ਫੇਰ ਉਸ ਦੇ ਅੱਗੇ ਬੰਨ੍ਹ ਨਹੀਂ ਲਗਦਾ, ਜਿਧਰ ਜ਼ੋਰ ਪੈ ਗਿਆ ਉਸ ਨੇ ਕੱਟ ਕੇ ਲੈ ਹੀ ਜਾਣਾ ਹੈ।

***ਅੰਬਰਿ ਪਾਟੇ ਥਿਗਲੀ ਕੂੜਿਆਰ ਕਹੰਦੇ। ਭਾਈ ਗੁਰਦਾਸ ਜੀ ਦੀ ਵਾਰ 35/21***

ਜੋ ਅਸਮਾਨ ਨੂੰ ਟਾਕੀਆਂ ਲਾਉਂਦੇ ਹਨ ਉਹ ਝੂਠੇ ਬੰਦੇ ਕਹੇ ਜਾਂਦੇ ਹਨ।

***ਸਾਂਗੈ ਅੰਦਰਿ ਸਾਬਤੇ ਸੇ ਵਿਰਲੇ ਬੰਦੇ॥ ਭਾਈ ਗੁਰਦਾਸ ਜੀ ਦੀ ਵਾਰ 35/21***

ਵਿਰਲੇ-ਵਿਰਲੇ ਬੰਦੇ ਨੇ ਜਿਹੜੇ ਸਾਂਗ ਵਿਚ ਸਾਬਤੇ ਰਹਿ ਜਾਣ। ਬਾਬਾ ਬੁੱਢਾ ਜੀ ਕਹਿਣ ਲੱਗੇ, "ਭਾਈ ਗੁਰਦਾਸ ਜੀ! ਇਹ ਤੁਹਾਡੇ ਵਿਚ ਤਾਕਤ ਹੈ, ਸਾਡੇ ਵਿਚ ਤਾਂ ਹੈ ਨਹੀਂ। ਅਸੀਂ ਤਾਂ ਡੋਲ ਜਾਂਦੇ ਹਾਂ। ਹਾਂ! ਗੁਰੂ ਮਦਦ ਕਰੇ, ਗੁਰੂ ਹੱਥ ਰੱਖੇ ਪਿੱਠ ਤੇ ਤਾਂ ਸਾਂਗ ਵਿਚ ਸਾਬਤ ਰਹੀਦਾ ਹੈ।"

ਗੁਰੂ ਛੇਵੇਂ ਪਾਤਿਸ਼ਾਹ ਜੀ ਨੇ ਇਹ ਸਾਰੇ ਬਚਨ ਸੁਣ ਲਏ। ਉਸ ਵੇਲੇ ਮਹਾਰਾਜ ਜੀ ਦੇ ਮਨ ਵਿਚ ਖਿਆਲ ਆਇਆ ਕਿ ਬਾਕੀ ਸਾਰੇ ਗੁਰੂ ਆਸਰਾ ਚਾਹੁੰਦੇ ਨੇ ਪਰ ਭਾਈ ਗੁਰਦਾਸ ਜੀ ਆਪਣੀ ਨਿਜ ਤਾਕਤ ਤੇ ਵਿਸ਼ਵਾਸ ਰੱਖਦੇ ਨੇ, ਨਿਜ ਸਿਦਕ ਤੇ ਵਿਸ਼ਵਾਸ ਰੱਖਦੇ ਨੇ। ਇਸ ਕਰਕੇ ਇਨ੍ਹਾਂ ਦੇ ਮਨ ਦੇ ਅੰਦਰ ਹਉਮੈ ਦਾ ਬੀਜ ਅੰਸ ਮਾਤਰ ਰਹਿ ਗਿਆ ਹੈ। ਅਸੀਂ ਤਾਂ ਐਵੇਂ ਹੀ ਕਹਿ ਦਿੰਦੇ ਹਾਂ ਕਿ ਅਸੀਂ ਤਾਂ ਕਰੋੜਾਂ ਗੁਣਾਂ ਘਟੀਆ ਹਾਂ। ਇਹ ਬਹੁਤ ਉਚੀ ਬਾਤ ਹੋ ਰਹੀ ਹੈ। ਇਕ ਨਿਰਮਲ ਹੰਕਾਰ ਹੁੰਦਾ ਹੈ ਜਿਹੜਾ ਅਖੀਰ ਤੇ ਰਹਿ ਜਾਂਦਾ ਹੈ। ਉਸ ਦਾ ਵੀ ਜੇ ਨਾਸ਼ ਹੋਵੇ ਤਾਂ ਪ੍ਰਮੇਸ਼ਰ ਮਿਲਿਆ ਕਰਦਾ ਹੈ, ਨਹੀਂ ਤਾਂ ਅਧੂਰਾ ਰਹਿ ਜਾਇਆ ਕਰਦਾ ਹੈ। ਸੋ ਮਹਾਰਾਜ ਜੀ ਨੇ ਵਿਚਾਰਿਆ ਕਿ ਇਸ ਦੇ ਅੰਦਰ ਤਾਂ ਹਉਮੈ ਰਹਿ ਗਈ ਅੰਸ-ਮਾਤਰ, ਇਹ ਸਾਡੇ ਕੋਲ ਰਹਿੰਦਾ ਹੈ ਤੇ ਸਾਰਿਆਂ ਤੋਂ ਸਰਵੋਤਮ ਹੈ, ਤੇ ਹੁਣ ਸਾਡਾ ਫਰਜ਼ ਬਣਦਾ ਹੈ ਕਿ ਇਸ ਦੇ ਅੰਦਰੋਂ ਇਹ ਕਢੀਏ। ਜੇ ਨਾ ਕੱਢੀ ਤਾਂ ਇਨ੍ਹਾਂ ਦਾ ਪ੍ਰਮੇਸ਼ਰ ਨਾਲੋਂ ਵਿਛੋੜਾ ਰਹਿ ਜਾਏਗਾ।

ਜੇ ਅੰਦਰ ਹਉਮੈ ਰਹਿ ਜਾਏ, ਚਾਹੇ ਅੰਸ਼ ਮਾਤਰ ਰਹਿ ਜਾਏ, ਫੇਰ ਵੀ ਪ੍ਰਮੇਸ਼ਰ ਨਾਲ ਮਿਲਾਪ ਨਹੀਂ ਹੋਇਆ ਕਰਦਾ। ਫੁਰਮਾਨ ਹੈ ਕਿ -

*ਹਉਮੈ ਕਰਤ ਭੇਖੀ ਨਹੀ ਜਾਨਿਆ॥*
*ਗੁਰਮੁਖਿ ਭਗਤ ਵਿਰਲੇ ਮਨੁ ਮਾਨਿਆ॥*
*ਹਉ ਹਉ ਕਰਤ ਨਹੀ ਸਚੁ ਪਾਈਐ॥*
*ਹਉਮੈ ਜਾਇ ਪਰਮ ਪਦੁ ਪਾਈਐ॥* *ਪੰਨਾ - 226*

ਸੋ ਮਹਾਰਾਜ ਜੀ ਨੇ ਵਿਚਾਰਿਆ ਕਿ ਬਾਕੀ ਤਾਂ ਸਾਰੇ ਗੁਰੂ ਦਾ ਆਸਰਾ ਚਾਹੁੰਦੇ ਨੇ ਤੇ ਭਾਈ ਗੁਰਦਾਸ ਜੀ ਆਪਣੇ ਨਿਜ ਆਸਰੇ ਤੇ ਵਿਸ਼ਵਾਸ ਰੱਖਦੇ ਨੇ ਤੇ ਇਨ੍ਹਾਂ ਦੇ ਅੰਦਰ ਤਾਂ ਬੀਜ ਮਾਤਰ ਹਉਮੈ ਰਹਿ ਗਈ, 'ਅਹੰ' ਰਹਿ ਗਿਆ। ਸੋ ਐਸਾ ਫੁਰਮਾਨ ਹੈ 'ਸੂਰਜ ਪ੍ਰਕਾਸ਼' ਦੇ ਅੰਦਰ ਕਿ -

*ਅਪਰ ਸਰਬ ਗੁਰ ਆਸ਼੍ਰਾ ਚਹੈਂ।*
*ਨਿਜ ਬਿਸਾਸ ਗੁਰਦਾਸਹਿ ਕਹੈਂ॥*
*ਯਾਂਤੇ ਬੀਜ ਮਾਤ੍ਰ ਅਹੰਕਾਰ।*
*ਹੈ ਇਸ ਬਿਖੈ ਸੁ ਬੁਰੋ ਬਿਕਾਰ।* *ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ 3047*

ਜੇ ਇਹ ਕਿਸੇ ਦੇ ਅੰਦਰ ਵੀ ਆ ਜਾਵੇ ਤਾਂ ਇਕ ਲਹਿਰ ਚਲੀ ਆਉਂਦੀ ਹੈ ਸਾਧ ਸੰਗਤ ਜੀ! ਜਿਹੜਾ ਕਹਿੰਦਾ ਮੈਂ ਕਰਦਾ ਹਾਂ, ਕੋਈ ਵੀ ਕਹਿ ਦੇਵੇ ਮੇਰਾ ਲੈਕਚਰ ਚੰਗਾ ਹੈ, ਮੇਰਾ ਕੀਰਤਨ ਚੰਗਾ ਹੈ, ਉਸ ਦੇ ਅੰਦਰ ਬੀਜ ਮਾਤਰ ਅਹੰਕਾਰ ਰਹਿ ਜਾਂਦਾ ਹੈ ਤੇ ਫੇਰ -

*ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥* *ਪੰਨਾ - 1089*

ਸੋ ਕਹਿੰਦੇ ਇਸ ਦੇ ਅੰਦਰ ਤਾਂ ਬਿਕਾਰ ਰਹਿ ਗਿਆ ਇਹ -

*ਰਹਿਬੋ ਸਦਾ ਸਮੀਪ ਹਮਾਰੇ।*
*ਚਹੀਅਹਿ ਉਰ ਤੇ ਮੂਲ ਉਖਾਰੇ॥* *ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ 3047*

ਕਹਿਣ ਲੱਗੇ ਇਹ ਸਾਡੇ ਕੋਲ ਰਿਹਾ ਹੈ, ਹਰ ਵਕਤ ਨਾਲ ਰਹਿੰਦਾ ਹੈ, ਸਿੱਖਾਂ ਨੂੰ ਉਪਦੇਸ਼ ਦਿੰਦਾ ਹੈ। ਸੋ ਇਹ ਤਾਂ ਹੁਣ ਸਾਡਾ ਫਰਜ਼ ਹੈ ਕਿ ਹੁਣ ਅਸੀਂ ਜੜ੍ਹ ਤੋਂ ਉਖੇੜੀਏ ਇਸ ਦੇ ਅਭਿਮਾਨ ਨੂੰ।

*ਇਮ ਹੰਕਾਰ ਬਿਨਾਸਜੋ ਜੇਨ।*
*ਤਉ ਹਮ ਕੋ ਚਹੀਅਤਿ ਹਤਿ ਦੇਨਿ।* *ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ 3047*

ਜੇ ਇਹ ਇਸ ਤੋਂ ਨਹੀਂ ਲਹਿੰਦਾ ਤਾਂ ਸਾਡੀ ਡਿਊਟੀ ਬਣ ਜਾਂਦੀ ਹੈ ਕਿ ਅਸੀਂ ਇਸ ਦਾ ਅਹੰਕਾਰ ਖਤਮ ਕਰ ਦੇਈਏ।

*ਦੇਹਿਂ ਕਸੌਟੀ, ਸਹੈ ਕਿ ਨਾਂਹੀ।*
*ਕਰਹਿਂ ਕ੍ਰਿਤੀ ਕੁਛ ਪਰਖਨ ਮਾਂਹੀ॥* *ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ 3047*

ਕਹਿੰਦੇ ਕਸੌਟੀ ਲਾ ਕੇ ਦੇਖਦੇ ਹਾਂ, ਪਰਖਦੇ ਹਾਂ ਕਿ ਸਚਮੁਚ ਹੀ ਸਹਿ ਜਾਏਗਾ ਜਾਂ ਨਹੀਂ। ਉਸ ਵੇਲੇ ਗੁਰੂ ਛੇਵੇਂ ਪਾਤਿਸ਼ਾਹ ਨੇ ਸਾਰੀ ਬਾਤ ਵਿਚਾਰ ਲਈ, ਵਿਚਾਰ ਕੇ ਆਪ ਨੇ ਗੱਲ ਟਾਲ ਦਿੱਤੀ, ਕੋਈ ਬਚਨ ਨਹੀਂ ਕੀਤਾ ਕਿਸੇ ਨਾਲ, ਸੁਣ ਕੇ ਹੀ ਚੁਪ ਕਰ ਗਏ। ਮਹੀਨਾ ਲੰਘ ਗਿਆ, ਏਨੇ ਨੂੰ ਕੋਈ ਪ੍ਰੇਮੀ ਅਰਬ ਦੇਸ਼ ਦਾ ਆਇਆ - ਈਰਾਨ ਵਲੋਂ। ਉਸ ਨੇ ਆ ਕੇ ਬੇਨਤੀ ਕਰੀ ਕਿ ਮਹਾਰਾਜ! ਘੋੜੇ ਬੜੇ ਸੋਹਣੇ ਓਧਰ ਮਿਲਦੇ ਨੇ।

ਮਹਾਰਾਜ ਜੀ ਕਹਿੰਦੇ, "ਦੇਖੋ ਭਾਈ! ਆਪਾਂ ਨੂੰ ਵੀ ਘੋੜੇ ਚਾਹੀਦੇ ਨੇ - ਸਿੱਖਾਂ ਵਾਸਤੇ ਤੇ ਸਾਡੇ ਵਾਸਤੇ ਵੀ ਦੋ ਘੋੜੇ ਚਾਹੀਦੇ ਨੇ। ਕਿਥੋਂ ਖਰੀਦਣੇ ਚਾਹੀਦੇ ਨੇ?"

ਕੋਈ ਕਹਿੰਦਾ ਮੁਲਤਾਨ ਵਿਚ ਬਹੁਤ ਵਧੀਆ ਘੋੜੇ ਨੇ, ਗੁਜਰਾਤ ਵਿਚ ਬਹੁਤ ਵਧੀਆ ਨੇ। ਅਖੀਰ ਗੱਲ ਇਹ ਹੋਈ ਕਿ ਕਾਬਲ ਵਿਚ ਵਧੀਆ ਘੋੜੇ ਮਿਲਦੇ ਨੇ। ਕਾਬਲ ਤੋਂ ਅੱਗੇ ਬਲਖ-ਬੁਖਾਰੇ ਵੱਲ ਜਾਓ, ਉਥੇ ਘੋੜੇ ਬਹੁਤ ਕਮਾਲ ਦੇ ਨੇ। ਉਥੇ ਈਰਾਨੀ ਨਸਲ ਦੇ ਘੋੜੇ ਆਉਂਦੇ ਨੇ ਮੰਡੀਆਂ ਵਿਚ ਤੇ ਜੇ ਉਨ੍ਹਾਂ ਤੇ ਬਹਿ ਜਾਓ, ਜੇ ਉਹ ਰੇਵੀਆ ਚਾਲ ਚਲ ਪੈਣ ਤਾਂ ਚਾਹੇ ਪਾਣੀ ਦਾ ਛੰਨਾ

ਹੱਥ ਤੇ ਰੱਖ ਕੇ ਪੀ ਲਓ ਤਾਂ ਪਾਣੀ ਦਾ ਕਤਰਾ ਨਹੀਂ ਗਿਰਦਾ। ਜੇ ਉਹ ਸਰਪਟ  ਦੌੜਦੇ ਨੇ ਤਾਂ ਉਨ੍ਹਾਂ ਦੀ ਰੀਸ ਪੰਛੀ ਵੀ ਨਹੀਂ ਕਰ ਸਕਦੇ ਐਨਾ ਤੇਜ਼ ਦੌੜਦੇ ਨੇ।

ਮਹਾਰਾਜ ਜੀ ਕਹਿੰਦੇ, "ਫੇਰ ਜਾਓ! ਐਸੇ ਘੋੜੇ ਖਰੀਦੋ।" ਤਾਂ ਉਸ ਵੇਲੇ ਸੰਗਤ ਵੱਲ ਨਿਗ੍ਹਾ ਮਾਰੀ ਤੇ ਕਹਿੰਦੇ, "ਭਾਈ ਗੁਰਦਾਸ ਜੀ!"

ਦੋਏ ਹੱਥ ਬੰਨ੍ਹ ਕੇ ਖੜ੍ਹੇ ਹੋ ਗਏ।

ਮਹਾਰਾਜ ਜੀ ਕਹਿੰਦੇ, "ਦੇਖੋ! ਤੁਸੀਂ ਪੁਰਾਣੇ ਗੁਰਸਿੱਖ ਹੋ, ਬਾਕੀ ਨਵੇਂ ਨੇ ਸਾਰੇ, ਡਿਊਟੀਆਂ ਨੇ ਸਭ ਕੋਲ। ਤੁਸੀਂ ਜਾਓ ਤੇ ਜਾ ਕੇ ਬਹੁਤ ਸੋਹਣੇ ਘੋੜੇ ਖਰੀਦ ਕੇ ਲਿਆਓ ਤੇ ਮੋਹਰਾਂ ਲੈ ਜਾਓ ਪਰ ਏਸ ਤਰ੍ਹਾਂ ਕਰਨਾ ਹੈ ਕਿ ਪਹਿਲਾਂ ਘੋੜੇ ਛਾਂਟ ਲੈਣੇ। ਅਸੀਂ ਤੁਹਾਡੇ ਨਾਲ, ਜਿਹੜੇ ਘੋੜਿਆਂ ਦੇ ਵਾਕਫ ਨੇ, ਉਹ ਦਿੰਦੇ ਹਾਂ। ਇਹ ਘੋੜੇ ਛਾਂਟ ਲੈਣਗੇ, ਚਾਲਾਂ ਦੇਖ ਲੈਣਗੇ, ਨਠਾ ਭਜਾ ਕੇ ਦੇਖ ਲੈਣਗੇ; ਜਿਹੜੇ ਪਸੰਦ ਆਉਣਗੇ ਉਹ ਫੇਰ ਸਾਡੇ ਕੋਲ ਭੇਜਿਓ। ਅਸੀਂ ਜਦੋਂ ਮਨਜ਼ੂਰੀ ਦੇ ਦਿਆਂਗੇ, ਉਸ ਵੇਲੇ ਤੁਸੀਂ ਫੇਰ ਇਨ੍ਹਾਂ ਘੋੜਿਆਂ ਦਾ ਮੁਲ ਦੇਣਾ।"

ਉਸ ਵੇਲੇ ਗੁਰੂ ਮਹਾਰਾਜ ਜੀ ਨੇ ਦਸ ਖੱਚਰਾਂ ਤੇ ਪੰਜਾਹ ਹਜ਼ਾਰ ਮੋਹਰ ਲਦਾਅ ਦਿੱਤੀ। ਬੇਅੰਤ ਧਨ ਹੋ ਜਾਂਦਾ ਹੈ, ਅੱਜ ਕੱਲ੍ਹ ਤਾਂ ਇਕ ਮੋਹਰ ਦਾ ਹੀ ਬਹੁਤ ਮੁਲ ਹੈ।

ਸੋ ਮਹਾਰਾਜ ਜੀ ਕਹਿੰਦੇ, "ਪੈਸੇ ਦਾ ਧਿਆਨ ਰੱਖੋ, ਸੀਲ ਕਰ ਲਓ ਤੇ ਮੋਹਰਾਂ ਲਾ ਲਓ ਤੇ ਉਥੇ ਜਾ ਕੇ ਹੀ ਖੋਲ੍ਹਿਓ - ਬੜੀ ਸਾਵਧਾਨੀ ਨਾਲ, ਤੇ ਨਾਲ ਦੁਨੀ ਚੰਦ ਜੀ ਦੇ ਦਿੱਤੇ ਕਿ ਇਹ ਹਿਸਾਬ ਕਿਤਾਬ ਕਰਨਗੇ। ਇਨ੍ਹਾਂ ਨੂੰ ਲੈ ਜਾਓ ਇਹ ਸਿਆਣੇ ਨੇ ਤੇ ਉਥੋਂ ਦੇ ਰਹਿਣ ਵਾਲੇ ਨੇ।" ਸੋ ਚਲਦੇ ਚਲਦੇ ਕਾਬਲ ਆ ਗਏ। ਕਾਬਲ ਕੁਝ ਦਿਨ ਆਰਾਮ ਕਰਿਆ। ਉਸ ਤੋਂ ਬਾਅਦ ਪਤਾ ਲੱਗਿਆ ਕਿ ਫਲਾਣੇ ਦਿਨ ਮੰਡੀ ਉਥੇ ਲਗਣੀ ਹੈ, ਦੋ ਤਿੰਨ ਮਹੀਨੇ ਰਹਿਣੀ ਹੈ ਤੇ ਚਲੋ ਉਥੇ ਘੋੜੇ ਖਰੀਦਦੇ ਹਾਂ। ਜਦੋਂ ਚਲਦੇ-ਚਲਦੇ ਇਕ ਮੰਜ਼ਲ ਤੇ ਗਏ, ਉਸ ਵੇਲੇ ਪਿਛੋਂ ਘੋੜ ਸਵਾਰ ਸੁਨੇਹਾ ਲੈ ਕੇ ਆ ਗਿਆ। ਆ ਕੇ ਕਹਿਣ ਲੱਗਿਆ, "ਦੁਨੀ ਚੰਦ ਜੀ! ਤੁਹਾਡੇ ਘਰ ਡਾਕਾ ਪੈ ਗਿਆ। ਤੁਹਾਡੇ ਘਰਵਾਲੀ ਬਹੁਤ ਜਖਮੀ ਹੋ ਗਈ ਹੈ। ਤੁਸੀਂ ਚਲੋ ਤੇ ਸਰਕਾਰ ਕਹਿੰਦੀ ਹੈ ਕਿ ਚਲ ਕੇ ਲਿਖਾਓ ਕਿਹੜਾ ਕਿਹੜਾ ਨੁਕਸਾਨ ਹੋਇਆ ਹੈ।"

ਉਹ ਕਹਿੰਦੇ, "ਹੁਣ ਤਾਂ ਡਾਕਾ ਪੈ ਗਿਆ ਜਿਹੜਾ ਪੈਣਾ ਸੀ। ਹੁਣ ਤਾਂ ਮੈਂ ਗੁਰੂ ਸਾਹਿਬ ਦੀ ਡਿਊਟੀ ਤੇ ਜਾ ਰਿਹਾ ਹਾਂ ਤੇ ਮੈਂ ਨਹੀਂ ਮੁੜਨਾ। ਜਾਓ ਕਹਿ ਦਿਓ ਕਿ ਜਿਹੜਾ ਕੁਝ ਲਿਖਾਉਣਾ ਹੈ ਲਿਖਾ ਦੇਣ।"

ਦੋ ਕੁ ਮੰਜ਼ਲਾਂ ਗਏ, ਫੇਰ ਆ ਗਿਆ ਘੋੜ ਸਵਾਰ, ਕਹਿੰਦਾ, "ਮਹਾਰਾਜ! ਤੁਹਾਡੇ ਘਰ ਵਾਲੀ ਬਿਮਾਰ ਹੋ ਕੇ ਚੜ੍ਹਾਈ ਕਰ ਗਈ। ਸਾਰੇ ਤੁਹਾਡਾ ਇੰਤਜ਼ਾਰ ਕਰਦੇ ਨੇ। ਇਥੇ ਕੈਂਪ ਰੋਕ ਦਿਓ ਤੇ ਜਾ ਕੇ ਤੁਸੀਂ ਸਸਕਾਰ ਕਰ ਦਿਓ।"

ਉਹ ਕਹਿੰਦੇ, "ਪ੍ਰੇਮੀਆਂ! ਹੁਣ ਤਾਂ ਚੜ੍ਹਾਈ ਕਰ ਗਈ, ਤੁਸੀਂ ਸਸਕਾਰ ਕਰ ਦਿਓ ਆਪੇ ਹੀ। ਜਾਓ! ਮੇਰੇ ਵਲੋਂ ਠੀਕ ਹੈ।"

ਦੋ ਮੰਜਲਾਂ ਹੋਰ ਗਏ, ਸੁਨੇਹਾ ਆ ਗਿਆ ਕਿ ਮਹਾਰਾਜ! ਤੁਹਾਡਾ ਪੁੱਤਰ ਮਰ ਗਿਆ ਬਿਮਾਰ ਹੋ ਕੇ, ਘਰ ਸੁੰਨਾ ਹੋ ਗਿਆ। ਹੁਕਮ ਕੀ ਹੈ?"

ਕਹਿੰਦੇ, "ਪੁੱਤਰ ਦਾ ਸਸਕਾਰ ਕਰ ਦਿਓ ਤੇ ਸੰਗਤ ਪਹਿਲਾਂ ਵੀ ਸਾਡੇ ਘਰ ਵਿਚ ਰਹਿੰਦੀ ਹੈ ਸੋ ਹੁਣ ਵੀ ਰਹੀ ਜਾਣ ਦਿਓ ਸੰਗਤ ਨੂੰ।"

ਭਾਈ ਗੁਰਦਾਸ ਜੀ ਦੇਖਦੇ ਨੇ ਕਿ ਸਿੱਖ ਦਾ ਕਿੱਡਾ ਸਿਦਕ ਹੈ। ਚਲਦੇ-ਚਲਦੇ ਮੰਡੀ ਵਿਚ ਪਹੁੰਚ ਗਏ। ਉਥੇ ਘੋੜੇ ਛਾਂਟ ਲਏ, ਚਾਲਾਂ ਕਢਾ ਲਈਆਂ, ਦੇਖ ਲਏ ਚੰਗੀ ਤਰ੍ਹਾਂ ਤੇ ਪਸੰਦ ਕਰਕੇ ਗੁਰੂ ਛੇਵੇਂ ਪਾਤਿਸ਼ਾਹ ਕੋਲ ਭੇਜ ਦਿੱਤੇ। ਉਨ੍ਹਾਂ ਨਾਲ ਗੱਲ ਹੋ ਗਈ ਕਿ ਜਿਹੜੇ ਪਰਵਾਨ ਹੋ ਜਾਣਗੇ, ਉਨ੍ਹਾਂ ਦਾ ਮੁੱਲ ਦੇ ਦਿਆਂਗੇ, ਜਿਹੜੇ ਵਾਪਸ ਆਉਣਗੇ ਉਨ੍ਹਾਂ ਦਾ ਮੁਲ ਨਹੀਂ ਦੇਣਾ। ਸੌਦਾਗਰ ਨੇ ਇਸੇ ਤਰ੍ਹਾਂ ਮੰਨ ਲਿਆ। ਪਠਾਣ ਸੌਦਾਗਰ ਸਨ। ਦੇਖ ਲਿਆ ਕਿ ਬਹੁਤ ਕੁਝ ਹੈ ਇਨ੍ਹਾਂ ਕੋਲ, ਨਠਦੇ ਨਹੀਂ, ਭੱਜਦੇ ਨਹੀਂ, ਧੋਖਾ ਨਹੀਂ ਦਿੰਦੇ।

ਸੋ ਗੁਰੂ ਮਹਾਰਾਜ ਜੀ ਨੇ ਪ੍ਰਵਾਨਗੀ ਦੇ ਦਿੱਤੀ – ਘੋੜਿਆਂ ਤੇ ਚੜ੍ਹ ਕੇ, ਕਿ ਠੀਕ ਹੈ, ਬਹੁਤ ਸੋਹਣੇ ਨੇ, ਮੁਲ ਤਾਰ ਦਿਓ। ਜਦੋਂ ਮਨਜ਼ੂਰੀ ਆ ਗਈ ਤਾਂ ਭਾਈ ਗੁਰਦਾਸ ਜੀ ਉਸ ਵਪਾਰੀ ਨੂੰ ਨਾਲ ਲੈ ਕੇ ਤੰਬੂ ਵਿਚ ਆ ਗਏ। ਉਥੇ ਉਨ੍ਹਾਂ ਨੂੰ ਬਿਠਾ ਕੇ ਕਹਿੰਦੇ ਕਿ ਆਪਾਂ ਹੁਣੇ ਹੀ ਗਿਣ ਕੇ ਪੈਸੇ ਦੇ ਦਿੰਦੇ ਹਾਂ, ਤੁਸੀਂ ਇਥੇ ਹੀ ਬਹਿ ਜਾਓ। ਇਕ ਇਕ ਪੇਟੀ ਖੋਲ੍ਹੀ ਜਾਵਾਂਗੇ ਤੇ ਇਕ ਇਕ ਪੇਟੀ ਵਿਚੋਂ ਕੱਢ ਕੇ ਗਿਣੀ ਜਾਵਾਂਗੇ।

ਸੋ ਉਸ ਵੇਲੇ ਵਪਾਰੀ ਸਾਹਮਣੇ ਬੈਠੇ ਨੇ। ਭਾਈ ਗੁਰਦਾਸ ਜੀ ਨੇ ਜਾ ਕੇ ਬਾਹਰਲੀ ਮੋਹਰ ਦੇਖੀ, ਮੋਹਰ ਸਹੀ ਸਲਾਮਤ ਹੈ। ਤਾਲਾ ਖੋਲ੍ਹਿਆ ਤੇ ਤਾਲਾ ਖੋਲ੍ਹਦੀਸਾਰ ਜਦੋਂ ਹੱਥ ਪਾਇਆ ਤਾਂ ਮੋਹਰਾਂ ਹੱਥ ਨੂੰ ਨਹੀਂ ਲਗਦੀਆਂ, ਠੀਕਰੀਆਂ ਲੱਗ ਰਹੀਆਂ ਨੇ। ਪੈਰਾਂ ਥੱਲਿਓਂ ਧਰਤੀ ਨਿਕਲ ਗਈ ਕਿ ਹੁਣ ਕੀ ਹੋਏਗਾ? ਇਹ ਪਠਾਣ ਲੋਕ ਨੇ, ਇਹ ਤਾਂ ਮਾਰ ਦੇਣਗੇ ਮਾੜੀ-ਜਿਹੀ ਗੱਲ ਤੇ ਹੀ। ਮੁੱਲ ਮਿਲਣਾ ਨਹੀਂ ਹੈ। ਕਹਿੰਦੇ ਚਲੋ ਸ਼ਾਇਦ ਇਹ ਹੋ ਸਕਦਾ ਹੈ ਕਿ ਖਜਾਨਚੀ ਨੇ ਕੋਈ ਗੱਲ ਕਰ ਲਈ ਹੋਵੇ, ਦੂਸਰੀ ਖੋਲ੍ਹਦੇ ਹਾਂ। ਦੂਸਰੀ ਪੇਟੀ ਖੋਲ੍ਹੀ, ਉਹ ਵੀ ਠੀਕਰੀਆਂ, ਤੀਸਰੀ ਵਿਚ ਵੀ। ਇਸ ਤਰ੍ਹਾਂ ਦਸਾਂ ਵਿਚ ਹੀ ਠੀਕਰੀਆਂ ਨਿਕਲੀਆਂ। ਉਸ ਵੇਲੇ ਸੌਦਾਗਰਾਂ ਨੂੰ ਕਹਿਣ ਲੱਗੇ ਕਿ ਇਉਂ ਕਰੋ, ਸਾਨੂੰ ਗਿਣਦਿਆਂ ਨੂੰ ਲੱਗ ਜਾਣੀ ਹੈ ਦੇਰ ਤੇ ਤੁਸੀਂ ਉਸ ਸਾਹਮਣੇ ਵਾਲੇ ਤੰਬੂਆਂ ਵਿਚ ਬਹਿ ਜਾਓ ਜਾ ਕੇ। ਉਸ ਨੇ ਵੀ ਸੋਚਿਆ ਕਿ ਹੁਣ ਪੇਟੀਆਂ ਖੋਲ੍ਹ ਲਈਆਂ ਨੇ, ਗਿਣ ਕੇ ਦੇ ਦੇਣਗੇ। ਕਹਿੰਦੇ, ਠੀਕ ਹੈ! ਅਸੀਂ ਬੈਠੇ ਹਾਂ। ਡੇਢ ਪਹਿਰ ਲੰਘ ਗਿਆ – ਸਾਢੇ ਚਾਰ ਘੰਟੇ ਬੈਠਿਆਂ ਨੂੰ।

ਏਧਰ ਭਾਈ ਗੁਰਦਾਸ ਜੀ ਨੇ ਦੇਖਿਆ ਕਿ ਹੁਣ ਤਾਂ ਮਾਰੇ ਜਾਵਾਂਗੇ, ਇਥੋਂ ਸਹੀ ਸਲਾਮਤ ਨਹੀਂ ਜਾ ਸਕਾਂਗੇ, ਬੜੀ ਬੇਇਜ਼ਤੀ ਹੋਏਗੀ। ਕੀ ਹੋਏਗਾ? ਗੁਰੂ ਸਾਹਿਬ ਨੇ ਮੋਹਰਾਂ ਦਿੱਤੀਆਂ ਨੇ, ਮੈਂ ਦੇਖ ਕੇ ਲਈਆਂ ਨੇ। ਸੀਲ ਮੈਂ ਕੀਤਾ ਹੈ ਆਪਣੇ ਹੱਥਾਂ ਦੇ ਨਾਲ ਸਾਰੇ ਸੰਦੂਕਾਂ ਨੂੰ ਤੇ ਰਾਹ ਵਿਚ ਕੀ ਹੋ ਗਿਆ? ਕਿਥੇ ਜਾ ਕੇ ਬਦਲੀ ਹੋ ਗਈ – ਠੀਕਰੀਆਂ ਪਾ ਦਿੱਤੀਆਂ ਕਿਸੇ ਨੇ? ਡਾਵਾਂ-ਡੋਲ ਹੋ ਗਏ, ਵਿਸ਼ਵਾਸ ਛੇਕ ਹੋ ਗਿਆ ਕਿ ਕਿਤੇ ਗੁਰੂ ਮਹਾਰਾਜ ਜੀ ਨੇ ਤਾਂ ਨਹੀਂ ਬਦਲਾਅ ਦਿੱਤੀਆਂ ਹੋਣਗੀਆਂ ਅੱਗੇ ਆ ਕੇ, ਮੈਨੂੰ ਨਾ ਪਤਾ ਲੱਗਿਆ ਹੋਵੇ ਪਰ ਗੁਰੂ ਮਹਾਰਾਜ ਜੀ ਤਾਂ ਇਹ ਗੱਲ ਕਰ ਨਹੀਂ ਸਕਦੇ। ਡਾਵਾਂ ਡੋਲ ਹੋਏ ਪਏ ਨੇ, ਕਿਤੇ ਸਿਦਕ ਨੂੰ ਥਾਂ ਨਹੀਂ ਲੱਭ ਰਿਹਾ ਖੜ੍ਹਨ ਨੂੰ। ਉਸ ਵੇਲੇ ਤੰਬੂ ਪਾੜਿਆ ਪਿਛੋਂ, ਬਾਹਰ ਨਿਕਲ ਗਏ ਤੇ ਹੁਣ ਅੱਖ ਬਚਾ-ਬਚਾ ਕੇ ਜਾ ਰਹੇ ਨੇ। ਪਹਾੜ ਦੀ ਉਤਰਾਈ ਆ ਗਈ, ਇਕ ਦਮ ਦੌੜਨਾ ਸ਼ੁਰੂ ਕਰ ਦਿੱਤਾ ਕਿ ਕਿਤੇ ਫੜ ਨਾ ਲੈਣ।

ਸਾਢੇ ਚਾਰ ਘੰਟੇ ਜਦੋਂ ਲੰਘ ਗਏ ਤਾਂ ਆਪ ਪੰਦਰਾਂ ਸੋਲਾਂ ਮੀਲ ਨਿਕਲ ਗਏ। ਉਸ ਵੇਲੇ ਉਸ ਸੌਦਾਗਰ ਨੇ ਗੁਰਸਿੱਖਾਂ ਨੂੰ ਕਿਹਾ ਕਿ ਕੀ ਗੱਲ ਅਜੇ ਗਿਣ ਨਹੀਂ ਹੋਇਆ ਪੈਸਾ? ਡੇਢ ਪਹਿਰ ਬੀਤ ਗਿਆ ਹੈ। ਸਿੱਖ ਅੰਦਰ ਆਏ ਤਾਂ ਦੇਖਿਆ, ਪੇਟੀਆਂ ਖੁੱਲ੍ਹੀਆਂ ਨੇ ਤੇ ਮੋਹਰਾਂ ਉਵੇਂ ਜਿਵੇਂ ਲਿਸ਼ਕਾਰੇ ਮਾਰ ਰਹੀਆਂ ਹਨ।

ਉਨ੍ਹਾਂ ਨੂੰ ਕਹਿਣ ਲੱਗੇ, "ਤੁਸੀਂ ਆਪ ਆ ਜਾਓ। ਉਹ ਤਾਂ ਪਤਾ ਨਹੀਂ ਕਿੱਧਰ ਨੂੰ ਚਲੇ ਗਏ? ਸਾਨੂੰ ਕੋਈ ਸਮਝ ਨਹੀਂ ਆਉਂਦੀ, ਕੀ ਭਾਣਾ ਵਰਤਿਆ ਹੈ? ਕਿਉਂਕਿ ਪੇਟੀਆਂ ਸਾਰੀਆਂ ਖੁਲ੍ਹੀਆਂ ਨੇ, ਇਸ ਕਰਕੇ ਆਪਣੇ ਪੈਸੇ ਗਿਣ ਲਓ।"

ਸੌਦਾਗਰਾਂ ਨੇ ਆਪ ਗਿਣਤੀ ਸ਼ੁਰੂ ਕਰ ਦਿੱਤੀ ਤੇ ਜਿੰਨੇ ਘੋੜੇ ਭੇਜੇ ਸੀ, ਸਭ ਦੇ ਪੈਸੇ ਲੈ

ਲਏ ਤੇ ਉਸ ਤੋਂ ਬਾਅਦ ਬਾਕੀ ਦੇ ਪੇਟੀਆਂ ਵਿਚ ਬੰਦ ਕਰਕੇ ਗੁਰਸਿੱਖ ਗੁਰੂ ਸਾਹਿਬ ਕੋਲ ਆ ਗਏ। ਆ ਕੇ ਸਾਰੀ ਵਿਥਿਆ ਦੱਸੀ ਕਿ ਸੱਚੇ ਪਾਤਿਸ਼ਾਹ! ਪਤਾ ਨਹੀਂ ਲੱਗਿਆ ਕਿ ਭਾਈ ਗੁਰਦਾਸ ਜੀ ਕਿੱਧਰ ਚਲੇ ਗਏ?

ਮਹਾਰਾਜ ਜੀ ਮੁਸਕਰਾ ਪਏ। ਕਹਿੰਦੇ, "ਕੋਈ ਨਾ, ਠੀਕ ਹੈ!"

ਓਧਰ ਭਾਈ ਗੁਰਦਾਸ ਜੀ ਚਲਦੇ-ਚਲਦੇ ਅੰਮ੍ਰਿਤਸਰ ਦੇ ਨੇੜੇ ਗੁਰੂ ਸਾਹਿਬ ਦੇ ਦਰਸ਼ਨ ਕਰਨ ਨਹੀਂ ਗਏ ਕਿ ਜਾ ਕੇ ਮਾਫੀ ਮੰਗ ਲਈਏ ਤੇ ਦੱਸ ਦੇਈਏ ਗੱਲ ਕਿ ਸੱਚੇ ਪਾਤਿਸ਼ਾਹ! ਆਹ ਭਾਣਾ ਵਰਤ ਗਿਆ ਤੇ ਮੈਂ ਤਾਂ ਆ ਗਿਆ ਹਾਂ, ਪਿਛਲੇ ਸਿੱਖਾਂ ਦਾ ਪਤਾ ਨਹੀਂ ਕੀ ਹਾਲ ਹੋਇਆ ਹੋਏਗਾ। ਉਥੇ ਵੀ ਜਾਣ ਦੀ ਹਿੰਮਤ ਨਹੀਂ ਪਈ। ਸਾਧੂਆਂ ਵਾਲਾ ਭੇਸ ਬਣਾਇਆ ਹੋਇਆ ਹੈ। ਜੁੱਤੀ ਟੁੱਟ ਗਈ, ਪੈਰ ਨੰਗੇ ਨੇ, ਪੈਸਾ ਕਿਤੇ ਮਿਲਦਾ ਨਹੀਂ, ਮੰਗ-ਮੰਗ ਕੇ ਰੋਟੀ ਖਾਂਦੇ ਨੇ, ਸਰੀਰ ਬਹੁਤ ਕਮਜ਼ੋਰ ਹੋ ਗਿਆ। ਅਖੀਰ ਕਾਸ਼ੀ ਵਿਚ ਆ ਗਏ। ਕਾਸ਼ੀ ਵਿਚ ਗੁਰੂ ਮਹਾਰਾਜ ਜੀ ਦੀ ਸਿੱਖੀ ਸੇਵਕੀ ਸੀ। ਜਦੋਂ ਉਨ੍ਹਾਂ ਨੂੰ ਪਤਾ ਲੱਗਿਆ ਉਥੋਂ ਦੇ ਮਸੰਦ ਨੂੰ ਕਿ ਭਾਈ ਗੁਰਦਾਸ ਜੀ ਆਏ ਨੇ ਤਾਂ ਉਨ੍ਹਾਂ ਨੇ ਰਾਜੇ ਨੂੰ ਜਾ ਕੇ ਕਿਹਾ ਕਿ ਬਹੁਤ ਉਚ ਕੋਟੀ ਦੇ ਮਹਾਂਪੁਰਸ਼, ਗੁਰੂ ਮਹਾਰਾਜ ਜੀ ਦੇ ਪਰਵਾਣ ਗੁਰਸਿੱਖਾਂ ਵਿਚੋਂ, ਜਿਹੜੇ ਇਕ ਨੰਬਰ ਦੇ ਨੇ, ਉਹ ਆਏ ਨੇ ਆਪਣੇ ਸ਼ਹਿਰ ਦੇ ਅੰਦਰ। ਰਾਜੇ ਨੇ ਆਦਰ ਸਤਿਕਾਰ ਦੇ ਨਾਲ ਆਪ ਨੂੰ ਬੁਲਾਇਆ। ਸਤਿਸੰਗ ਸ਼ੁਰੂ ਹੋ ਗਿਆ ਤੇ ਬਹੁਤ ਸੰਗਤ ਹਜ਼ਾਰਾਂ ਦੀ ਗਿਣਤੀ ਵਿਚ ਆਉਣੀ ਸ਼ੁਰੂ ਹੋ ਗਈ। ਪੰਡਤ ਆਉਂਦੇ ਨੇ, ਉਹ ਸਵਾਲ ਕਰਦੇ ਨੇ, ਭਾਈ ਗੁਰਦਾਸ ਜੀ ਜਵਾਬ ਦਿੰਦੇ ਨੇ ਤੇ ਕਬਿੱਤ, ਸਵੱਯੇ ਜਿਹੜੇ ਨੇ, ਉਹ ਸਾਰੇ ਹੀ ਉਥੇ ਆਪ ਨੇ ਉਚਾਰੇ।

ਸਮਾਂ ਲੰਘ ਗਿਆ ਪਰ ਮਨ ਦੇ ਅੰਦਰ ਵੈਰਾਗ ਪੈਦਾ ਹੋ ਗਿਆ ਕਿ ਹੇ ਸਤਿਗੁਰੂ! ਕਦੇ ਮੈਂ ਵੀ ਤੁਹਾਡੇ ਦਰਸ਼ਨ ਕਰਾਂਗਾ? ਮੈਂ ਤਾਂ ਵਿਛੜ ਗਿਆ, ਮੇਰੇ ਕਰਮਾਂ ਨੇ ਵਿਛੋੜਾ ਪਾ ਲਿਆ ਤੇ ਬਾਰ-ਬਾਰ ਏਸ ਤਰ੍ਹਾਂ ਦੇ ਨਾਲ ਬੇਨਤੀਆਂ ਕਰਦੇ ਨੇ -

***ਧਾਰਨਾ - ਖੋਟੇ ਕਰਮਾਂ ਨੇ ਵਿਛੋੜਾ ਤੈਥੋਂ ਪਾ ਲਿਆ,***
***ਕਿਰਪਾ ਕਰਕੇ ਮੇਲ ਲੈ ਗੁਰਾ -2, 2.***
***ਕਿਰਪਾ ਕਰਕੇ ਓ, ਮੇਲ ਲੈ ਗੁਰਾ -2, 2.***
***ਖੋਟੇ ਕਰਮਾਂ ਨੇ ਵਿਛੋੜਾ ਤੈਥੋਂ ਪਾ ਲਿਆ,.. -2.***

ਵਾਰ-ਵਾਰ ਬੇਨਤੀਆਂ ਕਰਦੇ ਨੇ, ਅੱਖਾਂ ਵਿਚੋਂ ਹੰਝੂ ਜਾਂਦੇ ਨੇ। ਭਾਵੇਂ ਸੰਗਤਾਂ ਬੇਅੰਤ ਆਉਂਦੀਆਂ ਨੇ, ਮਾਨਤਾ ਬਹੁਤ ਹੈ। ਸਾਰਾ ਸ਼ਹਿਰ ਮੰਨਦਾ ਹੈ ਪਰ ਸਾਧ ਸੰਗਤ ਜੀ! ਸਤਿਗੁਰੂ ਦੀ ਮਾਇਆ ਕੋਈ ਝੱਲ ਸਕਦਾ ਹੈ? ਕੋਈ ਨਹੀਂ ਝੱਲ ਸਕਦਾ, ਇਹ ਬਹੁਤ ਤਕੜੀ ਹੈ, ਏਸ ਤਰ੍ਹਾਂ ਫੁਰਮਾਨ ਹੈ -

***ਧਾਰਨਾ - ਮਾਇਆ ਬਲਵਾਨ ਜੀ,***
***ਬੰਦਾ ਕਿਆ ਕਰੇ ਵੇਚਾਰਾ -2, 2.***
***ਬੰਦਾ ਕਿਆ ਕਰੇ ਵੇਚਾਰਾ -2, 2.***
***ਮਾਇਆ ਬਲਵਾਨ ਓ,................ -2.***

***ਇਨਿ ਮਾਇਆ ਜਗਦੀਸ ਗੁਸਾਈ ਤੁਮਰ੍ਰੇ ਚਰਨ ਬਿਸਾਰੇ॥ ਪੰਨਾ - 857***

ਮਾਇਆ ਨੇ ਬ੍ਰਹਮਾ, ਵਿਸ਼ਨੂੰ, ਮਹਾਦੇਵ, ਸਾਰਾ ਸੰਸਾਰ, ਸਾਰਾ ਆਕਾਸ਼, ਸਾਰੇ ਦੇਵਤੇ ਭੁਲਾ ਦਿਤੇ -

***ਤਪੁ ਕਰਤੇ ਤਪਸੀ ਭੂਲਾਏ॥***
***ਪੰਡਿਤ ਮੋਹੇ ਲੋਭਿ ਸਬਾਏ॥***
***ਤ੍ਰੈ ਗੁਣ ਮੋਹੇ ਮੋਹਿਆ ਆਕਾਸੁ॥***
***ਹਮ ਸਤਿਗੁਰ ਰਾਖੇ ਦੇ ਕਰਿ ਹਾਥੁ॥ ਪੰਨਾ - 370***

*ਸਰਪਨੀ ਤੇ ਊਪਰਿ ਨਹੀ ਬਲੀਆ॥*
*ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ॥* *ਪੰਨਾ - 480*

ਭਾਈ ਗੁਰਦਾਸ ਜੀ ਛਲ ਵਿਚ ਆ ਗਏ, ਵਾਰ-ਵਾਰ ਅਰਦਾਸਾਂ ਕਰਦੇ ਨੇ ਕਿ ਪਾਤਿਸ਼ਾਹ! ਮੇਰੇ ਯਾਦ ਹੈ ਜਿਸ ਵਕਤ ਮੇਰੇ ਸਾਥੀ ਗੁਰਸਿੱਖਾਂ ਨੇ ਕਿਹਾ ਸੀ ਕਿ ਗੁਰੂ ਦੀ ਕਿਰਪਾ ਬਿਨਾਂ ਨਹੀਂ ਬਚ ਸਕਦਾ। ਗੁਰੂ ਤੋਂ ਟੁੱਟ ਕੇ ਕਿਤੇ ਤੋਂ ਕਿਤੇ ਬੰਦਾ ਜਾਂਦਾ ਹੈ। ਹੇ ਪਾਤਿਸ਼ਾਹ! ਮੇਰੇ ਤੇ ਮਿਹਰ ਕਰ। ਓਧਰ ਗੁਰੂ ਮਹਾਰਾਜ ਜੀ ਨੂੰ ਖਿੱਚਾਂ ਪੈਂਦੀਆਂ ਨੇ ਤਾਂ ਮਹਾਰਾਜ ਜੀ ਨੇ ਸਿੱਖ ਭੇਜਿਆ ਕਿ ਜਾਹ! ਕਾਸ਼ੀ ਸਾਡੀ ਚਿੱਠੀ ਲੈ ਜਾ ਤੇ ਉਥੋਂ ਦੇ ਰਾਜੇ ਨੂੰ ਦੇਈਂ। ਸਿੱਖ ਚਿੱਠੀ ਲੈ ਕੇ ਆ ਜਾਂਦਾ ਹੈ। ਰਾਜੇ ਦੇ ਪੇਸ਼ ਕਰ ਦਿੱਤੀ। ਚਿੱਠੀ ਵਿਚ ਲਿਖਿਆ ਹੋਇਆ ਹੈ ਕਿ ਰਾਜਨ! ਇਥੇ ਇਕ ਸਾਡਾ ਚੋਰ ਰਹਿੰਦਾ ਹੈ, ਜਿਸ ਦਾ ਨਾਂ ਗੁਰਦਾਸ ਹੈ। ਪਤਾ ਕਰੋ ਉਹ ਸਾਡੀ ਬੜੀ ਭਾਰੀ ਅਵੱਗਿਆ ਕਰਕੇ ਗਿਆ ਹੈ ਤੇ ਮੁਸ਼ਕਾਂ ਬੰਨ੍ਹ ਕੇ ਉਸ ਨੂੰ ਸਾਡੇ ਸਾਹਮਣੇ ਪੇਸ਼ ਕਰੋ। ਉਸ ਵੇਲੇ ਰਾਜੇ ਨੇ ਸਾਰੇ ਰਾਜ ਵਿਚ ਢੰਡੋਰਾ ਫਿਰਾਇਆ ਕਿ ਕੋਈ ਗੁਰਦਾਸ ਨਾਮ ਦਾ ਚੋਰ ਹੈ, ਉਹ ਹਾਜ਼ਰ ਹੋਵੇ। ਉਸ ਵੇਲੇ ਪਤਾ ਲੱਗਿਆ ਕਿ ਗੁਰਦਾਸ ਨਾਂ ਦਾ ਕੋਈ ਚੋਰ ਨਹੀਂ ਹੈ।

ਦੂਸਰਾ ਦਿਨ ਹੋਇਆ, ਸਤਿਸੰਗ ਲੱਗਿਆ ਹੋਇਆ ਹੈ ਤੇ ਰਾਜੇ ਨੇ ਭਾਈ ਗੁਰਦਾਸ ਜੀ ਨੂੰ ਉਹ ਚਿੱਠੀ ਦਿਖਾਈ। ਕਹਿਣ ਲੱਗੇ ਕਿ ਮਹਾਰਾਜ! ਇਕ ਸਮੱਸਿਆ ਬੜੀ ਜਬਰਦਸਤ ਆ ਗਈ। ਇਕ ਗੁਰੂ ਦਾ ਚੋਰ ਰਹਿੰਦਾ ਹੈ ਏਸ ਨਗਰੀ ਦੇ ਅੰਦਰ ਤੇ ਮੈਨੂੰ ਲਾਹਨਤ ਹੈ ਜੇ ਮੈਂ ਓਸ ਚੋਰ ਨੂੰ ਫੜ ਨਾ ਸਕਿਆ ਤੇ ਗੁਰੂ ਮਹਾਰਾਜ ਜੀ ਦਾ ਇਹ ਹੁਕਮਨਾਮਾ ਆਇਆ ਹੈ।

ਭਾਈ ਗੁਰਦਾਸ ਜੀ ਨੇ ਹੁਕਮਨਾਮਾ ਪੜ੍ਹਿਆ। ਧਰਤੀ ਨਿਕਲ ਗਈ ਪੈਰਾਂ ਥੱਲਿਓਂ, ਪਰ ਨਾਲ ਖੁਸ਼ੀ ਹੋਈ ਕਿ ਚਲੋ ਹੁਣ ਗੁਰੂ ਮਹਾਰਾਜ ਜੀ ਦੇ ਚਰਨੀਂ ਲੱਗਾਂਗੇ ਜਾ ਕੇ। ਗੁਰੂ ਬਖਸ਼ਿੰਦ ਹੈ, ਬਖਸ਼ ਦਿਆ ਕਰਦਾ ਹੈ। ਸੋ ਓਸ ਵੇਲੇ ਉਠ ਕੇ ਖੜ੍ਹੇ ਹੋ ਗਏ। ਹਜ਼ਾਰਾਂ ਦੀ ਤਾਦਾਦ ਵਿਚ ਉਥੇ ਸੰਗਤ ਬੈਠੀ ਹੈ, ਕਿਸੇ ਦੀ ਪਰਵਾਹ ਨਹੀਂ ਕਰੀ। ਗਲਤੀ ਮਹਿਸੂਸ ਹੋ ਗਈ ਕਿ ਮੈਂ ਕਿਹਾ ਸੀ ਕਿ -

*ਜੇ ਗੁਰ ਸਾਂਗਿ ਵਰਤਦਾ ਸਿਖੁ ਸਿਦਕੁ ਨ ਹਾਰੇ॥*

*ਭਾਈ ਗੁਰਦਾਸ ਜੀ ਦੀ ਵਾਰ 35/20*

ਸੋ ਹੁਣ ਮੌਕਾ ਹੈ ਜੋ ਹੋਣਾ ਹੈ ਹੋ ਜਾਵੇ। ਗੁਰੂ ਦੇ ਚਰਨੀਂ ਚਲ ਲੱਗ। ਕਿੰਨਾ ਕੁ ਚਿਰ ਏਸ ਤਰ੍ਹਾਂ ਬੈਠਾ ਰਹੇਂਗਾ। ਇਹ ਤਾਂ ਗੁਰੂ ਮਹਾਰਾਜ ਜੀ ਨੇ ਕੋਈ ਕੌਤਕ ਰਚਿਆ ਹੈ।

ਉਸੇ ਵੇਲੇ ਖੜ੍ਹੇ ਹੋ ਕੇ ਕਹਿੰਦੇ, "ਰਾਜਨ! ਚੋਰ ਮੈਂ ਹਾਂ। ਮੇਰੀਆਂ ਮੁਸ਼ਕਾਂ ਬੰਨ੍ਹ ਦਿਓ ਤੇ ਲੈ ਚਲੋ ਮੈਨੂੰ। ਕੌਣ ਲਿਆਇਆ ਹੈ ਚਿੱਠੀ?"

ਰਾਜਾ ਕਹਿੰਦਾ, "ਮੇਵੜਾ!"

ਸਿੱਖ ਨੇ ਦੇਖਿਆ ਤੇ ਕਿਹਾ, "ਭਾਈ ਗੁਰਦਾਸ ਜੀ! ਤੁਸੀਂ ਇਥੇ?"

ਕਹਿੰਦੇ, "ਹਾਂ, ਮੈਂ ਗੁਰੂ ਦਾ ਚੋਰ ਹਾਂ।"

ਰਾਜਾ ਮੰਨਦਾ ਨਹੀਂ ਕਿ ਤੁਸੀਂ ਐਡੇ ਵੱਡੇ ਮਹਾਂਪੁਰਸ਼, ਸਾਰੀ ਕਾਸ਼ੀ ਦੇ ਪੰਡਤਾਂ ਨੂੰ ਤੁਸੀਂ ਜਿੱਤ ਲਿਆ। ਸਾਰੇ ਤੁਹਾਡੇ ਚਰਨਾਂ ਤੇ ਸੀਸ ਨਿਵਾਉਂਦੇ ਨੇ, ਤੁਸੀਂ ਗੁਰੂ ਕੇ ਚੋਰ?

ਕਹਿੰਦਾ, "ਹਾਂ! ਮੈਂ ਗੁਰੂ ਕਾ ਚੋਰ। ਦੇਰ ਨਾ ਕਰੋ, ਮੈਨੂੰ ਹੁਣੇ ਬੰਨ੍ਹੋ।"

ਆਪ ਜਾ ਕੇ ਰੱਸਾ ਲੈ ਆਏ, ਹੱਥ ਬਨ੍ਹਾ ਲਏ। ਰੱਸਾ ਫੜਾ ਦਿੱਤਾ ਮੇਵੜੇ ਦੇ ਹੱਥ ਤੇ ਕਹਿੰਦੇ, "ਮੈਨੂੰ ਲੈ ਚਲੋ।"

ਸੰਗਤ ਹੈਰਾਨ ਹੋ ਗਈ, ਸਨਾਟਾ ਛਾ ਗਿਆ। ਸਾਧ ਸੰਗਤ ਜੀ! ਬੜੀ ਔਖੀ ਗੱਲ ਹੈ ਇਹ।

ਮਾਨਤਾ ਹੋਵੇ, ਕਦੇ ਬੰਦਾ ਸਹਿਨ ਨਹੀਂ ਕਰਦਾ ਜੇ ਉਸ ਦੀ ਮਾਨਤਾ ਨੂੰ ਠੇਸ ਪਹੁੰਚੇ ਕਿਸੇ ਗੱਲ ਤੋਂ। ਇਹ ਭਾਈ ਗੁਰਦਾਸ ਜੀ ਦਾ ਹੀ ਜਿਗਰਾ ਸੀ ਜਿਹੜੇ ਸਾਰੀ ਸੰਗਤ ਵਿਚ ਉਠ ਕੇ ਕਹਿਣ ਲੱਗੇ ਕਿ ਮੈਂ ਚੋਰ ਹਾਂ, ਮੇਰੀਆਂ ਮੁਸ਼ਕਾਂ ਬੰਨ੍ਹੋ। ਦੂਸਰੇ ਦਿਨ ਤਿਆਰੀ ਹੋ ਗਈ। ਹਜ਼ਾਰਾਂ ਸੰਗਤਾਂ ਨਾਲ ਚੱਲ ਪਈਆਂ ਕਿ ਅਸੀਂ ਵੀ ਚੱਲਾਂਗੇ; ਰਾਜਾ ਕਹਿੰਦਾ, ਮੈਂ ਵੀ ਚੱਲਾਂਗਾ। ਕਈ ਮੰਜਲਾਂ ਚੱਲ ਆਏ, ਅਖੀਰ ਭਾਈ ਗੁਰਦਾਸ ਜੀ ਨੇ ਬਹੁਤ ਬੇਨਤੀਆਂ ਕਰਕੇ ਮੋੜੇ ਪਰ ਸੱਤ ਸੌ ਫੇਰ ਵੀ ਨਾਲ ਰਹਿ ਗਿਆ। ਚਲਦੇ-ਚਲਦੇ ਰਾਜਾ ਕਹਿਣ ਲੱਗਿਆ, "ਮਹਾਰਾਜ! ਰਸਤਾ ਬੜਾ ਲੰਮਾ ਹੈ। ਹੱਥ ਉਥੇ ਜਾ ਕੇ ਬੰਨ੍ਹ ਲਵਾਂਗੇ।" ਮੇਵੜੇ ਨੇ ਵੀ ਕਿਹਾ, "ਮਹਾਰਾਜ! ਤਾਮੀਲ ਅੰਮ੍ਰਿਤਸਰ ਜਾ ਕੇ ਹੋ ਜਾਏਗੀ। ਤੁਸੀਂ ਹੁਣ ਖੁੱਲੇ ਚਲੋ।"

ਆਪ ਮੰਨਦੇ ਨਹੀਂ, ਅਖੀਰ ਸਾਰੀ ਸੰਗਤ ਦੀ ਮਰਜ਼ੀ ਦੇਖ ਕੇ ਹੱਥ ਖੁਲ੍ਹਾਅ ਲਏ। ਮੰਜ਼ਲੋ-ਮੰਜ਼ਲ ਚਲਦੇ ਜਦੋਂ ਦਰਬਾਰ ਸਾਹਿਬ ਦੇ ਨੇੜੇ ਆਏ ਤਾਂ ਸਾਧ ਸੰਗਤ ਜੀ! ਫੇਰ ਧਰਤੀ ਦੇ ਉਤੇ ਮਸਤਕ ਨਿਵਾਉਂਦੇ ਨੇ, ਚੁੱਕ-ਚੁੱਕ ਕੇ ਮਿੱਟੀ ਉਤੇ ਸੁੱਟਦੇ ਜਾਂਦੇ ਨੇ ਆਪ ਦੇ, ਜਿਥੇ ਗੁਰੂ ਚਰਨਾਂ ਦੀ ਛੋਹ ਪ੍ਰਾਪਤ ਸੀ ਕਿ ਧੰਨ ਹੈਂ ਤੂੰ ਪਵਿੱਤਰ ਧਰਤੀ ਜਿਥੇ ਮੇਰਾ ਸਤਿਗੁਰੂ ਰਹਿੰਦਾ ਹੈ। ਕਿੱਡੀ ਗਲਤੀ ਕਰੀ, ਮੈਂ ਇਸ ਧਰਤੀ ਨੂੰ ਛੱਡ ਕੇ ਚਲਾ ਗਿਆ। ਵਾਰ-ਵਾਰ ਪਛਤਾਵਾ ਕਰਦੇ ਨੇ। ਅਖੀਰ ਗੁਰੂ ਮਹਾਰਾਜ ਜੀ ਕੋਲ ਜਦੋਂ ਗਏ ਤਾਂ ਦੋਏ ਹੱਥ ਬੰਨ੍ਹੇ ਹੋਏ ਨੇ, ਰੱਸਾ ਮੇਵੜੇ ਦੇ ਹੱਥ ਵਿਚ ਫੜਾਇਆ ਹੋਇਆ ਹੈ ਤੇ ਦੂਰ ਖੜ੍ਹੇ ਨੇ। ਮਹਾਰਾਜ ਜੀ ਦਾ ਦਰਬਾਰ ਲੱਗਿਆ ਹੋਇਆ ਹੈ।

ਕਹਿੰਦੇ, "ਕੌਣ ਹੈ ਭਾਈ ਇਹ? ਹਾਜ਼ਰ ਕਰੋ ਨੇੜੇ।"

ਨੇੜੇ ਹਾਜ਼ਰ ਕਰੇ। ਮਹਾਰਾਜ ਜੀ ਕਹਿੰਦੇ, "ਗੁਰਦਾਸ! ਕਿਥੇ ਹੈ ਤੇਰਾ ਸਿਦਕ? ਕਿੰਨੀ ਓਸ ਦਿਨ ਬਹਿਸ ਕਰਦਾ ਸੀ ਤੂੰ ਕਿ ਸਿੱਖ ਸਿਦਕ ਨਹੀਂ ਹਾਰਦਾ ਤੇ ਤੂੰ ਕਿੱਡੀਆਂ-ਕਿੱਡੀਆਂ ਮਿਸਾਲਾਂ ਦਿੱਤੀਆਂ ਤੇ ਹੁਣ ਸਾਨੂੰ ਜਵਾਬ ਦੇਹ, ਤੈਥੋਂ ਜਵਾਬ ਮੰਗਦੇ ਹਾਂ।"

ਚੁੱਪ ਕਰੇ ਖੜ੍ਹੇ ਨੇ, ਨੀਵੀਂ ਪਾਈ ਹੋਈ ਹੈ, ਚਰਨਾਂ ਤੇ ਧਿਆਨ ਹੈ। ਮਹਾਰਾਜ ਜੀ ਵਾਰ-ਵਾਰ ਅਵਾਜ਼ ਦਿੰਦੇ ਨੇ ਕਿ ਹੁਣ ਤੂੰ ਕਹਿੰਦਾ ਕਿਉਂ ਨਹੀਂ ਕੁਝ? ਬੋਲਦਾ ਕਿਉਂ ਨਹੀਂ? ਬੋਲ ਕੇ ਦੱਸ ਸਾਨੂੰ ਆਪਣੇ ਸਿਦਕ ਦੀ ਗੱਲ।"

ਉਸ ਵੇਲੇ ਭਾਈ ਗੁਰਦਾਸ ਜੀ ਦੇ ਮੁਖ 'ਚੋਂ ਬਹੁਤ ਆਜਜ਼ੀ ਦੇ ਨਾਲ ਏਸ ਤਰ੍ਹਾਂ ਦੀ ਬੇਨਤੀ ਨਿਕਲੀ –

***ਧਾਰਨਾ –*** ***ਕਿਹੜਾ ਬੋਲ ਓ, ਬੋਲਾਂ ਮਾਲਕਾ –2, 2.***
***ਤੇਰੀ ਗਤੀ ਨਾ ਹੋਰ ਕੋਈ ਜਾਣੇ –2, 2.***
***ਤੇਰੀ ਗਤੀ ਨਾ ਹੋਰ ਕੋਈ ਜਾਣੇ ਮਾਲਕਾ-ਬੋਲਾਂ ਮਾਲਕਾ –2,***
***ਕਿਹੜਾ ਬੋਲ ਓ,................ –2.***

***ਜਉ ਗਰਬੈ ਬਹੁ ਬੂੰਦ ਚਿਤੰਤਰਿ, ਸਨਮੁਖ ਸਿੰਧ ਸੋਭ ਨਹੀਂ ਪਾਵੈ॥***
***ਜਉ ਬਹੁ ਉਡੈ ਖਗ ਧਾਰਿ ਮਹਾਂ ਬਲ, ਪੇਖਿ ਅਕਾਸ ਰਿਦੈ ਸੁਕਚਾਵੈ॥***
***ਜਿਉ ਬ੍ਰਹਮੰਡ ਪ੍ਰਚੰਡ ਬਿਲੋਕਤ, ਗੂਲਰ ਜੰਤ ਉਡੰਤ ਲਜਾਵੈ॥***
***ਤੂੰ ਕਰਤਾ ਹਮ ਕੀਏ ਤਿਹਾਰੇ ਜੀ, ਤੋ ਪਹਿ ਬੋਲਨ ਕਿਉ ਬਨਿ ਆਵੈ॥***

***ਕਬਿੱਤ ਭਾਈ ਗੁਰਦਾਸ ਜੀ, 527***

ਪਾਤਿਸ਼ਾਹ! ਕਿਸ ਤਰ੍ਹਾਂ ਮੈਂ ਬੋਲ ਸਕਦਾ ਹਾਂ?

***ਜਉ ਗਰਬੈ ਬਹੁ ਬੂੰਦ ਚਿਤੰਤਰਿ***
***ਸਨਮੁਖ ਸਿੰਧ ਸੋਭ ਨਹੀਂ ਪਾਵੈ॥*** ***ਕਬਿੱਤ ਭਾਈ ਗੁਰਦਾਸ ਜੀ, 527***

ਇਕ ਬੂੰਦ, ਸਮੁੰਦਰ ਦੇ ਮੁਕਾਬਲੇ ਤੇ ਗਰਬ ਕਰੇ।

ਸਮੁੰਦਰ ਦੇ ਸਾਹਮਣੇ ਸੋਭਾ ਨਹੀਂ ਦਿੰਦੀ ਬੂੰਦ ਗਰਬ ਕਰਦੀ।

*ਜਉ ਬਹੁ ਉਡੈ ਖਗ ਧਾਰਿ ਮਹਾਂ ਬਲ*
*ਪੇਖਿ ਆਕਾਸ ਰਿਦੈ ਸੁਕਚਾਵੈ॥* *ਕਬਿੱਤ ਭਾਈ ਗੁਰਦਾਸ ਜੀ, 527*

ਜੇ ਪੰਛੀ ਉਡਦਾ ਹੈ, ਬਹੁਤ ਬਲ ਧਾਰ ਕੇ ਅਕਾਸ਼ ਨੂੰ ਦੇਖ ਕੇ ਸੁੰਗੜ ਜਾਂਦਾ ਹੈ, ਹੌਸਲਾ ਹਾਰ ਜਾਂਦਾ ਹੈ ਕਿ ਅਕਾਸ਼ ਕਿਤੇ ਮੁਕਣਾ ਹੈ?

*ਜਿਉ ਬ੍ਰਹਮੰਡ ਪ੍ਰਚੰਡ ਬਿਲੋਕਤ,*
*ਗੂਲਰ ਜੰਤ ਉਡੰਤ ਲਜਾਵੈ॥* *ਕਬਿੱਤ ਭਾਈ ਗੁਰਦਾਸ ਜੀ, 527*

ਜੇ ਗੂਲਰ ਦੀ ਗੋਲ੍ਹ ਵਿਚੋਂ ਜੰਤ ਉਡਿਆ ਹੋਇਆ ਕਹੇ ਕਿ ਮੈਂ ਬ੍ਰਹਿਮੰਡ ਦਾ ਭੇਦ ਪਾ ਲਵਾਂ ਤਾਂ ਕਿਵੇਂ ਪਾਇਆ ਜਾ ਸਕਦਾ ਹੈ?

*ਤੂ ਕਰਤਾ ਹਮ ਕੀਏ ਤਿਹਾਰੇ ਜੀ,*
*ਤੋ ਪਹਿ ਬੋਲਨ ਕਿਉ ਬਨਿ ਆਵੈ॥* *ਕਬਿੱਤ ਭਾਈ ਗੁਰਦਾਸ ਜੀ, 527*

ਤੇਰੇ ਕੋਲ ਤਾਂ ਬੋਲਣਾ ਬਣ ਨਹੀਂ ਸਕਦਾ ਪਾਤਿਸ਼ਾਹ! ਤੇਰੇ ਕੋਲ ਜਿਹੜਾ ਬੋਲਣਾ ਬਣਦਾ ਹੈ ਉਹ ਤਾਂ ਆਹੀ ਬਣਦਾ ਹੈ –

*ਧਾਰਨਾ – ਮੇਰੇ ਵਰਗਾ ਓ ਦੀਨ ਕੋਈ ਨਾ –2, 2.*
*ਤੇਰੇ ਵਰਗਾ ਨਾ ਦਇਆਲ ਹੋਰ ਜੱਗ ਤੇ –2, 2.*
*ਤੇਰੇ ਵਰਗਾ ਨਾ ਦਇਆਲ ਹੋਰ ਜੱਗ ਤੇ ਵਾਹਿਗੁਰੂ,*
*ਦੀਨ ਕੋਈ ਨਾ,*
*ਮੇਰੇ ਵਰਗਾ ਓ, ............. –2.*

*ਤੋ ਸੋ ਨ ਨਾਥੁ, ਅਨਾਥ ਨ ਮੋ ਸਰਿ,*
*ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ॥*
*ਮੋ ਸੋ ਨ ਦੀਨ, ਦਇਆਲ ਨ ਤੋ ਸਰਿ,*
*ਮੋ ਸੋ ਅਗਿਆਨੁ, ਨ ਤੋ ਸੋ ਬਿਚਾਰੀ॥*
*ਮੋ ਸੋ ਨ ਪਤਿਤ, ਨ ਪਾਵਨ ਤੋ ਸਰਿ,*
*ਮੋ ਸੋ ਬਿਕਾਰੀ ਨ ਤੋ ਸੋ ਉਪਕਾਰੀ॥*
*ਮੋਰੇ ਹੈ ਅਵਗੁਨ, ਤੂ ਗੁਨ ਸਾਗਰ,*
*ਜਾਤ ਰਸਾਤਲ ਓਟ ਤਿਹਾਰੀ॥* *ਕਬਿੱਤ ਭਾਈ ਗੁਰਦਾਸ ਜੀ, 528*

ਪਾਤਿਸ਼ਾਹ! ਮੇਰੇ ਵਰਗਾ ਮਾੜਾ ਹੋਰ ਸੰਸਾਰ ਤੇ ਕੋਈ ਨਹੀਂ ਹੈ। ਕਿਵੇਂ ਸਿਦਕ ਰਹਿ ਸਕਦਾ ਹੈ? ਔਖਾ ਹੈ ਸਿਦਕ ਰੱਖਣਾ।

*ਧਾਰਨਾ – ਕਿਆ ਸਿੱਖ ਵਿਚਾਰਾ ਜੀ –2, 2.*
*ਜੇ ਗੁਰ ਭਰਮਾਏ ਸਾਂਗ ਕਰ –2, 4.*

*ਜੇ ਮਾਉ ਪੁਤੈ ਵਿਸ ਦੇ ਤਿਸਤੇ ਕਿਸੁ ਪਿਆਰਾ।*
*ਜੇ ਘਰੁ ਭੰਨੈ ਪਾਹਰੂ ਕਉਣੁ ਰਖਣਹਾਰਾ।*
*ਬੇੜੀ ਡੋਬੈ ਪਾਤਣੀ ਕਿਉ ਪਾਰਿ ਉਤਾਰਾ।*
*ਆਗੂ ਲੈ ਉਝੜਿ ਪਵੇ ਕਿਸੁ ਕਰੈ ਪੁਕਾਰਾ।*
*ਜੇਕਰਿ ਖੇਤੈ ਖਾਇ ਵਾੜਿ ਕੋ ਲਹੈ ਨ ਸਾਰਾ।*
*ਜੇ ਗੁਰ ਭਰਮਾਏ ਸਾਂਗੁ ਕਰਿ ਕਿਆ ਸਿਖੁ ਵਿਚਾਰਾ॥*
*ਭਾਈ ਗੁਰਦਾਸ ਜੀ ਦੀ ਵਾਰ 35/22*

*ਦੀਵੇ ਵਟੀ ਤੇਲੁ ਦੇ ਸਭ ਰਾਤਿ ਜਲਾਏ।* *ਭਾਈ ਗੁਰਦਾਸ ਜੀ ਦੀ ਵਾਰ 35/23*

ਜੇ ਦੀਵੇ ਵਿਚ ਤੇਲ ਹੋਵੇ ਤਾਂ ਬੱਤੀ ਜਲਦੀ ਹੈ, ਨਹੀਂ ਤਾਂ ਸਾਰੀ ਸੜ ਜਾਂਦੀ ਹੈ।

*ਵਾਇ ਮੰਡਲ ਜਿਉ ਡੋਰ ਫੜਿ ਗੁਡੀ ਓਡਾਏ।*
*ਮੁਹ ਵਿਚਿ ਗਰੜ ਦੁਗਾਰੁ ਪਾਇ ਜਿਉ ਸਪੁ ਲੜਾਏ।*
*ਰਾਜਾ ਫਿਰੈ ਫਕੀਰੁ ਹੋਇ ਸੁਣਿ ਦੁਖਿ ਮਿਟਾਏ।*
*ਸਾਂਗੈ ਅੰਦਰਿ ਸਾਬਤਾ ਜਿਸੁ ਗੁਰੂ ਸਹਾਏ॥* **ਭਾਈ ਗੁਰਦਾਸ ਜੀ ਦੀ ਵਾਰ 34/23**

ਮਹਾਰਾਜ ਜੀ ਪ੍ਰਸੰਨ ਹੋ ਗਏ, ਕਹਿੰਦੇ, "ਮੁਸ਼ਕਾਂ ਖੋਲ੍ਹ ਦਿਓ।"

ਭਾਈ ਗੁਰਦਾਸ ਜੀ ਧਾਹ ਕੇ ਚਰਨਾਂ ਤੇ ਪੈ ਗਏ। ਮਹਾਰਾਜ ਜੀ ਨੇ ਚੁੱਕ ਕੇ ਛਾਤੀ ਨਾਲ ਲਾ ਲਏ।

ਕਹਿੰਦੇ, "ਗੁਰਸਿੱਖਾ! ਧੰਨ ਹੈਂ। ਇਕ ਗਿਆ ਸੀ, ਸੱਤ ਸੌ ਲੈ ਕੇ ਆਇਆ ਹੈਂ। ਭਾਈ! ਗੁਰਦਾਸ ਜੀ ਨੂੰ ਐਸਾ ਨਾ ਕਿਹੋ ਕਿ ਇਹ ਕਸਵੱਟੀ ਵਿਚੋਂ ਹਾਰ ਗਏ ਸੀ। ਮਾਇਆ ਐਡੀ ਪ੍ਰਬਲ ਸੀ ਕਿ ਕੋਈ ਵੀ ਨਹੀਂ ਸੀ ਠਹਿਰ ਸਕਦਾ ਇਸ ਦੇ ਅੱਗੇ। ਮਾੜੇ ਮੋਟੇ ਨਹੀਂ ਰਹਿ ਸਕਦੇ। ਬਹੁਤ ਵਿਰਲਾ ਹੈ।"

ਸੋ ਸੰਸਾਰ ਵਿਚ ਗੱਲਾਂ ਨੇ। ਸੋ ਭਾਈ ਲਹਿਣਾ ਜੀ ਸਮਝਾਉਂਦੇ ਨੇ ਕਿ ਪ੍ਰੇਮੀਓ! ਕਸਵੱਟੀ ਲੱਗੀ ਹੋਈ ਹੈ।

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥* **ਪੰਨਾ - 757**

ਡੋਲੋ ਨਾ, ਕਸਵੱਟੀ ਹੈ ਲੱਗੀ ਹੋਈ। ਸੋ ਇਸ ਤਰ੍ਹਾਂ ਦੇ ਨਾਲ ਸਾਰੇ ਅਸੀਂ ਤਾਂ ਮਾਣ ਕਰਦੇ ਹਾਂ। ਬਿਲਕੁਲ ਨਹੀਂ, ਸਾਧ ਸੰਗਤ ਜੀ! ਜੇ ਗੁਰੂ ਦੀ ਕਿਰਪਾ ਹੋਵੇ ਤਾਂ ਬਚਦੇ ਹਾਂ, ਨਹੀਂ ਬਚਣਾ ਔਖਾ ਹੈ -

**ਧਾਰਨਾ -** *ਗੱਲਾਂ ਵਾਲੀ ਦੁਨੀਆਂ ਬਹੁਤੀ,*
*ਕਸਵੱਟੀ ਸਹਿੰਦਾ ਕੋਈ ਨਾ -2, 2.*
*ਕਸਵੱਟੀ ਸਹਿੰਦਾ ਕੋਈ ਨਾ -4, 2.*
*ਗੱਲਾਂ ਵਾਲੀ ਦੁਨੀਆਂ ਬਹੁਤੀ,....-2.*

*ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥*
*ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥* **ਪੰਨਾ - 1366**

ਸੋ ਏਸ ਤਰ੍ਹਾਂ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਸਾਰੇ ਗੁਰਸਿੱਖਾਂ ਨੂੰ, ਜਿਨ੍ਹਾਂ ਵਿਚ ਵੱਡੇ-ਵੱਡੇ ਬਾਬਾ ਬੁੱਢਾ ਜੀ ਵਰਗੇ, ਭਾਈ ਦੂਨੀ ਚੰਦ ਵਰਗੇ, ਭਾਈ ਸਧਾਰਨ, ਭਾਈ ਮਨਸੁਖ, ਭਾਈ ਭਗੀਰਥ ਵਰਗਿਆਂ ਨੂੰ ਕਹਿੰਦੇ ਨੇ ਕਿ ਪ੍ਰੇਮੀਓ! ਕਸਵੱਟੀ ਲੱਗੀ ਹੈ ਗੁਰੂ ਦੀ, ਡੋਲੋ ਨਾ।

ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ। ਕੱਲ੍ਹ ਦੇ ਦੀਵਾਨ ਵਿਚ ਇਸ ਤੋਂ ਅਗਲੀ ਵਿਚਾਰ ਕੀਤੀ ਜਾਏਗੀ। ਸੋ ਹੁਣ ਸਾਰੇ ਪ੍ਰੇਮੀ ਅਨੰਦ ਸਾਹਿਬ ਵਿਚ ਬੋਲੋ। ਜਿਹੜੇ ਹਾਲ ਤੱਕ ਨਹੀਂ ਬੋਲੇ, ਉਹ ਵੀ ਆਪਣੀ ਰਸਨਾ ਪਵਿੱਤਰ ਕਰੋ।

-ਅਨੰਦ ਸਾਹਿਬ-

-ਗੁਰਸਤੋਤਰ-

-ਅਰਦਾਸ-



# 13

ਸ਼ਾਨ ....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ।*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਪੰਨਾ – 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਪੰਨਾ – 289*

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥* *ਪੰਨਾ – 1291*

*ਧਾਰਨਾ – ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ,*
*ਆਪੇ ਸਰਬ ਸਮਾਣਾ ਜੀ –2, 2.*
*ਆਪੇ ਸਰਬ ਸਮਾਣਾ ਜੀ –4, 2.*
*ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ,.–2.*

*ਪੁੜੁ ਧਰਤੀ ਪੁੜੁ ਪਾਣੀ ਆਸਣੁ ਚਾਰਿ ਕੁੰਟ ਚਉਬਾਰਾ॥*
*ਸਗਲ ਭਵਣ ਕੀ ਮੂਰਤਿ ਏਕਾ ਮੁਖਿ ਤੇਰੈ ਟਕਸਾਲਾ॥*
*ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ॥*
*ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ॥*
*ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ॥*
*ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥*
*ਅੰਡਜ ਜੇਰਜ ਉਤਭੁਜ ਸੇਤਜ ਤੇਰੇ ਕੀਤੇ ਜੰਤਾ॥*
*ਏਕੁ ਪੁਰਬੁ ਮੈ ਤੇਰਾ ਦੇਖਿਆ ਤੂ ਸਭਨਾ ਮਾਹਿ ਰਵੰਤਾ॥*
*ਤੇਰੇ ਗੁਣ ਬਹੁਤੇ ਮੈ ਏਕੁ ਨ ਜਾਣਿਆ ਮੈ ਮੂਰਖ ਕਿਛੁ ਦੀਜੈ॥*
*ਪ੍ਰਣਵਤਿ ਨਾਨਕ ਸੁਣਿ ਮੇਰੇ ਸਾਹਿਬਾ ਡੁਬਦਾ ਪਥਰੁ ਲੀਜੈ॥* *ਪੰਨਾ – 596*

*ਧਾਰਨਾ – ਹਰਿ ਕੇ ਸੇਵਕ ਜੋ ਹਰਿ ਭਾਏ,*
*ਤਿਨ ਕੀ ਕਥਾ ਨਿਰਾਰੀ ਰੇ –2, 2.*
*ਤਿਨ ਕੀ ਕਥਾ ਨਿਰਾਰੀ ਰੇ –4, 2.*
*ਹਰਿ ਕੇ ਸੇਵਕ ਜੋ ਹਰਿ ਭਾਏ,........ –2.*

ਸਾਡੀਆਂ ਕਥਾਵਾਂ ਹੋਰ ਤਰ੍ਹਾਂ ਦੀਆਂ ਨੇ, ਅਸੀਂ ਦੁਨੀਆਂਦਾਰ ਬੰਦੇ ਹਾਂ, ਫਰਸ਼ ਤੇ ਰਹਿਣ ਵਾਲੇ ਹਾਂ। ਅਰਸ਼ਾਂ ਵਿਚ ਰਹਿਣ ਵਾਲਿਆਂ ਦੀਆਂ ਹੋਰ ਤਰ੍ਹਾਂ ਕਥਾਵਾਂ ਹੁੰਦੀਆਂ ਨੇ। ਸਾਡੀਆਂ ਕਥਾਵਾਂ ਰਸ ਤੋਂ ਰਹਿਤ ਹੁੰਦੀਆਂ ਨੇ, ਅਨ੍ਹੇਰੀਆਂ ਹੁੰਦੀਆਂ ਨੇ। ਉਨ੍ਹਾਂ ਦੀਆਂ ਕਥਾਵਾਂ ਰਸ ਭਰੀਆਂ ਹੁੰਦੀਆਂ ਨੇ ਤੇ ਨਿਰਾ ਹੀ ਪ੍ਰਕਾਸ਼ ਹੁੰਦਾ ਹੈ।

ਸੋ ਐਸੀ ਹੀ ਇਕ ਵਾਰਤਾ ਬਹੁਤ ਸਾਰੇ ਪ੍ਰੋਗਰਾਮਾਂ ਦੇ ਅੰਦਰ ਆਪਾਂ ਸੁਣ ਰਹੇ ਹਾਂ। ਗੁਰੂ ਅੰਗਦ ਸਾਹਿਬ ਮਹਾਰਾਜ, ਆਪ ਪੂਰਨ ਸਨ ਪਰ ਸਿੱਖੀ ਦਾ ਨਾਟਕ ਸਾਨੂੰ ਸਿਖਾਉਣ ਵਾਸਤੇ ਕਿ ਸਿੱਖੀ ਕਿਵੇਂ ਹੁੰਦੀ ਹੈ, ਇਹ ਆਪ ਨੂੰ ਕਰਨਾ ਪਿਆ।

ਸੋ ਕੱਲ੍ਹ ਆਪ ਨੇ ਸਰਵਣ ਕਰਿਆ ਸੀ ਕਿ ਗੁਰੂ ਨਾਨਕ ਪਾਤਿਸ਼ਾਹ ਨੇ ਜਦੋਂ ਇਹ ਦੇਖਿਆ ਕਿ ਸਾਰੀ ਜ਼ਿੰਦਗੀ ਦੇ ਪ੍ਰਚਾਰ ਦੇ ਨਾਲ, ਵੱਡੀਆਂ ਉਚੀਆਂ ਸੁਰਤਾਂ ਵਾਲੇ, ਤ੍ਰਿਕਾਲ ਦਰਸ਼ੀ ਗੁਰਸਿਖ ਸਿੱਖ ਮੰਡਲ ਵਿਚੋਂ ਆ ਗਏ ਨੇ ਤੇ ਇਕ ਤੋਂ ਇਕ ਚੜ੍ਹਦਾ ਹੈ, ਕੋਈ ਵੀ ਘੱਟ ਨਹੀਂ ਹੈ ਤਾਂ ਉਸ ਵੇਲੇ ਇਹ ਜ਼ਰੂਰੀ ਹੋ ਗਿਆ ਕਿ ਇਨ੍ਹਾਂ ਸਾਰਿਆਂ ਵਿਚੋਂ ਇਕ ਛਾਂਟਿਆ ਜਾਵੇ। ਸੋ ਆਪ ਨੇ ਲੰਗਰ ਘਟਾ ਦਿੱਤਾ, ਬਹੁਤ ਸਾਰੇ ਸਿੱਖ ਚਲੇ ਗਏ; ਫਸਲ ਨੂੰ ਅੱਗ ਲਗਵਾ ਦਿੱਤੀ ਫੇਰ ਹੋਰ ਚਲੇ ਗਏ। ਕੌਤਕ ਵਰਤਿਆ, ਆਪ ਨੇ ਕੁਤਕਾ ਹੱਥ ਵਿਚ ਲਿਆ, ਧਾਣਕ ਰੂਪ ਧਾਰਨ ਕਰਿਆ, ਸੂਰੀਆਂ ਅੱਗੇ ਲਾ ਲਈਆਂ, ਕੁੱਤੇ ਨਾਲ ਲੈ ਲਏ ਤੇ ਇਕੋ ਬਚਨ ਗਾਉਂਦੇ ਜਾਂਦੇ ਨੇ –

***ਧਾਣਕ ਰੂਪਿ ਰਹਾ ਕਰਤਾਰ॥*** ***ਪੰਨਾ – 24***

ਜੇ ਕੋਈ ਨੇੜੇ ਆ ਕੇ ਮੱਥਾ ਟੇਕਦਾ ਹੈ ਤਾਂ ਦੋਏ ਮੋਢਿਆਂ ਤੇ ਹੱਥ ਰੱਖ ਕੇ ਪਿਛੇ ਨੂੰ ਧੱਕਾ ਮਾਰ ਦਿੰਦੇ ਨੇ ਤੇ ਨਾਲ ਕਹਿੰਦੇ ਨੇ – ਜਾਹ! ਜਾਹ!! ਗੁਰੂ-ਗੁਰੂ ਜਪ। ਨੇੜੇ ਨਹੀਂ ਕਿਸੇ ਨੂੰ ਲੱਗਣ ਦਿੰਦੇ, ਬੋਲਦੇ ਨਹੀਂ। ਰਾਵੀ ਦੇ ਕੰਢੇ ਘੁੰਮਦੇ ਰਹਿੰਦੇ ਨੇ ਸਾਰੀ ਰਾਤ। ਇਨ੍ਹਾਂ ਚੀਜ਼ਾਂ ਕਰਕੇ ਤੇ ਬਾਹਰ ਰਹਿਣ ਨਾਲ ਸ਼ੱਕ ਪੈ ਗਿਆ ਤੇ ਵੱਡਾ ਸ਼ੱਕ ਉਸ ਵੇਲੇ ਪਿਆ ਜਦੋਂ ਆਪ ਨੇ ਸ਼ਿਕਾਰੀਆਂ ਵਾਲੇ ਕੱਪੜੇ ਪਾ ਲਏ ਤੇ ਹੱਥ ਵਿਚ ਕੁਤਕਾ ਲੈ ਲਿਆ, ਕੁੱਤੇ ਨਾਲ ਲੈ ਲਏ ਤੇ ਜਿਹੜਾ ਵੀ ਨੇੜੇ ਆਉਂਦਾ ਹੈ ਉਸ ਦੇ ਕੁਤਕਾ ਮਾਰਦੇ ਨੇ। ਬਹੁਤ ਸਾਰੇ ਭੱਜ ਗਏ। ਭਾਈ ਲਹਿਣਾ ਜੀ ਜੋ ਗੁਰੂ ਮਹਾਰਾਜ ਜੀ ਦੇ ਨਾਲ ਰਹਿੰਦੇ ਨੇ, ਜਿਵੇਂ ਪਰਛਾਵਾਂ ਰਹਿੰਦਾ ਹੈ, ਉਨ੍ਹਾਂ ਨੂੰ ਵੀ ਬਹੁਤ ਕੜਕ ਕੇ ਕਿਹਾ ਕਿ ਤੂੰ ਜਾਹ, ਜਾਂਦਾ ਕਿਉਂ ਨਹੀਂ? ਆਪ ਕਹਿੰਦੇ, "ਮਹਾਰਾਜ! ਕਿਥੇ ਜਾਵਾਂ?"

ਮਹਾਰਾਜ ਜੀ ਕਹਿੰਦੇ, "ਜਾਹ! ਜਿਥੇ ਸਾਰੇ ਗਏ। ਜਾਹ! ਛੇਤੀ ਜਾਹ।"

ਉਸ ਵੇਲੇ ਖਿਆਲ ਹੋਇਆ ਕਿ ਹੁਕਮ ਮੰਨਣਾ ਹੈ। ਹੁਕਮ ਦਿੰਦੇ ਨੇ, ਚਾਹੇ ਕਿਸੇ ਵੀ ਹਾਲਤ ਵਿਚ ਨੇ, ਫੇਰ ਵੀ ਸਮਰੱਥ ਨੇ। ਸਾਂਗ ਹੈ ਇਹ ਇਨ੍ਹਾਂ ਦਾ ਬਣਾਇਆ ਹੋਇਆ ਭੁਲਾਉਣ ਵਾਸਤੇ। ਸੋ ਆਪ ਧਰਮਸ਼ਾਲਾ ਆ ਜਾਂਦੇ ਨੇ।

ਉਥੇ ਆਇਆਂ ਤੋਂ ਸਿਖ ਪੁਛਦੇ ਨੇ ਕਿ ਭਾਈ ਲਹਿਣਾ ਜੀ! ਤੁਹਾਡੇ ਨਾਲ ਕੀ ਬੀਤੀ?

ਕਹਿੰਦੇ, "ਕੁਝ ਨਹੀਂ! ਠੀਕ ਹੈ ਗੁਰੂ ਮਹਾਰਾਜ ਜੀ ਦੇ ਥਾਪੜੇ ਪਿਆਰ ਦੇ ਭਰੇ ਹੋਏ, ਤੇ ਜਲਾਲ ਦੇ ਭਰੇ ਹੋਏ ਕੁਤਕੇ, ਇਕੋ ਹੀ ਰੂਪ ਹੈ, ਦੋ ਨਹੀਂ ਹਨ। ਉਹ ਵੀ ਬਖਸ਼ਿਸ਼ ਹੈ, ਇਹ ਵੀ ਬਖਸ਼ਿਸ਼ ਹੈ।"

ਕੋਈਓ ਹੈ ਜਿਹੜਾ ਇਹ ਸਮਝਦਾ ਹੈ ਕਿ ਇਹ ਵੀ ਬਖਸ਼ਿਸ਼ ਹੈ ਜੇ ਕੁਤਕਿਆਂ ਨਾਲ ਕੁੱਟੇ ਗੁਰੂ। ਕਿੰਨੀਆਂ ਹੀ ਮਿਸਾਲਾਂ ਨੇ ਐਸੀਆਂ। ਬਧੌਸ਼ੀ ਪਿੰਡ ਵਿਚ ਇਕ ਮਹਾਂਪੁਰਸ਼ ਬੀਰਮ ਦਾਸ ਜੀ ਹੋਇਆ ਕਰਦੇ ਸੀ। ਆਪ ਨਿਰਵਿਰਤੀ ਪੱਖ ਦੇ ਸੀ ਪਰ ਸੰਸਾਰ ਨਿਰਵਿਰਤੀ ਵਾਲਿਆਂ ਦਾ ਵੀ ਖਹਿੜਾ ਨਹੀਂ ਛੱਡਦਾ ਕਿਉਂ ਕਿ ਗਰਜ਼ਾਂ ਨੇ ਸੰਸਾਰ ਦੇ ਅੰਦਰ – ਬਿਮਾਰੀਆਂ, ਘਾਟੇ, ਲੜਾਈਆਂ, ਝਗੜੇ, ਫਸਾਦ, ਲਾਲਚ, ਬੇਅੰਤ ਕਿਸਮ ਦੇ ਵਿਘਨ। ਸੰਤ ਬੰਦਗੀ ਕਰਦੇ ਨੇ, ਉਨ੍ਹਾਂ ਦੇ ਪਾਸ ਜਾਣਾ ਸ਼ੁਰੂ ਕਰ ਦਿੰਦੇ ਨੇ। ਸੰਤ ਕਹਿੰਦੇ ਤੁਸੀਂ ਵੀ ਨਾਮ ਜਪ ਲਓ, ਤੁਸੀਂ ਏਸ ਤਰ੍ਹਾਂ ਕਰ ਲਓ ਪਰ ਆਪ ਨਾਮ ਨਹੀਂ ਜਪਣਾ, ਏਸ ਰਸਤੇ ਨਹੀਂ ਪੈਣਾ। ਉਥੇ ਜਾ ਕੇ ਕਹਿੰਦੇ ਨੇ ਕਿ ਕੋਈ ਬਚਨ ਕਰ ਦੇਣ, ਕੋਈ ਅਸ਼ੀਰਵਾਦ ਦੇ ਦੇਣ। ਸੋ ਏਸ ਤਰ੍ਹਾਂ ਉਨ੍ਹਾਂ ਦੇ ਕੋਲ ਡੰਡਾ ਹੁੰਦਾ ਸੀ। ਜੇ ਕਿਸੇ ਨੇ ਨੇੜੇ ਆਉਣਾ ਤਾਂ ਡੰਡਾ ਪਿੱਠ ਵਿਚ ਮਾਰਦੇ ਸੀ ਜ਼ੋਰ ਨਾਲ। ਆਮ ਤੌਰ ਤੇ ਦੂਰ ਰਹਿੰਦੇ ਸੀ, ਤੀਹ-ਚਾਲੀ ਫੁੱਟ ਤੇ। ਸੱਟੇ ਵਾਲੇ ਜ਼ਿਆਦਾ ਜਾਂਦੇ ਸਨ, ਉਨ੍ਹਾਂ ਨੇ ਇੱਟਾਂ ਮਾਰਨੀਆਂ, ਨਠਾਉਣੇ, ਫੇਰ ਪਰ੍ਹੇ ਜਾ ਕੇ ਬਹਿ ਜਾਣਾ ਜਿਥੇ ਇੱਟ ਨਾ ਜਾਵੇ। ਕਈ ਵਾਰੀ ਉਨ੍ਹਾਂ ਦੇ ਪਿਛੇ ਨੱਠ ਲੈਣ ਤਾਂ ਉਹ ਵੀ ਨੱਠ ਲੈਂਦੇ ਤੇ ਫੇਰ ਆ ਜਾਂਦੇ ਸਨ ਕਿ ਅੱਜ ਬਾਬਾ ਦੇਖੋ ਕੀ ਨੰਬਰ ਬੋਲਦਾ ਹੈ। ਨੰਬਰ ਕੀ ਬੋਲਣਾ, ਕੋਈ ਸਹਿਜ ਸੁਭਾਅ ਬਚਨ ਨਿਕਲ ਗਿਆ, ਓਹੀ ਜਾ ਕੇ ਦਾਓ ਤੇ ਲਾ ਦਿੰਦੇ ਸੀ ਕਿ ਅਸੀਂ ਤਾਂ ਉਥੋਂ ਸੁਣ ਕੇ ਆਏ ਹਾਂ ਜੀ। ਇਸ ਕਰਕੇ ਉਨ੍ਹਾਂ ਨੇ ਬਿਰਤੀ ਇਹ ਰੱਖੀ ਹੋਈ ਸੀ ਕਿ ਮਾਇਆਧਾਰੀ ਮੱਖੀਆਂ ਪਿਛੇ ਪਈਆਂ ਹੋਈਆਂ ਨੇ, ਜਿੰਨੀਆਂ ਉਡਾਈਆਂ ਜਾਣ, ਓਨਾਂ ਹੀ ਠੀਕ ਹੈ।

ਮਹਾਰਾਜਾ ਪਟਿਆਲਾ ਭੁਪਿੰਦਰ ਸਿੰਘ - ਆਪ ਦੇ ਬੜੀ ਦੇਰ ਤੱਕ ਔਲਾਦ ਨਹੀਂ ਸੀ ਹੋਈ। ਕਿਸੇ ਨੇ ਦੱਸਿਆ ਕਿ ਬਿਧੋਸ਼ੀ ਵਾਲੇ ਸੰਤਾਂ ਕੋਲ ਜਾਓ। ਸੋ ਆਪ ਨੇ ਸੁਣਿਆ ਤੇ ਕਾਰ ਤੇ ਚੜ੍ਹ ਕੇ ਆਏ। ਨਾਲ ਦੇ ਉਨ੍ਹਾਂ ਦੇ ਵਜ਼ੀਰ, ਅਹਿਲਕਾਰ ਆਦਿ ਕਹਿੰਦੇ ਕਿ ਮਹਾਰਾਜ! ਇਥੇ ਹੀ ਗੱਡੀ ਖੜ੍ਹਾਅ ਦਿਓ। ਇਥੋਂ ਪੈਦਲ ਚੱਲ ਕੇ ਜਾਓ। ਇਕ ਵੱਡਾ ਸਾਰਾ ਖੇਤ ਵਾਹਿਆ ਹੋਇਆ ਸੀ ਤੇ ਬੜੇ ਡਲੇ ਉਠੇ ਹੋਏ ਸੀ, ਡਾਕਰ ਖੇਤ ਸੀ, ਉਸ ਦੇ ਵਿਚ ਸੰਤ ਆ ਕੇ ਬੈਠ ਗਏ। ਇਹ ਨੰਗੇ ਪੈਰੀਂ ਕਦੇ ਤੁਰਿਆ ਨਹੀਂ ਸੀ, ਡਲਿਆਂ ਤੇ ਤੁਰਨਾ ਨਹੀਂ ਸੀ ਆਉਂਦਾ ਤੇ ਬੜੀ ਮੁਸ਼ਕਲ ਦੇ ਨਾਲ ਗਿਰਦਾ-ਢਹਿੰਦਾ ਉਥੇ ਪਹੁੰਚਿਆ। ਉਸ ਦਿਨ ਉਨ੍ਹਾਂ ਨੇ ਕਿਹਾ ਕਿ ਅੱਜ ਛੋਟੀ ਸੋਟੀ ਨਾ ਲਿਆਇਓ, ਵੱਡਾ ਬਾਂਸ ਲਿਆਇਓ। ਜਦੋਂ ਉਹ ਆਇਆ ਤੇ ਦੂਰੋਂ ਮੱਥਾ ਟੇਕਿਆ ਤਾਂ ਸੰਤਾਂ ਨੇ ਬਾਂਸ ਮਾਰਿਆ ਜ਼ੋਰ ਦੀ। ਇਸ ਨੂੰ ਕਹਿ ਦਿੱਤਾ ਕਿ ਮਹਾਰਾਜ! ਤੁਸੀਂ ਉਸੇ ਤਰ੍ਹਾਂ ਰਹਿਓ। ਉਹ ਜਦੋਂ ਆਪੇ ਹੀ ਖੁਸ਼ੀ ਨਾਲ ਤੁਹਾਨੂੰ ਕਹਿਣ ਕਿ ਜਾਹ! ਨੱਠ ਜਾ, ਫੇਰ ਉਠਿਓ। ਜਿਹੜੇ ਵਿਚੋਲੇ ਹੁੰਦੇ ਨੇ ਇਹ ਵੱਡੇ-ਵੱਡੇ ਕੰਮ ਕਰਾ ਦਿੰਦੇ ਨੇ ਸੰਤਾਂ ਤੋਂ। ਸੰਤ ਵਿਚੋਲਾ ਜਿਹੜਾ ਹੁੰਦਾ ਹੈ, ਵਾਹਿਗੁਰੂ ਰੂਪ-ਰੰਗ, ਰੇਖ ਭੇਖ ਤੋਂ ਨਿਆਰਾ ਜਿਹੜਾ ਕਿਸੇ ਨੂੰ ਦਿਸਦਾ ਨਹੀਂ ਹੈ - ਹਰ ਥਾਂ ਹੁੰਦਾ ਹੋਇਆ ਵੀ, ਇਹ ਵਿਚੋਲੇ ਮਿਲਾ ਦਿੰਦੇ ਹੁੰਦੇ ਨੇ ਉਸ ਨੂੰ ਵੀ, ਪ੍ਰਗਟ ਕਰਾ ਦਿੰਦੇ ਨੇ। ਸੋ ਕਹਿਣ ਲੱਗੇ ਕਿ ਉਠਿਓ ਨਾ। ਇਕ ਬਾਂਸ ਮਾਰਿਆ, ਦੋ ਮਾਰੇ; ਗਿਣਦੇ ਜਾਂਦੇ ਨੇ। ਜਦੋਂ ਬਾਰਾਂ-ਤੇਰਾਂ ਲੱਗੇ ਤਾਂ ਕਹਿੰਦੇ ਕਿ ਹੁਣ ਤੂੰ ਬੱਸ ਹੀ ਨਹੀਂ ਕਰਨੀ? ਨੱਠ ਜਾ ਇਥੋਂ। ਨਮਸ਼ਕਾਰ ਕਰੀ, ਦੋਏ ਹੱਥ ਜੋੜੇ, ਤੁਰ ਆਏ।

ਸੋ ਭਾਈ ਲਹਿਣਾ ਜੀ ਦਸਦੇ ਨੇ ਸੰਗਤਾਂ ਨੂੰ ਕਿ ਪ੍ਰੇਮੀਓ! ਸਾਰੀ ਜ਼ਿੰਦਗੀ ਆਪਾਂ ਇਨ੍ਹਾਂ ਦੇ ਪਿਆਰ ਥਾਪੜੇ ਲੈਂਦੇ ਰਹੇ ਤੇ ਇਨ੍ਹਾਂ ਦੇ ਜਲਾਲ ਦੇ ਨਾਲ ਰੋਸ਼ਨੀ ਦਾ ਆਨੰਦ ਮਾਣਦੇ ਰਹੇ, ਰਸ ਦਾ ਅਨੰਦ ਮਾਣਦੇ ਰਹੇ। ਹੁਣ ਜਲਾਲ ਦੇ ਕੁਤਕੇ ਵੀ ਖਾਓ। ਉਹ ਵੀ ਕੋਈ ਬੁਰੀ ਬਾਤ ਨਹੀਂ ਹੈ। ਡੰਡਾ ਐਨੇ ਜ਼ੋਰ ਨਾਲ ਵੱਜਦਾ ਹੈ, ਸਹਿ ਨਹੀਂ ਹੁੰਦਾ, ਬੜਾ ਮੁਸ਼ਕਲ ਹੈ। ਸੋ ਆਪ ਸਾਰਿਆਂ ਨੂੰ ਬਾਰ-ਬਾਰ ਦਿਲਾਸਾ ਦਿੰਦੇ ਨੇ ਕਿ ਇਹ ਗੁਰੂ ਦਾ ਸਾਂਗ ਹੈ, ਭਰਮਣਾ ਨਹੀਂ ਚਾਹੀਦਾ।

ਕੱਲ੍ਹ ਬੜੀ ਲੰਮੀ ਵਿਚਾਰ ਹੋਈ ਸੀ ਕਿ ਜਦੋਂ ਗੁਰੂ ਕਸਵੱਟੀ ਲਾ ਦਿੰਦਾ ਹੈ ਫੇਰ ਸਿੱਖ ਦੇ ਵਾਸਤੇ ਸਹਿਣੀ ਹੱਦ ਤੋਂ ਜ਼ਿਆਦਾ ਮੁਸ਼ਕਲ ਹੋ ਜਾਂਦੀ ਹੈ। ਬੜਾ ਮੁਸ਼ਕਲ ਹੈ ਸਾਧ ਸੰਗਤ ਜੀ! ਨਾ ਸੰਤਾਂ ਦੀ ਕਸਵੱਟੀ ਸਹੀ ਜਾਂਦੀ ਹੈ ਤੇ ਨਾ ਗੁਰੂ ਦੀ ਕਸਵੱਟੀ ਕਿਉਂਕਿ ਦੋਏ ਬੇਲਾਗ ਹੁੰਦੇ ਨੇ, ਇਨ੍ਹਾਂ ਨੂੰ ਇਹ ਨਹੀਂ ਹੁੰਦਾ ਕਿ ਕੋਈ ਸਾਡੇ ਕੋਲ ਆਵੇ।

ਕਬੀਰ ਸਾਹਿਬ ਨੇ ਇਕ ਵਾਰੀ ਸੰਗਤ ਤੇ ਕਸਵੱਟੀ ਲਾਈ। ਬਹੁਤੇ ਇਕੱਠ ਹੋਣ ਲੱਗ ਗਏ। ਆਪ ਨੇ ਸੋਚਿਆ ਕਿ ਇਉਂ ਤਾਂ ਨਹੀਂ ਜਾਂਦੇ, ਕਸਵੱਟੀ ਲਾਈ ਜਾਵੇ। ਸੋ ਇਕ ਵੇਸਵਾ ਸੀ ਉਸੇ ਸ਼ਹਿਰ ਵਿਚ। ਉਹ ਆਪ ਦੇ ਉਪਦੇਸ਼ ਨਾਲ ਉਚੇ ਜੀਵਨ ਵਾਲੀ ਹੋ ਗਈ ਪਰ ਲੋਕਾਂ ਦੀ ਨਿਗ੍ਹਾ ਉਸ ਦੇ ਉਤੇ ਇਹੀ ਸੀ ਕਿ ਇਹ ਵੇਸਵਾ ਹੈ, ਅੰਦਰ ਦੀ ਅਵਸਥਾ ਨਹੀਂ ਸੀ ਜਾਣਦੇ।

ਕਬੀਰ ਸਾਹਿਬ ਨੇ ਇਕ ਦਿਨ ਉਸ ਨੂੰ ਨਾਲ ਲਿਆ ਤੇ ਇਕ ਹੱਥ ਵਿਚ ਰੰਗੀਨ ਪਾਣੀ ਦੀ ਬੋਤਲ, ਸ਼ਰਾਬ ਵਰਗੀ ਲੈ ਲਈ ਤੇ ਥੋੜ੍ਹੀ-ਥੋੜ੍ਹੀ ਦੇਰ ਬਾਅਦ ਮੂੰਹ ਨੂੰ ਲਾ ਲੈਂਦੇ ਨੇ ਤੇ ਰੌਲਾ ਪਾਉਂਦੇ ਹੋਏ ਜਾਂਦੇ ਨੇ। ਸਾਰੇ ਸ਼ਹਿਰ ਵਿਚ ਦੀ ਲੰਘ ਗਏ। ਜਿੰਨੇ ਕੱਚੇ ਸੇਵਕ ਸੀ, ਸਭ ਕਹਿਣ ਲੱਗੇ ਕਿ ਕਬੀਰ ਸਾਹਿਬ ਨੂੰ ਇਹ ਕੀ ਹੋ ਗਿਆ? ਇਨ੍ਹਾਂ ਦਾ ਇਕ ਸੇਵਕ ਸ਼ਹਿਰ ਦਾ ਰਾਜਾ ਵੀ ਸੀ, ਉਸ ਦੇ ਮਹਿਲਾਂ (ਮਹੱਲਾਂ) ਵੱਲ ਚਲੇ ਗਏ। ਰਾਜੇ ਨੇ ਦੂਰੋਂ ਦੇਖਿਆ ਕਿ ਗੁਰੂ ਜੀ ਆ ਰਹੇ ਨੇ। ਰਾਣੀ ਨੂੰ ਬੁਲਾਇਆ, ਕਹਿੰਦੇ, "ਆਹ ਕੀ ਹੋ ਗਿਆ ਇਨ੍ਹਾਂ ਨੂੰ?"

ਕਹਿੰਦੀ, "ਮਹਾਰਾਜ! ਇਨ੍ਹਾਂ ਦਾ ਕੋਈ ਕੌਤਕ ਹੋਣਾ ਹੈ।"

ਕਹਿੰਦਾ, "ਕੌਤਕ ਨਹੀਂ! ਮੈਨੂੰ ਦੱਸ ਗਏ ਨੇ ਕਿ ਕਬੀਰ ਸਾਹਿਬ ਅੱਜ ਪਤਾ ਨਹੀਂ ਕੀ ਹੋ ਗਿਆ, ਵੇਸਵਾ ਨੂੰ ਨਾਲ ਲਿਆ ਹੋਇਆ ਹੈ, ਸ਼ਰਾਬ ਦੀ ਬੋਤਲ ਮੂੰਹ ਨੂੰ ਲਾਉਂਦੇ ਨੇ ਤੇ ਰੌਲਾ ਪਾਉਂਦੇ ਜਾਂਦੇ ਨੇ।"

ਰਾਣੀ ਕਹਿੰਦੀ, "ਤੁਸੀਂ ਸਿਦਕ ਵਿਚ ਰਹੋ।"

ਕਹਿੰਦਾ, "ਕਾਹਦਾ ਸਿਦਕ ਰੱਖਾਂ। ਇਹ ਜੁਲਾਹਾ ਸੀ, ਜੁਲਾਹੇ ਦਾ ਜੁਲਾਹਾ ਹੀ ਰਿਹਾ, ਓਹੀ ਕੰਮ ਕਰ ਦਿੱਤਾ। ਮੈਂ ਤਾਂ ਸਮਝਿਆ ਸੀ ਕਿ ਬਹੁਤ ਵੱਡਾ ਹੈ।"

ਰਾਣੀ ਬਾਰ-ਬਾਰ ਸਮਝਾਉਂਦੀ ਹੈ ਕਿ ਨਾ ਮਹਾਰਾਜ! ਗੁਰੂ ਦੇ ਉਤੇ ਤਰਕ ਨਹੀਂ ਕਰੀਦੀ, ਸੰਤ ਉਤੇ ਤਰਕ ਕਰੇ ਤੇ ਛੇ ਕਲਾਂ ਵੈਰਾਗ ਦੀਆਂ ਨਸ਼ਟ ਹੋ ਜਾਂਦੀਆਂ ਨੇ। ਇਕ ਕਲਾ ਬੈਰਾਗ ਦੀ ਕਈ ਜਨਮਾਂ ਦੇ ਵਿਚ ਪ੍ਰਾਪਤ ਹੁੰਦੀ ਹੈ। ਰੂਹਾਨੀ ਜੀਵਨ ਬਿਲਕੁਲ ਖਤਮ ਹੋ ਜਾਇਆ ਕਰਦਾ ਹੈ। ਜੇ ਗੁਰੂ ਤੇ ਤਰਕ ਕਰ ਦਿਓ ਤਾਂ ਸਾਰਾ ਜੀਵਨ ਖਤਮ ਹੋ ਜਾਂਦਾ ਤੇ ਕਈ ਜੀਵਨ ਉਸ ਦੇ ਭ੍ਰਿਸ਼ਟੇ ਜਾਂਦੇ ਨੇ। ਰਾਜੇ ਦੇ ਮਨ ਵਿਚ ਤਰਕ ਹੈ।

ਕਬੀਰ ਸਾਹਿਬ ਨੇੜੇ ਨੂੰ ਉਸੇ ਤਰ੍ਹਾਂ ਆਉਂਦੇ ਨੇ ਲਟਬੌਰਿਆਂ ਵਾਂਗੂ, ਪੈਰ ਮਸਾਂ ਲਗਦਾ ਹੈ ਧਰਤੀ ਤੇ, ਰੌਲਾ ਪਾਉਂਦੇ ਆਉਂਦੇ ਨੇ। ਰਾਜਾ ਉਠ ਕੇ ਖੜ੍ਹਾ ਨਹੀਂ ਹੋਇਆ। ਰਾਜੇ ਦੀਆਂ ਭਵਾਂ ਚੜ੍ਹੀਆਂ ਹੋਈਆਂ ਨੇ, ਮੱਥੇ ਵਿਚ ਤਿਉੜੀ ਪਈ ਹੋਈ ਹੈ ਤੇ ਬੁਲ੍ਹ ਦੰਦਾਂ ਵਿਚ ਲੈ ਕੇ ਟੁਕਦਾ ਹੈ ਕਿ ਮੈਂ ਸਭ ਕੁਝ ਬੋਲ ਦੇਵਾਂ ਪਰ ਫੇਰ ਸੋਚਦਾ ਹੈ, ਕੁਝ ਦਿਮਾਗ ਕੰਮ ਕਰ ਰਿਹਾ ਹੈ। ਕਬੀਰ ਸਾਹਿਬ ਨੇ ਰਾਜੇ ਦੇ ਗਲੀਚੇ ਤੇ ਬੋਤਲ ਡੋਲ੍ਹ ਦਿੱਤੀ। ਹਵਾ ਦੇ ਨਾਲ ਸ਼ਰਾਬ ਵਰਗਾ ਮੁਸ਼ਕ ਆਇਆ।

ਰਾਜਾ ਕਹਿਣ ਲੱਗਿਆ, "ਕਬੀਰ! ਆਹ ਕੀ ਕਰਿਆ ਤੂੰ? ਮੇਰਾ ਐਡਾ ਕੀਮਤੀ ਗਲੀਚਾ ਖਰਾਬ ਕਰ ਦਿੱਤਾ।"

ਕਬੀਰ ਸਾਹਿਬ ਕਹਿੰਦੇ, "ਤੇਰਾ ਗਲੀਚਾ ਖਰਾਬ ਨਹੀਂ ਹੋਇਆ, ਅਸੀਂ ਤਾਂ ਜਗਨਨਾਥ ਪੁਰੀ ਦੇ ਮੰਦਰ ਦੀ ਅੱਗ ਬੁਝਾਈ ਹੈ।"

ਰਾਣੀ ਨੇ ਸਮਝਾਇਆ ਰਾਜੇ ਨੂੰ ਕਿ ਮਹਾਰਾਜ! ਜੇ ਕੋਈ ਬਚਨ ਕਰਨਾ ਹੋਵੇ ਤਾਂ ਪਹਿਲਾਂ ਵਿਚਾਰ ਜ਼ਰੂਰੀ ਹੁੰਦੀ ਹੈ, ਵਿਚਾਰ ਤੋਂ ਬਗੈਰ ਬਚਨ ਨਹੀਂ ਕਰਨਾ ਚਾਹੀਦਾ। ਸੋ ਇਨ੍ਹਾਂ ਦੇ ਮੁਖ ਤੋਂ ਇਹ ਫੁਰਮਾਨ ਹੋਇਆ ਹੈ ਕਿ ਮੰਦਰ ਦੀ ਅੱਗ ਬੁਝਾਈ ਹੈ, ਪਹਿਲਾਂ ਤੁਸੀਂ ਪਤਾ ਕਰ ਲਓ, ਬਾਕੀ ਗੱਲਾਂ ਫੇਰ ਕਰ ਲਿਉ।

ਸੋ ਕਬੀਰ ਸਾਹਿਬ ਐਨਾ ਕਹਿ ਕੇ ਵਾਪਸ ਚਲੇ ਜਾਂਦੇ ਨੇ ਤੇ ਰਾਜੇ ਨੇ ਘੋੜ-ਸਵਾਰ ਭੇਜਿਆ ਤੇ ਮੰਦਰ ਵਿਚ ਜਾ ਕੇ ਪਤਾ ਕਰਵਾਇਆ। ਉਹ ਕਹਿੰਦੇ ਕਿ ਹੁਣੇ ਹੀ ਥੋੜ੍ਹੀ ਦੇਰ ਪਹਿਲਾਂ ਅਚਾਨਕ ਅੱਗ ਲੱਗ ਗਈ ਸੀ ਮੰਦਰ ਨੂੰ, ਤੇ ਕੋਈ ਆਸ ਨਹੀਂ ਸੀ ਕਿ ਇਹ ਬੁਝ ਜਾਏਗੀ ਪਰ ਪਤਾ ਨਹੀਂ ਕੀ ਹੋਇਆ, ਪ੍ਰਮੇਸ਼ਰ ਦੀ ਐਸੀ ਕਿਰਪਾ ਹੋਈ ਕਿ ਅਚਾਨਕ ਹੀ ਅੱਗ ਬੁਝ ਗਈ।

ਉਸ ਵੇਲੇ ਰਾਜਾ ਬੜਾ ਪਛਤਾਇਆ ਕਿ ਮੈਂ ਆਪਣੇ ਗੁਰੂ ਨੂੰ ਕਿੰਨੀਆਂ ਮਾੜੀਆਂ ਗੱਲਾਂ ਕਹਿ ਦਿੱਤੀਆਂ ਤੇ ਮੇਰੇ ਮਨ ਵਿਚ ਕਿੰਨੀ ਘਿਰਣਾ ਉਨ੍ਹਾਂ ਵਾਸਤੇ ਪੈਦਾ ਹੋਈ। ਸੋ ਕਸਵੱਟੀ ਨਾ ਸਹਿ ਸਕਿਆ।

ਸੋ ਏਸ ਤਰ੍ਹਾਂ ਦੇ ਨਾਲ ਭਾਈ ਲਹਿਣਾ ਜੀ ਕਹਿੰਦੇ ਨੇ ਕਿ ਗੁਰਸਿਖੋ! ਇਹ ਗੁਰੂ ਦਾ ਸਾਂਗ ਹੈ। ਨਾ ਘਬਰਾਓ, ਸਿਦਕ ਵਿਚ ਰਹੋ। ਕੋਈ ਵਿਰਲਾ ਹੀ ਹੈ ਜਿਹੜਾ ਕਸਵੱਟੀ ਸਹਿ ਸਕਦਾ ਹੈ, ਸਾਰਿਆਂ ਦਾ ਕੰਮ ਨਹੀਂ ਹੁੰਦਾ, ਬਹੁਤ ਮੁਸ਼ਕਲ ਹੈ। ਕੋਈ ਵੀ ਸੰਤ ਜੇ ਭੀੜਾਂ ਨੂੰ ਦੂਰ ਕਰਨਾ ਚਾਹੇ ਤਾਂ ਮਾਮੂਲੀ ਜਿਹੀ ਗੱਲ ਹੁੰਦੀ ਹੈ ਉਨ੍ਹਾਂ ਵਾਸਤੇ, ਸਾਰੀਆਂ ਸੰਗਤਾਂ ਪਾਸੇ ਹਟ ਜਾਇਆ ਕਰਦੀਆਂ ਨੇ, ਕੋਈਓ ਰਹਿ ਜਾਂਦਾ ਹੈ ਵੱਡੇ ਦਿਲ ਵਾਲਾ, ਹੋਰ ਨਹੀਂ ਰਿਹਾ ਕਰਦਾ।

ਸੋ ਦੇਖਦੇ-ਦੇਖਦੇ ਗੁਰੂ ਨਾਨਕ ਸਾਹਿਬ ਓਥੇ ਵੀ ਆ ਗਏ – ਧਰਮਸ਼ਾਲਾ ਵਿਚ, ਤੇ ਆਉਂਦੇ ਹੀ ਕਹਿੰਦੇ, "ਤੁਸੀਂ ਇਥੇ ਕੀ ਕਰਦੇ ਹੋ? ਤੁਸੀਂ ਜਾਂਦੇ ਕਿਉਂ ਨਹੀਂ, ਮੈਂ ਜਦੋਂ ਤੁਹਾਨੂੰ ਕਹਿੰਦਾ ਹਾਂ ਚਲੇ ਜਾਓ।"

ਨੱਠ ਕੇ ਜਾ ਕੇ ਇਕ ਦੇ ਕੁਤਕਾ ਮਾਰਦੇ ਨੇ, ਬਾਕੀ ਸਭ ਨੱਠ ਲੈਂਦੇ ਨੇ, ਕੋਈ ਏਧਰ ਨੂੰ ਜਾਂਦਾ ਹੈ ਕੋਈ ਓਧਰ ਨੂੰ ਜਾਂਦਾ ਹੈ। ਜਿਹੜੇ ਸਿਦਕੀ ਸਿੱਖ ਸਨ ਉਹ ਖੜ੍ਹੇ ਨੇ। ਮਹਾਰਾਜ ਜੀ ਉਨ੍ਹਾਂ ਦੇ ਵੀ ਮਾਰੀ

ਜਾਂਦੇ ਨੇ ਤੇ ਕਹਿੰਦੇ ਤੁਸੀਂ ਜਾਂਦੇ ਕਿਉਂ ਨਹੀਂ? ਕੋਈ ਜਵਾਬ ਨਹੀਂ ਹੈ। ਉਸ ਤੋਂ ਬਾਅਦ ਮਹਾਰਾਜ ਫੇਰ ਮੁੜ ਕੇ ਜੰਗਲ ਵੱਲ ਨੂੰ ਚੱਲ ਪਏ। ਚਲਦਿਆਂ-ਚਲਦਿਆਂ ਫੇਰ ਕਾਫੀ ਭੀੜ ਨਾਲ ਤੁਰ ਪਈ ਕਿ ਕਿੱਧਰ ਨੂੰ ਜਾਂਦੇ ਨੇ ਦੇਖੀਏ ਤਾਂ ਸਹੀ। ਅੱਗੇ ਕੀ ਦੇਖਦੇ ਨੇ ਕਿ ਧਰਤੀ ਦੇ ਉਤੇ ਲੱਖਾਂ ਦੀ ਤਾਦਾਦ ਵਿਚ ਰੁਪਈਏ ਡਿੱਗੇ ਪਏ ਨੇ। ਉਹ ਚੁਕਣੇ ਸ਼ੁਰੂ ਕਰ ਦਿੱਤੇ, ਗਠੜੀਆਂ ਬੰਨ੍ਹਣੀਆਂ ਸ਼ੁਰੂ ਕਰ ਦਿੱਤੀਆਂ, ਬਹੁਤ ਸਾਰੇ ਉਥੇ ਹੀ ਰੁਝ ਗਏ, ਕੁਝ ਥੋੜ੍ਹੇ ਜਿਹੇ ਅੱਗੇ ਗਏ। ਅੱਗੇ ਜਾ ਕੇ ਕੀ ਦੇਖਦੇ ਨੇ ਕਿ ਮੋਹਰਾਂ ਹੀ ਮੋਹਰਾਂ ਪਈਆਂ ਨੇ। ਜਿਹੜੇ ਰੁਪਈਆਂ ਤੇ ਨਹੀਂ ਸੀ ਗਿਰੇ, ਉਹ ਮੋਹਰਾਂ ਉਤੇ ਗਿਰ ਗਏ। ਉਸ ਤੋਂ ਅੱਗੇ ਚਲੇ ਗਏ, ਉਥੇ ਹੀਰੇ ਜਵਾਹਰਾਤ ਬੇਅੰਤ ਪਏ ਨੇ। ਕਹਿਣ ਲੱਗੇ ਪਹਿਲਾਂ ਰੁਪਈਏ ਆਏ, ਫੇਰ ਮੋਹਰਾਂ ਆਈਆਂ, ਹੁਣ ਹੀਰੇ ਆਏ; ਸਾਰੇ ਚੁੱਕਣ ਲੱਗ ਗਏ। ਗੁਰੂ ਮਹਾਰਾਜ ਜੀ ਉਸੇ ਤੇਜ਼ੀ ਨਾਲ ਜਾ ਰਹੇ ਨੇ, ਨਾਲ ਸਿਰਫ ਤਿੰਨ ਰਹਿ ਗਏ ਜਿਹੜੇ ਮਹਾਰਾਜ ਜੀ ਦੇ ਪਿਛੇ ਪਿਛੇ ਉਸੇ ਤਰ੍ਹਾਂ ਜਾਂਦੇ ਨੇ। ਮਹਾਰਾਜ ਜੀ ਪਿਛੇ ਮੁੜ ਕੇ ਕੁਤਕੇ ਮਾਰਦੇ ਨੇ, ਰੁਕ ਕੇ ਖੜ੍ਹ ਜਾਂਦੇ ਨੇ; ਜਦੋਂ ਚਲਦੇ ਨੇ, ਫੇਰ ਪਿਛੇ ਚੱਲ ਪੈਂਦੇ ਨੇ। ਬਾਕੀਆਂ ਤੇ, ਸਾਧ ਸੰਗਤ ਜੀ! ਮਾਇਆ ਦਾ ਅਸਰ ਹੋ ਗਿਆ। ਇਸ ਮਾਇਆ ਨੇ ਸਾਰਾ ਹੀ ਸੰਸਾਰ ਮੋਹਿਆ ਹੋਇਆ ਹੈ - ਇਕ ਦੋ ਚਾਰ ਨਹੀਂ। ਏਸ ਤਰ੍ਹਾਂ ਫੁਰਮਾਨ ਕਰਦੇ ਨੇ -

*ਧਾਰਨਾ -* *ਇਸ ਮਾਇਆ ਮੋਹਣੀ ਨੇ,*
*ਪਿਆਰਿਓ, ਮੋਹ ਲਿਆ ਜੱਗ ਸਾਰਾ -2, 2.*
*ਮੋਹ ਲਿਆ ਜਗ ਸਾਰਾ ਪਿਆਰੇ -2, 2.*
*ਇਸ ਮਾਇਆ ਮੋਹਣੀ ਨੇ,....... -2.*

*ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥*
*ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥* *ਪੰਨਾ - 643*

ਵੱਡੇ ਵੱਡੇ ਸੰਸਾਰ ਵਿਚ ਹੋਏ ਨੇ ਜਿਨ੍ਹਾਂ ਨੇ ਇਹ ਦਾਅਵਾ ਕਰ ਦਿੱਤਾ ਸੀ ਕਿ ਸਾਨੂੰ ਗਿਆਨ ਹੋ ਗਿਆ, ਅਸੀਂ ਨਹੀਂ ਹੁਣ ਮੋਹੇ ਜਾ ਸਕਦੇ। ਵੇਦ-ਵਿਆਸ ਜੀ ਦਾ ਇਕ ਚੇਲਾ ਸੀ ਜਿਸ ਦਾ ਨਾਂ ਜੈਮਿਨੀ ਸੀ। ਇਸ ਨੇ ਛੇ ਸਾਸ਼ਤਰਾਂ ਦੇ ਵਿਚੋਂ ਇਕ 'ਨਿਆਏ ਸਾਸ਼ਤਰ' ਬਣਾਇਆ ਹੈ। ਉਸ ਦੇ ਵਿਚ ਇਹ ਲਿਖ ਦਿੱਤਾ ਕਿ ਜਿਸ ਵਕਤ ਆਦਮੀ ਨੂੰ ਗਿਆਨ ਹੋ ਜਾਵੇ, ਫੇਰ ਇਹ ਮਾਇਆ ਤੋਂ ਮੋਹਿਆ ਨਹੀਂ ਜਾ ਸਕਦਾ। ਮਾਇਆ ਦਾ ਇਕ ਰੂਪ ਤਾਂ ਹੈ ਨਹੀਂ, ਜਿੰਨਾ ਦੇਖਦੇ ਹੋ ਤੁਸੀਂ, ਇਹ ਸਭ ਮਾਇਆ ਹੈ। ਜਿਹੜੀ ਚੀਜ਼ ਦਾ ਨਾਂ ਹੈ, ਰੂਪ ਹੈ, ਉਹ ਮਾਇਆ ਹੀ ਹੈ। ਨਾਮ ਤਾਂ ਵਾਹਿਗੁਰੂ ਦਾ ਵੀ ਹੈ ਪਰ ਅਸਲ ਨਾਮ ਕੋਈ ਨਹੀਂ ਹੈ ਉਸ ਦਾ, ਉਹ ਅਨਾਮ ਹੈ। ਉਹ ਸਾਰਿਆਂ ਨਾਵਾਂ ਦਾ ਅਧਾਰ ਹੁੰਦਾ ਹੈ, ਉਥੇ ਮਾਇਆ ਨਹੀਂ ਹੈ। ਪੁੱਤਰ ਵੀ ਮਾਇਆ, ਪੈਸਾ ਵੀ, ਮਕਾਨ ਵੀ, ਆਪਣਾ ਸਰੀਰ ਵੀ, ਇਸਤਰੀ ਵੀ ਤੇ ਪੁਰਸ਼ ਵੀ, ਇਹ ਸਭ ਮਾਇਆ ਹੀ ਮਾਇਆ ਹੈ। ਅਹੁਦੇ ਵੀ ਮਾਇਆ, ਉਸਤਤ ਵੀ ਮਾਇਆ ਹੈ। ਇਹ ਚੀਜ਼ਾਂ ਬੰਦੇ ਨੂੰ ਮੋਂਹਦੀਆਂ ਨੇ, ਨਿਕਲਣ ਨਹੀਂ ਦਿੰਦੀਆਂ। ਐਸੀ ਜਬਰਦਸਤ ਇਨ੍ਹਾਂ ਵਿਚ ਤਾਕਤ ਹੈ ਕਿ ਉਹ ਨਿਕਲਣ ਨਹੀਂ ਦਿੰਦੀਆਂ, ਘੁੰਮਣ ਘੇਰੀ ਵਿਚ ਪਾ ਲੈਂਦੀਆਂ ਹਨ ਤੇ ਨਿਕਲੇ ਹੋਇਆਂ ਨੂੰ ਫੇਰ ਸੁੱਟ ਲੈਂਦੀਆਂ ਨੇ।

ਜੈਮਿਨੀ ਗ੍ਰੰਥ ਪੂਰਾ ਕਰਕੇ ਵਿਆਸ ਜੀ ਦੇ ਪਾਸ ਲੈ ਗਿਆ, ਉਹ ਬੜੇ ਅਨੁਭਵੀ ਮਹਾਂਪੁਰਸ਼ ਸਨ। ਉਹ ਕਾਰਕ ਨੇ ਸਾਧ ਸੰਗਤ ਜੀ। ਜਿਹੜਾ ਕਾਰਕ ਹੁੰਦਾ ਹੈ, ਚਾਰ ਅਰਬ ਬੱਤੀ ਕਰੋੜ ਸਾਲ ਦੀ ਉਮਰ ਭੋਗਿਆ ਕਰਦਾ ਹੈ। ਬ੍ਰਹਮਗਿਆਨੀ ਹੋਰ ਹੁੰਦਾ ਹੈ। ਬ੍ਰਹਮ ਗਿਆਨੀ ਬਹੁਤ ਉਚਾ ਹੁੰਦਾ ਹੈ, ਕਾਰਕ ਹੇਠਾਂ ਹੋਇਆ ਕਰਦਾ ਹੈ। ਉਹ ਬਦੇਹ-ਮੁਕਤਿ ਨਹੀਂ ਹੋਇਆ ਕਰਦਾ। ਮੁਕਤ ਤਾਂ ਹੁੰਦਾ ਹੈ ਉਹ, ਪਰ ਹੇਠਲੇ ਦਰਜੇ ਦੀ ਮੁਕਤੀ ਉਸ ਦੇ ਕੋਲ ਹੁੰਦੀ ਹੈ।

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥* *ਪੰਨਾ - 273*

ਸੋ ਏਸ ਤਰ੍ਹਾਂ ਦੇ ਨਾਲ ਵੇਦ ਵਿਆਸ ਜੀ ਨੂੰ ਉਹ ਗ੍ਰੰਥ ਪੜ੍ਹਾਇਆ ਤੇ ਜਦੋਂ ਉਨ੍ਹਾਂ ਨੇ ਉਹ

ਸੂਤਰ ਪੜ੍ਹਿਆ ਤਾਂ ਕਹਿਣ ਲੱਗੇ, "ਜੈਮਿਨੀ ਜੀ! ਆਹ ਕੱਟ ਦਿਓ ਕਿਉਂਕਿ ਜਿਤਨਾ ਪਰਮੇਸ਼ਰ ਤਕੜਾ ਹੈ, ਓਡੀ ਹੀ ਉਸ ਦੀ ਮਾਇਆ ਤਕੜੀ ਹੈ।"

ਕਹਿੰਦਾ, "ਨਹੀਂ ਜੀ! ਇਹ ਹੋ ਹੀ ਨਹੀਂ ਸਕਦਾ, ਜਦੋਂ ਦਾਣੇ ਭੁੱਜ ਜਾਣ ਤਾਂ ਹਰੇ ਨਹੀਂ ਹੋ ਸਕਦੇ।"

ਉਹ ਕਹਿੰਦੇ, "ਇਹ ਬਾਤ ਨਹੀਂ ਹੈ, ਮਾਇਆ ਵਿਚ ਐਨੀ ਸ਼ਕਤੀ ਹੈ ਕਿ ਭੁੱਜੇ ਦਾਣੇ ਵੀ ਹਰੇ ਕਰ ਦਿੰਦੀ ਹੈ।"

ਦੋਹਾਂ ਦਾ ਤਕਰਾਰ ਹੋ ਗਿਆ। ਵਿਆਸ ਜੀ ਨੇ ਸੋਚਿਆ ਕਿ ਇਹ ਏਸ ਤਰ੍ਹਾਂ ਨਹੀਂ ਸਮਝਦਾ, ਇਸ ਦੇ ਉਤੇ ਕਸਵੱਟੀ ਲਾਈਏ, ਫੇਰ ਇਹ ਸਮਝੇਗਾ। ਸੋ ਐਸਾ ਮਾਇਆ ਦਾ ਜਾਲ ਰਚ ਦਿੱਤਾ ਆਪ ਨੇ ਕਿ ਸ਼ਾਮ ਹੋ ਗਈ, ਜੰਗਲ ਵਿਚ ਇਕ ਬੀਬੀ ਦੇ ਰੋਣ ਦੀ ਆਵਾਜ਼ ਆ ਰਹੀ ਹੈ, ਬੜੀ ਦਰਦਨਾਕ ਆਵਾਜ਼ ਹੈ, ਕੋਈ ਨਹੀਂ ਹੈ ਉਸ ਦੇ ਕੋਲ। ਜੈਮਿਨੀ ਆਪਣੇ ਆਸ਼ਰਮ ਵਿਚ ਰਹਿੰਦਾ ਹੈ। ਇਸ ਨੇ ਉਸ ਦੀ ਆਵਾਜ਼ ਸੁਣੀ, ਦਿਲ ਵਿਚ ਆਇਆ ਕਿ ਇਸ ਦੇ ਕੰਮ ਆਉਣਾ ਚਾਹੀਦਾ ਹੈ, ਪਤਾ ਨਹੀਂ ਇਸ ਅਬਲਾ ਨੂੰ ਕੀ ਦੁੱਖ ਹੈ। ਫੇਰ ਮੈਂ ਵੀ ਇਨਸਾਨ ਹਾਂ, ਪੱਥਰ ਤਾਂ ਹਾਂ ਨਹੀਂ। ਸੋ ਰਹਿਮ ਆਇਆ, ਦਇਆ ਆਈ ਤੇ ਦਇਆ ਦੇ ਵਸ ਵਿਚ ਆ ਕੇ ਉਹ ਉਥੇ ਚਲਿਆ ਗਿਆ ਤੇ ਜਾ ਕੇ ਕਹਿਣ ਲੱਗਿਆ ਕਿ ਐ ਲੜਕੀ! ਕਿਆ ਬਾਤ ਹੈ?

ਕਹਿੰਦੀ, "ਬਾਤ ਇਹ ਹੈ ਮੁਨੀ ਜੀ! ਇਥੇ ਮੈਂ ਤੇ ਮੇਰਾ ਪਤੀ ਜਾ ਰਹੇ ਸੀ। ਇਕ ਸ਼ੇਰ ਨੇ ਮੇਰਾ ਪਤੀ ਖਾ ਲਿਆ। ਹੁਣ ਮੈਨੂੰ ਰਸਤੇ ਦਾ ਨਹੀਂ ਪਤਾ ਕਿ ਕਿਧਰ ਨੂੰ ਜਾਂਦਾ ਹੈ। ਭਿਆਨਕ ਆਵਾਜ਼ਾਂ ਆ ਰਹੀਆਂ ਨੇ ਤੇ ਇਥੇ ਭੀਲ ਵਗੈਰਾ ਹੋਰ ਬਹੁਤ ਰਾਖਸ਼ ਕਿਸਮ ਦੇ ਲੋਕ ਰਹਿੰਦੇ ਨੇ। ਪਤਾ ਨਹੀਂ ਮੇਰਾ ਕੀ ਹਾਲ ਹੋਵੇ, ਮੈਨੂੰ ਕੋਈ ਆਸਰਾ ਨਹੀਂ ਹੈ ਤੇ ਮੈਂ ਪਰਮੇਸ਼ਰ ਨੂੰ ਯਾਦ ਕਰਕੇ ਰੋ ਰਹੀ ਹਾਂ ਕਿ ਹੇ ਪ੍ਰਭੂ! ਮੈਨੂੰ ਕੋਈ ਆਸਰਾ ਦੇਹ, ਮੇਰਾ ਕੋਈ ਬੰਦੋਬਸਤ ਕਰ।"

ਜੈਮਿਨੀ ਦੇ ਦਿਲ ਵਿਚ ਦਰਦ ਆਇਆ ਤੇ ਆਸ਼ਰਮ ਵਿਚ ਨਾਲ ਲੈ ਆਇਆ। ਅੱਜ ਪਹਿਲਾ ਦਿਨ ਸੀ ਕਿ ਆਸ਼ਰਮ ਵਿਚ ਕਿਸੇ ਇਸਤ੍ਰੀ ਨੂੰ ਲਿਆਇਆ। ਉਸਨੂੰ ਆਪਣਾ ਕਮਰਾ ਦੇ ਦਿੱਤਾ।

ਕਹਿਣ ਲੱਗਿਆ, "ਇਉਂ ਕਰੀਂ! ਦਰਵਾਜ਼ਾ ਅੰਦਰੋਂ ਬੰਦ ਕਰ ਲੈ। ਇਥੇ ਜਾਨਵਰ ਅਤੇ ਰਾਖਸ਼ ਆਇਆ ਕਰਦੇ ਨੇ, ਬੜੀ ਕਿਸਮ ਦੀਆਂ ਆਵਾਜ਼ਾਂ ਦਿੰਦੇ ਨੇ, ਤੂੰ ਇਹ ਦਰਵਾਜ਼ਾ ਨਹੀਂ ਖੋਲ੍ਹਣਾ, ਕਿੰਨੀਆਂ ਹੀ ਆਵਾਜ਼ਾਂ ਦੇਣ, ਚਾਹੇ ਮੇਰਾ ਬੋਲ ਬਣਾ ਕੇ ਹੀ ਦੇਣ। ਜੇ ਮੈਂ ਵੀ ਕਹਾਂ, ਤਾਂ ਵੀ ਤੂੰ ਦਰਵਾਜ਼ਾ ਨਹੀਂ ਖੋਲ੍ਹਣਾ।"

ਪੱਕੀ ਕਰ ਦਿੱਤੀ ਤੇ ਨਾਲ ਦੇ ਕਮਰੇ ਵਿਚ ਆਪ ਠਹਿਰ ਗਿਆ। ਉਹ ਲੜਕੀ ਵੇਦਾਂ ਦੀਆਂ ਰਿਚਾਂ ਬੜੇ ਪਿਆਰ ਨਾਲ, ਮਿੱਠੇ ਗਲੇ ਨਾਲ ਗਾਉਣ ਲੱਗ ਗਈ। ਜਦੋਂ ਉਸ ਦੇ ਸੰਗੀਤ ਦੀ ਆਵਾਜ਼ ਇਸ ਦੇ ਕੰਨਾਂ ਵਿਚ ਪਈ, ਨੇੜੇ ਆ ਗਿਆ ਤੇ ਅਖੀਰ ਦਰਵਾਜ਼ੇ ਕੋਲ ਆ ਕੇ ਸੁਣਦਾ ਰਿਹਾ। ਮਾਇਆ ਪੈ ਗਈ, ਮਨ ਵਿਚ ਆ ਗਿਆ ਕਿ ਦਰਵਾਜ਼ਾ ਖੁਲ੍ਹਾਅ ਲਈਏ, ਮੰਦੇ ਖਿਆਲ ਉਠਣੇ ਸ਼ੁਰੂ ਹੋ ਗਏ। ਇਸ ਨੇ ਆਵਾਜ਼ ਮਾਰੀ ਕਿ ਦਰਵਾਜ਼ਾ ਖੋਲ੍ਹ, ਮੈਂ ਜੈਮਿਨੀ ਹਾਂ।

ਉਹ ਕਹਿੰਦੀ, "ਮੈਂ ਤਾਂ ਸਵੇਰ ਦਿਨ ਚੜ੍ਹੇ ਤੋਂ ਪਹਿਲਾਂ ਖੋਲ੍ਹਣਾ ਹੀ ਨਹੀਂ।"

ਕਹਿੰਦਾ, "ਤੂੰ ਮੇਰਾ ਕਮਰਾ ਮੱਲ ਕੇ ਬੈਠ ਗਈ, ਦਰਵਾਜ਼ਾ ਕਿਉਂ ਨਹੀਂ ਖੋਲ੍ਹਦੀ? ਮੈਂ ਦਰਵਾਜ਼ੇ ਤੋੜ ਦਿਆਂਗਾ।"

ਕਹਿੰਦੀ, "ਕੁਝ ਕਰ, ਤੂੰ ਹੀ ਕਿਹਾ ਸੀ ਕਿ ਦਰਵਾਜ਼ੇ ਨਹੀਂ ਖੋਲ੍ਹਣੇ।"

ਅਖੀਰ ਛੱਤ ਤੇ ਚੜ੍ਹ ਕੇ ਛੱਪਰ ਪਾੜ ਲਿਆ ਤੇ ਜਦੋਂ ਅੰਦਰ ਜਾਣ ਲੱਗਿਆ ਕਾਹਲੀ ਵਿਚ, ਮੋਢਿਆਂ ਦੇ ਥੱਲੇ ਤੱਕ ਥੱਲੇ ਆ ਗਿਆ, ਬਾਹਾਂ ਬਾਹਰ ਰਹਿ ਗਈਆਂ, ਉਥੇ ਹੀ ਲਟਕ ਗਿਆ। ਨਾ ਹੇਠਾਂ ਜਾ ਹੁੰਦਾ ਹੈ, ਨਾ ਉਪਰ ਨਿਕਲ ਹੁੰਦਾ ਹੈ, ਵਿਚਾਲੇ ਫਸ ਗਿਆ। ਸਾਰੀ ਰਾਤ ਲਟਕਦਾ ਰਿਹਾ। ਸਵੇਰੇ ਵਿਆਸ ਜੀ ਆ ਗਏ ਤੇ ਆਵਾਜ਼ ਦਿੱਤੀ, "ਬੇਟਾ ਜੈਮਿਨੀ! ਕਿਥੇ ਹੈਂ ਤੂੰ?" ਸ਼ਰਮਿੰਦਾ ਹੈ, ਹੁਣ ਬੋਲਦਾ ਨਹੀਂ। ਲੜਕੀ ਨੇ ਦਰਵਾਜ਼ਾ ਖੋਲ੍ਹ ਦਿੱਤਾ। ਦੇਖਦੇ ਨੇ, ਲਟਕ ਰਿਹਾ ਹੈ ਤੋਰੀ ਵਾਂਗ, ਨਾ ਹੇਠਾਂ ਹੁੰਦਾ ਹੈ ਨਾ ਉਤੇ ਹੁੰਦਾ ਹੈ। ਸਹਾਰਾ ਦੇ ਕੇ ਕੱਢਿਆ।

ਕਹਿੰਦੇ, "ਕਿਉਂ ਬੇਟਾ! ਤੈਨੂੰ ਮੈਂ ਕੀ ਕਿਹਾ ਸੀ ਤੇ ਤੂੰ ਮੈਨੂੰ ਕੀ ਜਵਾਬ ਦਿੱਤਾ ਸੀ? ਜੇ ਗੁਰੂ ਦੀ ਕਿਰਪਾ ਨਾ ਹੋਵੇ ਤਾਂ ਮਾਇਆ ਤੋਂ ਕੋਈ ਬਚ ਨਹੀਂ ਸਕਦਾ, ਕਸਵੱਟੀ 'ਚੋਂ ਪਾਰ ਨਹੀਂ ਹੋ ਸਕਦਾ। ਸਿਰਫ ਓਹੀ ਹੋ ਸਕਦਾ ਹੈ ਜਿਸ ਦੇ ਉਤੇ ਗੁਰੂ ਦੀ ਕਿਰਪਾ ਹੋਵੇ, ਬਾਕੀ ਨਹੀਂ ਕੋਈ ਕੁਝ ਕਰ ਸਕਦਾ।"

ਕਹਿੰਦਾ, "ਮਹਾਰਾਜ! ਠੀਕ ਹੈ, ਮੈਂ ਭੁੱਲ ਗਿਆ।"

ਸੋ ਇਸ ਮਾਇਆ ਵਿਚੋਂ ਕੋਈ ਨਹੀਂ ਨਿਕਲ ਸਕਦਾ ਜੇ ਕਸਵੱਟੀ ਲੱਗ ਜਾਵੇ। ਸੋ ਤਿੰਨ ਰਹਿ ਗਏ, ਬਾਕੀ ਸਭ ਝੜ ਗਏ। ਉਸ ਤੋਂ ਬਾਅਦ ਗੁਰੂ ਮਹਾਰਾਜ ਜੀ ਦੋਹਾਂ ਨੂੰ ਕਹਿਣ ਲੱਗੇ - ਬਾਬਾ ਬੁੱਢਾ ਜੀ ਨੂੰ ਤੇ ਦੂਨੀ ਚੰਦ ਨੂੰ ਕਿ ਤੁਸੀਂ ਜਾਂਦੇ ਹੋ ਜਾਂ ਨਹੀਂ। ਜਾਓ - ਜਾਓ ਸਾਰੇ। ਪਿਛੇ ਖੜ੍ਹ ਗਏ ਦੋਏ ਕਿ ਜਦੋਂ ਲਹਿਣਾ ਜੀ ਮੁੜਨਗੇ, ਫੇਰ ਮੁੜਾਂਗੇ ਅਸੀਂ, ਤੇ ਜਦੋਂ ਲਹਿਣਾ ਜੀ ਇਕੱਲੇ ਰਹਿ ਗਏ ਤਾਂ ਮਹਾਰਾਜ ਨੇ ਬੜਾ ਘੂਰ ਕੇ ਇਨ੍ਹਾਂ ਵੱਲ ਦੇਖਿਆ -

*ਪੁਨ ਲਹਿਣੇ ਕੀ ਦਿਸ ਗੁਰ ਹੇਰਾ॥*
*ਠਾਂਢੋ ਧਰਮ ਨ ਤ੍ਰਾਸ ਘਨੇਰਾ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193*

ਕੀ ਦੇਖਿਆ ਕਿ ਉਵੇਂ ਜਿਵੇਂ ਖੜ੍ਹਾ ਹੈ, ਭੋਰਾ ਜਿੰਨਾ ਵੀ ਡਰ ਨਹੀਂ ਹੈ। ਡਰ ਭਾਵੇਂ ਕਿੰਨਾ ਹੀ ਦਿੱਤਾ ਹੋਇਆ ਹੈ ਪਰ ਡਰ ਨਹੀਂ।

*ਰਿਸ ਕਰ ਤਿਸ ਕੋ ਬਚਨ ਉਚਾਰਾ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193*

ਬੜੇ ਗੁੱਸੇ ਵਿਚ ਆ ਕੇ ਬਚਨ ਉਚਾਰਿਆ।

*ਕਿਉਂ ਠਾਂਢੇ ਅਬ ਜਾਹੁ ਸਿਧਾਰਾ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193*

ਇਥੇ ਖੜ੍ਹਾ ਕੀ ਕਰਦਾ ਹੈਂ? ਤੂੰ ਜਾਂਦਾ ਕਿਉਂ ਨਹੀਂ? ਉਸ ਵੇਲੇ ਆਪ ਨੇ ਦੋਏ ਹੱਥ ਜੋੜ ਲਏ ਤੇ ਕਹਿੰਦੇ, "ਪਾਤਿਸ਼ਾਹ! ਮੈਂ ਕਿਥੇ ਜਾਵਾਂ? ਚੰਦ, ਸੂਰਜ, ਤਾਰੇ, ਸਮੁੰਦਰ, ਧਰਤੀ, ਪਹਾੜ, ਮਾਰੂਥਲ, ਦਰਿਆ, ਅਸਮਾਨ, ਪਤਾਲ ਹੋਰ ਜਿਥੇ ਤੱਕ ਨਿਗ੍ਹਾ ਜਾਂਦੀ ਹੈ, ਕਿਤੇ ਮੇਰਾ ਥਾਂ ਨਹੀਂ। ਪਾਤਿਸ਼ਾਹ! ਜੇ ਮੇਰੀ ਥਾਂ ਹੈ ਤਾਂ ਤੇਰੇ ਚਰਨਾਂ ਵਿਚ ਹੈ, ਹੋਰ ਮੇਰੀ ਕਿਤੇ ਕੋਈ ਥਾਂ ਨਹੀਂ ਹੈ। ਸਭ ਕੁਝ ਛੱਡ ਦਿੱਤਾ। ਜੇ ਸੰਸਾਰ ਵਿਚ ਕੁਝ ਰੱਖਿਆ ਹੈ ਤਾਂ ਕੇਵਲ ਤੇਰੇ ਚਰਨ ਰੱਖੇ ਨੇ, ਮੈਨੂੰ ਨਹੀਂ ਹੈ ਹੋਰ ਕੋਈ ਆਸਰਾ।"

ਏਸ ਤਰ੍ਹਾਂ ਕਹਿੰਦੇ ਨੇ, ਪੜ੍ਹੋ ਪਿਆਰ ਨਾਲ -

*ਧਾਰਨਾ - ਮੈਂ ਕਿਥੇ ਜਾਵਾਂ ਓ, ਮਾਲਕਾ,*
*ਮੈਨੂੰ ਠਉਰ ਨਾ ਕੋਈ -2, 2.*
*ਮੈਨੂੰ ਠਉਰ ਨਾ ਕੋਈ ਮਾਲਕਾ -2, 2.*
*ਮੈਂ ਕਿਥੇ ਜਾਵਾਂ ਓ, ਮਾਲਕਾ,.......... -2.*

*ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ॥*
*ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥* *(ਰਹਰਾਸਿ ਸਾਹਿਬ)*

*ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ॥*
*ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥* *ਪੰਨਾ - 791*

ਹੇ ਪਾਤਿਸ਼ਾਹ! ਸੰਸਾਰ ਦੇ ਅੰਦਰ ਕੋਈ ਹੋਰ ਥਾਉਂ ਨਹੀਂ - ਸਿਵਾਏ ਤੇਰੇ ਚਰਨਾਂ ਤੋਂ -

***ਕਹਿਤ ਭਯੋ ਗੁਰ ਠਹੁਰ ਨ ਕੋਈ॥***
***ਕਿਤ ਕੋ ਜਾਹੁੰ ਸ਼ਰਨ ਪ੍ਰਭ ਤੋਹੀ॥*** ***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193***

ਕਹਿੰਦੇ ਮੈਂ ਜਾਵਾਂ ਕਿਥੇ? ਕੋਈ ਥਾਉਂ ਹੋਵੇ ਤਾਂ ਉਥੇ ਜਾਵਾਂ। ਮੈਨੂੰ ਤਾਂ ਕੋਈ ਥਾਉਂ ਹੀ ਨਹੀਂ ਹੈ - ਸਾਰੀ ਸ੍ਰਿਸ਼ਟੀ ਦੇ ਅੰਦਰ - ਨਾ ਦਰਿਆ ਵਿਚ, ਨਾ ਸਮੁੰਦਰ ਵਿਚ, ਨਾ ਸੂਰਜ ਤੇ, ਨਾ ਚੰਦਰਮਾ ਤੇ, ਨਾ ਬਨਸਪਤੀ ਵਿਚ, ਨਾ ਕਿਸੇ ਘਰ ਵਿਚ, ਕਿਤੇ ਥਾਂ ਨਹੀਂ; ਜੇ ਥਾਂ ਹੈ ਪਾਤਿਸ਼ਾਹ ਤਾਂ ਤੇਰੇ ਚਰਨਾਂ ਵਿਚ ਹੈ।

ਐਸੀਆਂ ਅਵਸਥਾਵਾਂ ਵਿਚ ਜਿਹੜੇ ਮਹਾਂਪੁਰਸ਼ਾਂ ਦੇ ਪਿਆਰੇ ਹੋਇਆ ਕਰਦੇ ਨੇ, ਉਨ੍ਹਾਂ ਨੂੰ ਪੁਛ ਕੇ ਦੇਖੋ, ਉਹ ਜਾਣਦੇ ਨੇ, ਦੂਸਰਿਆਂ ਨੂੰ ਤਾਂ ਇਹ ਕਹਾਣੀ ਲਗਦੀ ਹੈ।

ਨਿਜ਼ਾਮੁਦੀਨ ਔਲੀਆ ਬਾਬਾ ਫਰੀਦ ਜੀ ਦੇ ਮੁਰੀਦ ਸਨ। ਬਹੁਤ ਉਚੀ ਕਮਾਈ ਵਾਲੇ ਵੇਪਰਵਾਹ ਸਨ। ਸੱਤ ਬਾਦਸ਼ਾਹੀਆਂ ਉਨ੍ਹਾਂ ਦੇ ਹੁੰਦੇ ਲੰਘੀਆਂ ਪਰ ਆਪਣੀ ਦਰਗਾਹ ਵਿਚ ਬਾਦਸ਼ਾਹ ਦੇ ਪੈਰ ਨਹੀਂ ਪੈਣ ਦਿੱਤੇ। ਇਕ ਪ੍ਰੇਮੀ ਸੀ, ਉਸ ਨੇ ਨੇੜੇ ਮਕਾਨ ਬਣਾ ਲਿਆ। ਸਾਰਾ ਦਿਨ ਮਹੱਲ ਦੀ ਖਿੜਕੀ ਵਿਚ ਬੈਠਾ ਦਰਸ਼ਨ ਕਰੀ ਜਾਂਦਾ ਸੀ। ਬੜੀ ਵਾਰੀ ਸੁਨੇਹੇ ਭੇਜੇ ਕਿ ਮੈਨੂੰ ਕਦਮ-ਬੋਸੀ ਕਰ ਲੈਣ ਦਿਓ। ਪਰ ਹਰ ਵਾਰੀ ਜਵਾਬ ਦੇ ਦਿੱਤਾ ਕਿ ਨਹੀਂ, ਰਾਜਾ ਨਹੀਂ ਸਾਡੇ ਕੋਲ ਆ ਸਕਦਾ। ਇਹ ਬੇਪਰਵਾਹੀ ਹੋਇਆ ਕਰਦੀ ਹੈ -

***ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥***
***ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥*** ***ਪੰਨਾ - 473***

ਪਰਵਾਹ ਨਹੀਂ ਹੋਇਆ ਕਰਦੀ ਸੰਸਾਰ ਦੀ ਬਿਲਕੁਲ ਵੀ। ਗਰਜ (ਲੋੜ) ਤੋਂ ਉਤੇ ਉਠੇ ਹੋਏ ਹੁੰਦੇ ਨੇ। ਸੰਸਾਰ ਵਿਚ ਵਾਸ਼ਨਾ ਚੱਲ ਰਹੀ ਹੈ ਸਭ ਦੇ ਅੰਦਰ ਪਰ ਉਨ੍ਹਾਂ ਦੀਆਂ ਸਾਰੀਆਂ ਵਾਸ਼ਨਾਵਾਂ ਖ੍ਰੈ ਹੋਈਆਂ ਹੁੰਦੀਆਂ ਹਨ। ਮਨੋ ਨਾਸ਼, ਵਾਸ਼ਨਾ ਖ੍ਰੈ, ਅਤੇ ਨਿਰੋਲ ਤਤ੍ਵ ਗਿਆਨ ਹੋਇਆ ਕਰਦਾ ਹੈ।

ਜਦੋਂ ਇਹ ਤਿੰਨ ਚੀਜ਼ਾਂ ਆ ਜਾਣ ਤਾਂ ਸਾਧੂ ਹੋਇਆ ਕਰਦਾ ਹੈ ਪੂਰਾ। ਸੋ ਆਪ ਦਾ ਇਕ ਮੁਰੀਦ ਖੁਸਰੋ, ਜਿਹੜਾ ਰਾਜਸੀ ਕਵੀ ਸੀ, ਸੱਤ-ਬਾਦਸ਼ਾਹੀਆਂ ਦਾ ਕਵੀ ਰਿਹਾ ਹੈ ਉਹ। ਜਦੋਂ ਸੇਵਾ ਮੁਕਤ ਹੋਇਆ, ਉਸ ਵੇਲੇ ਸਾਰਾ ਸਮਾਨ ਦੋ ਸੌ ਊਂਠ ਤੇ ਲਦਿਆ ਉਸ ਨੇ। ਕਾਫਲਾ ਜਾਂਦਾ ਹੈ ਬਹੁਤ ਵੱਡਾ। ਏਧਰ ਇਕ ਐਸਾ ਕੌਤਕ ਹੋਇਆ। ਜਦੋਂ ਇਹ ਦਿੱਲੀਓਂ ਇਜਾਜ਼ਤ ਲੈ ਕੇ ਤੁਰਿਆ ਕਿ ਮੈਂ ਘਰ ਛੱਡ ਆਵਾਂ ਤਾਂ ਜਦੋਂ ਇਹ ਕਾਫਲੇ ਸਮੇਤ ਜਾ ਰਿਹਾ ਹੈ, ਉਸ ਵੇਲੇ ਇਕ ਬੰਦਾ ਆਇਆ। ਉਸ ਦੇ ਕੋਲ ਜੁੱਤੀ ਸੀ। ਉਹ ਪਹਿਲਾਂ ਦਿੱਲੀ ਆਇਆ ਨਿਜ਼ਾਮੁਜੀਨ ਔਲੀਆ ਦੇ ਪਾਸ। ਉਥੇ ਆ ਕੇ ਬੇਨਤੀ ਕਰੀ ਕਿ ਮੇਰੀ ਲੜਕੀ ਦੀ ਸ਼ਾਦੀ ਹੈ, ਮੇਰੀ ਮਦਦ ਕਰੋ। ਉਹ ਕਹਿੰਦੇ ਕਿ ਪ੍ਰੇਮੀਆਂ! ਸਾਡੇ ਕੋਲ ਜੋ ਕੁਝ ਆਉਂਦਾ ਹੈ - ਚਾਹੇ ਹਜ਼ਾਰ ਆ ਜਾਵੇ, ਚਾਹੇ ਦਸ-ਹਜ਼ਾਰ ਆ ਜਾਵੇ, ਅਸੀਂ ਉਸੇ ਵੇਲੇ ਮੁਕਾ ਦਿੰਦੇ ਹਾਂ, ਜਮ੍ਹਾਂ ਨਹੀਂ ਅਸੀਂ ਰਖਿਆ ਕਰਦੇ। ਇਹ ਕਲਾ ਦੀ ਜੜ੍ਹ ਹੈ - ਮਾਇਆ ਜਮ੍ਹਾ ਹੋ ਜਾਣੀ, ਇਸ ਨੂੰ ਛੇਤੀ ਹੀ ਮੁਕਾਉਣ ਦੀ ਗੱਲ ਕਰੇ। ਅਸੀਂ ਨਹੀਂ ਰੱਖਦੇ ਤੇ ਏਸ ਤਰ੍ਹਾਂ ਕਰ, ਜਿਹੜਾ ਕੱਲ੍ਹ ਨੂੰ ਚੜ੍ਹਾਵਾ ਹੋਏਗਾ ਉਹ ਲੈ ਜਾਈਂ। ਉਹ ਕਹਿੰਦਾ, ਇਕ ਦਿਨ ਦੇ ਚੜ੍ਹਾਵੇ ਨਾਲ ਤਾਂ ਕੁਝ ਹੋਣਾ ਨਹੀਂ। ਉਹ ਕਹਿੰਦੇ ਕਿ ਤਿੰਨ ਦਿਨ ਠਹਿਰ ਜਾ, ਤਿੰਨਾਂ ਦਿਨਾਂ ਦਾ ਲੈ ਲਈਂ। ਕੁਦਰਤ ਐਸੀ ਹੋਈ, ਇਕ ਪੈਸਾ ਵੀ ਮੱਥਾ ਨਾ ਕਿਸੇ ਨੇ ਟੇਕਿਆ ਤਿੰਨਾ ਦਿਨਾਂ ਵਿਚ। ਇਹ ਦੇਖੀ ਜਾਂਦਾ ਹੈ ਕਿ ਹੁਣ ਮੱਥਾ ਟੇਕਿਆ, ਹੁਣ ਟੇਕਿਆ ਪਰ ਕਿਸੇ ਨੇ ਪੈਸਾ ਮੱਥਾ ਨਾ ਟੇਕਿਆ। ਅਖੀਰ ਕਹਿਣ ਲੱਗਿਆ, "ਔਲੀਆ! ਮੇਰੀ ਕਿਸਮਤ ਤਾਂ ਹਦ ਤੋਂ ਜ਼ਿਆਦਾ ਮਾੜੀ ਹੈ। ਇਥੇ ਢੇਰ ਲੱਗੇ ਰਹਿੰਦੇ ਨੇ ਤੇ ਜਦੋਂ ਮੇਰੀ ਵਾਰੀ ਆਈ ਤਾਂ ਕੋਈ ਨਹੀਂ ਆਇਆ।"

ਕਹਿੰਦੇ, "ਪ੍ਰੇਮੀਆਂ! ਹੁਣ ਅਸੀਂ ਕੀ ਕਰੀਏ?"

ਕਹਿੰਦਾ, "ਮਹਾਰਾਜ! ਤੁਸੀਂ ਸ਼ਕਤੀ ਨਾਲ ਰੋਕ ਦਿੱਤਾ।" ਕਿਉਂਕਿ ਫੇਰ ਸੰਤਾਂ ਦੇ ਉਤੇ ਸ਼ੱਕ ਕਰ ਲੈਂਦੀ ਹੈ ਦੁਨੀਆਂ।

ਉਹ ਕਹਿੰਦੇ, "ਨਹੀਂ! ਸ਼ਕਤੀ ਨਾਲ ਨਹੀਂ ਰੋਕਿਆ, ਆਇਆ ਹੀ ਨਹੀਂ ਕੋਈ।" ਸੋ ਉਸ ਵੇਲੇ ਕਹਿਣ ਲੱਗੇ ਕਿ ਤੂੰ ਖਾਲੀ ਕਿਉਂ ਜਾਣਾ ਹੈ, ਸਾਡਾ ਜੋੜਾ ਲੈ ਜਾ।

ਜੋੜਾ ਉਸ ਨੇ ਲੈ ਲਿਆ। ਉਹ ਵੀ ਬਦਾਯੂੰ ਦੇ ਰਹਿਣ ਵਾਲਾ ਸੀ ਤੇ ਕਾਫਲੇ ਦੇ ਨਾਲ ਜਾ ਮਿਲਿਆ। ਕਾਫਲੇ ਵਿਚ ਜਾ ਕੇ ਗੱਲ ਬਾਤ ਚੱਲੀ ਤੇ ਅਮੀਰ ਖੁਸਰੋ ਨੂੰ ਪਤਾ ਲੱਗਿਆ ਕਿ ਜੋੜਾ! ਮੇਰੇ ਮੁਰਸ਼ਦ ਦਾ ਜੋੜਾ!! ਲੈ ਲਿਆ ਉਸ ਤੋਂ, ਪਹਿਲਾਂ ਸੀਸ ਤੇ ਰੱਖਿਆ, ਫੇਰ ਨੇਤਰਾਂ ਤੇ ਲਾਇਆ, ਫੇਰ ਛਾਤੀ ਨਾਲ ਲਾਇਆ, ਘੁਟਿਆ ਉਸ ਨੂੰ।

ਕਹਿਣ ਲੱਗੇ, "ਪ੍ਰੇਮੀਆਂ! ਵੇਚਣਾ ਹੈ?"

ਕਹਿੰਦਾ, "ਮੈਂ ਦੇਖਿਆ ਹੈ ਕਿ ਤੁਹਾਨੂੰ ਇਸ ਜੋੜੇ ਨਾਲ ਬੜਾ ਪਿਆਰ ਹੈ, ਲੈ ਲਓ।"

ਕਹਿੰਦੇ, "ਇਹ ਜੋੜਾ ਮਾਮੂਲੀ ਨਹੀਂ ਹੈ। ਇਸ ਦੇ ਵਿਚ ਤਾਂ ਬੇਅੰਤ ਬਰਕਤਾਂ ਨੇ; ਫੇਰ ਨਾ ਕਹੀਂ ਕਿ ਤੇਰੇ ਨਾਲ ਧੋਖਾ ਹੋ ਗਿਆ।" ਫੇਰ ਵੀ ਸਮਝ 'ਚ ਨਾ ਆਈ ਗੱਲ।

ਕਹਿਣ ਲੱਗਿਆ, "ਤੁਸੀਂ ਦਿਓ ਜਿੰਨੇ ਪੈਸੇ ਦਿੰਦੇ ਹੋ।"

ਕਹਿੰਦੇ, "ਆਹ ਮੇਰੀ ਸਾਰੀ ਜਿੰਦਗੀ ਦੀ ਕਮਾਈ - ਦੋ ਸੌ ਊਠ, ਇਹ ਸਾਰੇ ਹੀ ਲੈ ਲੈ ਤੇ ਮੈਨੂੰ ਜੋੜਾ ਦੇ ਦੇ।"

ਸਾਰਾ ਕਾਫਲਾ ਉਸ ਦੇ ਹਵਾਲੇ ਕਰਕੇ, ਜੋੜਾ ਲੈ ਲਿਆ ਤੇ ਸੀਸ ਤੇ ਰੱਖ ਕੇ ਵਾਪਸ ਆ ਗਏ।

ਨਿਜ਼ਾਮੁਦੀਨ ਔਲੀਆ ਨੇ ਪੁਛਿਆ, "ਖੁਸਰੋ! ਤੂੰ ਮੁੜ ਆਇਆਂ?"

ਕਹਿੰਦਾ, "ਔਲੀਆ! ਮੈਂ ਜਾ ਨਹੀਂ ਸੀ ਸਕਦਾ। ਆਪ ਨੇ ਮੇਰੇ ਤੇ ਬੜੀ ਭਾਰੀ ਕਿਰਪਾ ਕੀਤੀ ਕਿ ਜੋੜਾ ਭੇਜ ਕੇ ਮੈਨੂੰ ਬੁਲਾ ਲਿਆ।"

ਸੋ ਆਪ ਉਥੇ ਰਹਿੰਦੇ ਰਹੇ ਤੇ ਰਹਿੰਦੇ ਰਹਿੰਦੇ ਉਚੀ ਅਵਸਥਾ ਵਿਚ ਚਲੇ ਗਏ। ਸੰਤਾਂ ਪਾਸ ਰਹਿੰਦੇ ਤਾਂ ਬੇਅੰਤ ਨੇ ਪਰ ਕੋਈ ਕੋਈ ਹੈ ਜਿਹੜਾ ਉਚਾ ਲੰਘ ਜਾਂਦਾ ਹੈ, ਬਾਕੀ ਤਾਂ ਥੱਲੇ ਰਹਿ ਜਾਂਦੇ ਨੇ। ਸੋ ਇਕ ਸਕਿੰਟ ਵਾਸਤੇ ਵੀ ਆਪ ਜੁਦਾ ਨਹੀਂ ਹੁੰਦੇ। ਉਸ ਤਰ੍ਹਾਂ ਦੇ ਹੀ ਬੱਤੀ ਮੁਰੀਦ ਸੀ ਉਨ੍ਹਾਂ ਕੋਲ। ਉਨ੍ਹਾਂ ਨੇ ਸੋਚਿਆ, ਇਨ੍ਹਾਂ ਤੇ ਕਸਵੱਟੀ ਲਾ ਕੇ ਦੇਖੀਏ ਕਿ ਨਿਤਰਦਾ ਕਿਹੜਾ ਹੈ। ਅੱਜ ਦਿੱਲੀ ਸ਼ਹਿਰ ਵੱਲ ਨੂੰ ਚਲ ਪਏ, ਨਾਲ ਹੀ ਬੱਤੀ ਮੁਰੀਦ ਨੇ। ਵੇਸ਼ਵਾਵਾਂ ਦੇ ਬਜ਼ਾਰ ਵਿਚ ਚਲੇ ਗਏ। ਇਕ ਵੇਸ਼ਵਾ ਦਾ ਖੁੱਲ੍ਹਾ ਦਰਵਾਜ਼ਾ ਦੇਖ ਕੇ ਔਲੀਆ ਉਤੇ ਚੜ੍ਹ ਗਏ ਤੇ ਮੁਰੀਦਾਂ ਨੂੰ ਹੇਠਾਂ ਖੜ੍ਹਾਅ ਦਿੱਤਾ। ਓਧਰ ਜਦੋਂ ਉਸ ਨੇ ਦੇਖਿਆ ਕਿ ਮੇਰੇ ਘਰ ਵਿਚ ਔਲੀਆ ਆ ਗਿਆ ਤਾਂ ਉਹ ਨਮਸ਼ਕਾਰਾਂ ਕਰਦੀ ਹੈ। ਦ੍ਰਿਸ਼ਟੀ ਕਰਨ ਦੀ ਦੇਰ ਸੀ; ਸਾਰੇ ਪਾਪ ਝਾੜ ਦਿੱਤੇ, ਸ਼ੁਧ ਕਰ ਦਿੱਤਾ ਹਿਰਦਾ।

ਹੱਥ ਜੋੜ ਕੇ ਬੇਨਤੀ ਕਰਦੀ ਹੈ ਕਿ ਸੇਵਾ ਦਸੋ ਮਹਾਰਾਜ! ਤੁਸੀਂ ਏਸ ਮੰਦੇ ਘਰ ਵਿਚ ਆ ਗਏ, ਜਿਥੇ ਨਰਕ ਹੀ ਨਰਕ ਹੈ ਨਿਰਾ।

ਕਹਿੰਦੇ, "ਬੀਬੀ! ਤੇਰੇ ਤੱਕ ਕੰਮ ਹੈ ਸਾਨੂੰ। ਆਹ ਜਿਹੜੇ ਮੁਰੀਦ ਨੇ, ਇਨ੍ਹਾਂ ਨੂੰ ਨਠਾਉਣ ਦਾ ਕੋਈ ਹੀਲਾ ਕਰ। ਦੌੜਾਅ ਦੇ ਇਨ੍ਹਾਂ ਨੂੰ, ਇਹ ਇਥੇ ਨਾ ਰਹਿਣ।"

ਕਹਿੰਦੀ, "ਲਓ ਮਹਾਰਾਜ! ਇਹ ਤਾਂ ਮਾਮੂਲੀ ਗੱਲ ਹੈ।"

ਉਸ ਵੇਲੇ ਸਾਂਗ ਰਚ ਲਿਆ। ਸ਼ਰਾਬ ਲੈ ਆਂਦੀ, ਕਬਾਬ ਲੈ ਆਂਦਾ।

ਉਨ੍ਹਾਂ ਨੂੰ ਏਸ ਤਰ੍ਹਾਂ ਜ਼ਾਹਿਰ ਹੋਇਆ ਕਿ ਔਲੀਆ ਵਾਸਤੇ ਜਾ ਰਹੀ ਹੈ ਸ਼ਰਾਬ। ਫੇਰ ਲੈ ਆਂਦੀ ਬੋਤਲ। ਨਾਲੇ ਗੱਲਾਂ ਕਰੀ ਜਾਂਦੇ ਨੇ ਕਿ ਇਕ ਤਾਂ ਪੀ ਲਈ ਉਨ੍ਹਾਂ ਨੇ, ਹੁਣ ਦੂਜੀ ਪੀਣ ਲੱਗੇ ਨੇ। ਅੱਧੀ ਰਾਤ ਤੱਕ ਵੀਹ ਚਲੇ ਗਏ, ਬਾਰਾਂ ਰਹਿ ਗਏ। ਉਸ ਤੋਂ ਬਾਅਦ ਫੇਰ ਸੋਚਦੇ ਰਹੇ, ਉਹ ਵੀ ਝੜ ਗਏ। ਅਖੀਰ ਦੋ ਰਹਿ ਗਏ।

ਜਿਹੜਾ ਦੂਜਾ ਸੀ, ਉਹ ਚਾਰ ਵਜੇ ਕਹਿਣ ਲੱਗਿਆ, "ਖੁਸਰੋ! ਇਹ ਤਾਂ ਔਲੀਆ ਗਿਰ ਗਿਆ, ਇਸ ਦੇ ਮਗਰ ਕੀ ਲਗਣਾ ਹੈ। ਵੇਸ਼ਵਾ ਦੇ ਰਾਤ ਕੱਟੀ ਹੈ ਇਸ ਨੇ। ਚੱਲ ਚਲੀਏ।"

ਉਹ ਕਹਿੰਦਾ, "ਮੈਂ ਤਾਂ ਨਹੀਂ ਜਾਣਾ।"

ਦੂਸਰਾ ਚਲਿਆ ਗਿਆ ਤੇ ਇਹ ਇਕੱਲਾ ਰਹਿ ਗਿਆ।

ਉਹ ਬੀਬੀ ਕਹਿਣ ਲੱਗੀ, "ਮਹਾਰਾਜ! ਇਕ ਰਹਿ ਗਿਆ, ਉਹ ਨਹੀਂ ਜਾਂਦਾ। ਬਾਕੀ ਤਾਂ ਸਭ ਚਲੇ ਗਏ।"

ਕਹਿਣ ਲੱਗੇ, "ਉਸ ਨੂੰ ਵੀ ਭੇਜੋ, ਕੁਟਾਈ ਕਰੋ ਓਸ ਦੀ।"

ਡੰਡੇ ਲੈ ਕੇ ਕੁੱਟਣ ਲੱਗ ਗਏ। ਉਹ ਫੇਰ ਵੀ ਨਾ ਜਾਵੇ। ਉਥੇ ਹੀ ਲੰਮਾ ਪੈ ਗਿਆ, ਕਹਿੰਦਾ, "ਮਾਰ ਦਿਓ ਭਾਵੇਂ, ਮੈਂ ਇਥੋਂ ਨਹੀਂ ਜਾਣਾ।"

ਔਲੀਆ ਕਹਿੰਦੇ, "ਘੜੀਸ ਕੇ ਸੁੱਟ ਆਓ ਉਸ ਨੂੰ।"

ਬਜ਼ਾਰ ਵਿਚ ਘੜੀਸ ਕੇ ਦੂਰ ਤੱਕ ਸੁੱਟ ਆਏ। ਜ਼ਖਮ ਹੋ ਗਏ ਸਰੀਰ ਦੇ ਉਤੇ। ਉਹ ਫੇਰ ਤੁਰ ਕੇ ਆ ਗਿਆ। ਉਹ ਫੇਰ ਘੜੀਸ ਕੇ ਸੁੱਟ ਆਉਂਦੇ ਨੇ, ਫੇਰ ਆ ਜਾਂਦਾ ਹੈ, ਫੇਰ ਘੜੀਸ ਕੇ ਸੁੱਟ ਆਉਂਦੇ ਨੇ।

ਅਖੀਰ ਆ ਕੇ ਕਹਿਣ ਲੱਗੇ, ਮਹਾਰਾਜ! ਉਹ ਨਹੀਂ ਜਾਂਦਾ, ਬਥੇਰਾ ਘੜੀਸ-ਘੜੀਸ ਅਸੀਂ ਸੁੱਟ ਕੇ ਆਉਂਦੇ ਹਾਂ।"

ਏਨੇ ਨੂੰ ਔਲੀਆ ਬਾਹਰ ਨਿਕਲ ਆਏ। ਕਹਿੰਦੇ, "ਓ ਖੁਸਰੋ! ਤੂੰ ਕਿਉਂ ਨਹੀਂ ਜਾਂਦਾ? ਜਿਥੇ ਸਾਰੇ ਚਲੇ ਗਏ, ਤੂੰ ਕਿਉਂ ਨਹੀਂ ਗਿਆ?"

ਕਹਿੰਦਾ, "ਔਲੀਆ! ਜਿਨ੍ਹਾਂ ਦਾ ਕੋਈ ਥਾਂ ਸੀ ਉਹ ਚਲੇ ਗਏ। ਉਨ੍ਹਾਂ ਨੂੰ ਕੋਈ ਠਾਹਰ ਸੀ, ਆਪਣੀ ਠਾਹਰ ਵਿਚ ਚਲੇ ਗਏ ਤੇ ਮੇਰੀ ਤਾਂ ਸੰਸਾਰ ਵਿਚ ਤੇਰੇ ਚਰਨਾਂ ਤੋਂ ਬਗੈਰ ਕੋਈ ਠਾਹਰ ਨਹੀਂ ਹੈ, ਸੋ ਮੈਂ ਕਿਥੇ ਜਾਵਾਂ?"

ਉਸ ਵੇਲੇ ਔਲੀਆ ਵਜਦ ਵਿਚ ਆ ਗਿਆ। ਰੂਹਾਨੀ ਕਾਂਗ ਉਠ ਖੜ੍ਹੀ, ਬੁੱਕਲ ਵਿਚ ਲੈ ਲਿਆ, ਪੂਰਾ ਕਰ ਦਿੱਤਾ ਉਸੇ ਵੇਲੇ।

ਸੋ ਇਸੇ ਤਰ੍ਹਾਂ ਭਾਈ ਲਹਿਣਾ ਜੀ ਬੇਨਤੀਆਂ ਕਰਦੇ ਨੇ ਕਿ ਸੱਚੇ ਪਾਤਿਸ਼ਾਹ! ਜਿਨ੍ਹਾਂ ਦੀਆਂ ਥਾਵਾਂ ਸਨ ਉਹ ਤਾਂ ਚਲੇ ਗਏ।

***ਕਹਿਤ ਭਯੋ ਗੁਰ ਠਹੁਰ ਨ ਕੋਈ॥*** ***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193***

ਮੇਰੀ ਤਾਂ ਠਹੁਰ ਹੀ ਕੋਈ ਨਹੀਂ ਹੈ -

***ਕਿਤ ਕੋ ਜਾਹੁੰ ਸ਼ਰਨ ਪ੍ਰਭ ਤੋਹੀ॥*** ***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193***

ਮੈਂ ਹੁਣ ਤੁਹਾਡੀ ਸ਼ਰਨ ਆਇਆ ਹਾਂ ਤੇ ਹੁਣ ਮੈਂ ਜਾਵਾਂ ਕਿਥੇ?

ਕਹਿੰਦੇ, "ਜਾਂਦਾ ਹੈਂ ਕਿ ਨਹੀਂ?"

ਕਹਿੰਦਾ, "ਨਹੀਂ ਮਹਾਰਾਜ! ਮੇਰਾ ਠਹੁਰ ਹੀ ਨਹੀਂ ਕੋਈ, ਮੈਂ ਜਾਵਾਂ ਕਿਥੇ ਦੱਸੋ।"

*ਸੁਨਤ ਕਹਯੋ ਗੁਰ ਜੇ ਨਹਿਂ ਜਾਵਹੁ॥*
*ਤਬ ਬਿਲੰਭ ਬਿਨ ਮੁਰਦਹਿ ਖਾਵਹੁ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193*

ਕਹਿੰਦੇ, ਲਹਿਣਿਆ! ਟਿਕਾਣਾ ਤੈਨੂੰ ਵੀ ਨਹੀਂ ਲੱਭਦਾ ਤੇ ਟਿਕਾਣਾ ਮੈਨੂੰ ਵੀ ਨਹੀਂ ਲੱਭ ਰਿਹਾ। ਇਸ ਮਾਮਲੇ ਵਿਚ ਆਪਾਂ ਦੋਏ ਇਕੋ ਜਿਹੇ ਹਾਂ।" ਇਸ ਤਰ੍ਹਾਂ ਫੁਰਮਾਉਂਦੇ ਨੇ -

*ਧਾਰਨਾ - ਮੈਨੂੰ ਦਿਸਦਾ ਟਿਕਾਣਾ ਨਾ,*
*ਜਿਥੇ ਆਪਣੀ ਜੋਤ ਟਿਕਾਵਾਂ -2, 4.*

ਸੋ ਤਿੰਨ ਰਹਿ ਗਏ ਸਾਧ ਸੰਗਤ ਜੀ! ਸਰੀਰ ਇਕ ਚਾਹੀਦਾ ਹੈ ਤਿੰਨਾਂ ਵਿਚੋਂ ਤੇ ਉਹ ਸਰੀਰ ਚਾਹੀਦਾ ਹੈ ਜਿਥੇ ਗੁਰੂ ਨਾਨਕ ਮਹਾਰਾਜ ਜੀ ਦੀ ਜੋਤ ਟਿਕ ਜਾਵੇ। ਸੋ ਉਸ ਵੇਲੇ ਆਪ ਨੇ ਕਿਹਾ ਕਿ ਜੇ ਨਹੀਂ ਜਾਣਾ ਤਾਂ ਔਹ ਦੇਖੋ ਸਾਹਮਣੇ ਮੁਰਦਾ ਪਿਆ ਹੈ, ਉਹ ਖਾਓ। ਬੜਾ ਔਖਾ ਹੈ ਸਾਧ ਸੰਗਤ ਜੀ! ਕਹਾਣੀ ਸੁਣਨੀ ਸੁਖਾਲੀ ਹੈ ਤੇ ਗੱਲ ਬਹੁਤ ਔਖੀ ਹੈ।

*ਧਾਰਨਾ - ਪਰਚਾ ਪੈ ਗਿਆ ਗੁਰਾਂ ਵਲੋਂ ਔਖਾ,*
*ਤਨ ਮਨ ਡੋਲਣ ਲੱਗਿਆ -2, 2.*
*ਮੇਰੇ ਪਿਆਰੇ, ਤਨ ਮਨ ਡੋਲਣ ਲੱਗਿਆ -2, 2.*
*ਪਰਚਾ ਪੈ ਗਿਆ ਗੁਰਾਂ ਵਲੋਂ ਔਖਾ,......-2.*

*ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥*
*ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥* *ਪੰਨਾ - 1366*

ਇਮਤਿਹਾਨ ਆ ਗਿਆ। ਮਰਜੀਵੜਾ ਪਾਸ ਹੁੰਦਾ ਹੈ, ਦੂਜਾ ਨਹੀਂ ਪਾਸ ਹੋਇਆ ਕਰਦਾ। ਜਿੰਨਾਂ ਵੱਡਾ ਮੁਰਸ਼ਦ ਹੋਇਆ ਕਰਦਾ ਹੈ, ਓਨਾਂ ਵੱਡਾ ਹੀ ਪਰਚਾ ਹੋਇਆ ਕਰਦਾ ਹੈ।

ਸੋ ਬਾਬਾ ਫਰੀਦ ਜੀ ਨੇ ਬਾਰਾਂ ਸਾਲ ਪਹਿਲਾਂ ਤਪ ਕਰਿਆ, ਰਿਧੀਆਂ ਸਿਧੀਆਂ ਆ ਗਈਆਂ, ਸ਼ਕਤੀਆਂ ਆ ਗਈਆਂ। ਮਾਂ ਕੋਲ ਵਾਪਸ ਆ ਰਹੇ ਨੇ। ਰਸਤੇ ਵਿਚ ਇਕ ਬੀਬੀ ਮਿਲੀ। ਉਸ ਨੇ ਦੱਸ ਦਿੱਤਾ ਕਿ ਫਰੀਦਾ! ਇਹ ਚਿੜੀਆਂ ਨਹੀਂ ਕਿ ਮਾਰ ਕੇ ਜੀਉਂਦੀਆਂ ਕਰ ਦਏਂਗਾ। ਜੰਗਲ ਵਿਚ ਚਿੜੀਆਂ ਮਾਰੀਆਂ ਸੀ ਤੇ ਜੀਉਂਦੀਆਂ ਕੀਤੀਆਂ ਸੀ। ਸੋਚਿਆ ਕਿ ਇਹ ਲੜਕੀ ਤਾਂ ਘਰ ਵਿਚ ਰਹਿੰਦੀ ਹੋਈ ਮੈਥੋਂ ਵੱਧ ਸ਼ਕਤੀ ਰੱਖਦੀ ਹੈ।

ਕਹਿੰਦੇ, "ਬੀਬਾ! ਪਾਣੀ ਪਿਲਾ।"

ਕਹਿੰਦੀ, "ਦਰਵੇਸ! ਠਹਿਰ! ਹੋਰ ਜਿਹੜੇ ਆਉਂਦੇ ਨੇ, ਉਨ੍ਹਾਂ ਨੂੰ ਪਾਣੀ ਪਿਲਾਈ ਜਾਂਦੀ ਹੈ।

ਪਿਛੋਂ ਪੁਛਿਆ, "ਬੀਬਾ! ਮੈਨੂੰ ਪਾਣੀ ਕਿਉਂ ਨਹੀਂ ਸੀ ਪਿਲਾਉਂਦੀ?"

ਕਹਿੰਦੀ, "ਦਰਵੇਸ! ਤੇਰੇ ਕੋਲ ਅੱਖ ਨਹੀਂ? ਤੂੰ ਦੇਖ ਲੈਂਦਾ ਕਿ ਮੈਂ ਕੀ ਕਰਦੀ ਸੀ?"

ਕਹਿੰਦਾ, "ਹੈਂ! ਤੂੰ ਕੁਝ ਕਹਿ ਰਹੀ ਸੀ।"

ਕਹਿੰਦੀ, "ਹਾਂ, ਅੱਖ ਹੈ ਤੇਰੇ ਕੋਲ?"

ਕਹਿੰਦਾ, "ਨਾ, ਇਹ ਅੱਖ ਮੇਰੇ ਕੋਲ ਨਹੀਂ ਹੈ।"

ਕਹਿੰਦੀ, "ਮੇਰੀ ਭੈਣ ਦੇ ਘਰ ਨੂੰ ਅੱਗ ਲੱਗ ਗਈ ਸੀ, ਇਥੋਂ ਅੱਠ ਦਸ ਮੀਲ ਦੇ ਉਤੇ ਹੈ ਤੇ ਮੈਂ ਇਹ ਪਾਣੀ ਡੋਲ੍ਹ ਕੇ ਉਸ ਦੇ ਘਰ ਦੀ ਅੱਗ ਬੁਝਾਅ ਰਹੀ ਸੀ। ਜਾਹ! ਪਤਾ ਕਰ ਆ।"

ਪਤਾ ਕਰ ਆਇਆ ਤੇ ਫੇਰ ਮੁੜ ਕੇ ਆ ਗਿਆ।

ਕਹਿੰਦਾ, "ਬੀਬਾ! ਐਡੀ ਸ਼ਕਤੀ ਘਰ ਵਿਚ ਰਹਿੰਦੇ ਹੋਏ?"

ਕਹਿੰਦੀ, "ਬਾਬਾ! ਸਾਡਾ ਤ੍ਰੀਮਤਾਂ ਦਾ ਜੋ ਰੱਬ ਹੈ, ਉਹ ਸਾਡਾ ਪਤੀ ਹੋਇਆ ਕਰਦਾ ਹੈ। ਉਸ ਨੂੰ ਮੈਂ ਪਰਮੇਸ਼ਰ ਰੂਪ ਮੰਨਦੀ ਹਾਂ, ਉਸ ਦੀ ਸੇਵਾ ਕਰਦੀ ਹਾਂ। ਉਸ ਦੇ ਵਿਚੋਂ ਹੀ ਆਹ ਤੁਛ ਜਿਹੀਆਂ ਸ਼ਕਤੀਆਂ ਪ੍ਰਾਪਤ ਹੋਈਆਂ ਨੇ। ਤੂੰ ਸਾਧੂ ਹੈਂ, ਬਾਰਾਂ ਸਾਲ ਲਾ ਕੇ ਆਇਆ ਹੈਂ, ਤੈਨੂੰ ਵੀ ਕੁਝ ਪ੍ਰਾਪਤ ਹੋਇਆ?"

ਹੈਰਾਨ ਹੋ ਗਿਆ। ਮੁੜ ਕੇ ਫੇਰ ਚਲਿਆ ਗਿਆ, ਜਾ ਕੇ ਫੇਰ ਘੋਰ ਤਪਸਿਆ ਕਰੀ।

***ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ॥***
***ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ॥***
***ਕਾਗਾ ਕਰੰਗ ਢਢੋਲਿਆ ਸਗਲਾ ਖਾਇਆ ਮਾਸੁ॥***
***ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥*** ***ਪੰਨਾ - 1382***

ਐਸੀ ਅਵਸਥਾ ਹੋ ਗਈ, ਮੁਰਦਿਆਂ ਵਾਂਗ ਬਣ ਗਏ। ਆਵਾਜ਼ ਆਈ ਕਿ -

***ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥***
***ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥*** ***ਪੰਨਾ - 1378***

ਫਰੀਦਾ ਜਿਸਨੂੰ ਟੋਲ੍ਹਦਾ ਹੈਂ ਉਹ ਤਾਂ ਤੇਰੇ ਅੰਦਰ ਵਸਦਾ ਹੈ। ਮੁਰਸ਼ਦ-ਏ-ਕਾਮਲ ਦੀ ਸ਼ਰਨ ਵਿਚ ਜਾਹ, ਟੋਲ੍ਹ ਲੈ ਕੋਈ ਪੂਰਾ ਬਖਸ਼ਿਆ ਹੋਇਆ, ਮਿਲਿਆ ਹੋਇਆ, ਉਹ ਤੈਨੂੰ ਮਿਲਾ ਦਏਗਾ। ਜੰਗਲਾਂ ਵਿਚੋਂ ਰੱਬ ਨਹੀਂ ਮਿਲਦਾ, ਰੱਬ ਤੇਰੇ ਅੰਦਰ ਹੈ, ਤੇਰੀ ਅੱਖ ਬੰਦ ਹੋਈ ਹੋਈ ਹੈ, ਉਹ ਅੱਖ ਖੁੱਲ੍ਹਾਅ ਲੈ, ਖੁੱਲ੍ਹ ਜਾਂਦੀ ਹੈ ਮਹਾਂਪੁਰਸ਼ਾਂ ਨਾਲ, ਫੇਰ ਤੈਨੂੰ ਰੱਬ ਹਰ ਥਾਂ ਤੇ ਨਜ਼ਰ ਆਏਗਾ। ਬਖਤਿਆਰ ਕਾਕੀ ਕੋਲ ਚਲਿਆ ਗਿਆ, ਉਥੇ ਜਾ ਕੇ ਉਨ੍ਹਾਂ ਨੂੰ ਮੁਰਸ਼ਦ ਧਾਰਨ ਕਰਿਆ। ਚੌਦਾਂ ਸਾਲ ਸੇਵਾ ਕਰਦੇ ਨੂੰ ਲੰਘ ਗਏ। ਪਹਿਲੇ ਦਿਨ ਬਚਨ ਹੋਏ ਸੀ। ਸ਼ਕਤੀਆਂ ਦਿਖਾਈਆਂ, ਮੁਰਸ਼ਦ ਨੇ ਗਿਣਿਆ ਨਾ ਕਿ ਐਵੇਂ ਹੀ ਕੋਈ ਫੋਕਾ ਬੰਦਾ ਆ ਗਿਆ। ਚੌਦਾਂ ਸਾਲ ਲੱਗੇ, ਮੁਰਸ਼ਦ ਦੁਬਾਰਾ ਨਹੀਂ ਸੀ ਬੋਲਿਆ, ਪਰ ਸਾਰਾ ਹੀ ਪਤਾ ਹੁੰਦਾ ਹੈ ਸੰਤਾਂ ਨੂੰ ਕਿ ਕਿਹੜਾ ਸੇਵਾ ਕਰਦਾ ਹੈ, ਕੌਣ ਨਾਮ ਜਪਦਾ ਹੈ, ਕਿਹੜਾ ਲਗਨ ਵਿਚ ਹੈ, ਕਿਹੜਾ ਲਗਨ ਤੋਂ ਬਾਹਰ ਹੈ, ਕਿਹੜਾ ਦਿਖਾਵੇ ਵਿਚ ਹੈ। ਸਭ ਜਾਣਦੇ ਸਨ। ਅੰਦਰ ਕਦਰ ਸੀ ਕਿ ਜੇ ਕੋਈ ਹੈ ਇਸ ਡੇਰੇ ਦੇ ਅੰਦਰ, ਏਸ ਤਕੀਏ ਦੇ ਅੰਦਰ ਤਾਂ ਕੇਵਲ ਫਰੀਦ ਹੈ ਤੇ ਅੱਜ ਉਸ ਦੀ ਕਮਾਈ ਘਾਲ ਜਿਹੜੀ ਸੀ, ਉਹ ਸਿਰੇ ਲੱਗ ਗਈ ਤੇ ਪਰਚਾ ਪਾ ਦਿੱਤਾ। ਰਾਤ ਨੂੰ ਐਨੀ ਜ਼ੋਰ ਦਾ ਮੀਂਹ ਵਰਸਿਆ, ਐਨਾ ਝਾਂਜਾ ਚਲਿਆ, ਝੱਖੜ ਚਲਿਆ ਕਿ ਅੰਦਰ ਛਰਾਟੇ ਆਉਣ ਤੇ ਜਿਥੇ ਅੱਗ ਦੱਬੀ ਹੋਈ ਸੀ, ਓਸ ਟੋਏ ਵਿਚ ਵੀ ਪਾਣੀ ਜਮ੍ਹਾਂ ਹੋ ਗਿਆ।

ਫਰੀਦ ਆਪਣੇ ਨੇਮ ਅਨੁਸਾਰ ਉਠਿਆ ਤੇ ਮੁਰਸ਼ਦ ਦੇ ਇਸ਼ਨਾਨ ਵਾਸਤੇ ਪਾਣੀ ਗਰਮ ਕਰਨ ਲਈ ਜਦੋਂ ਉਥੇ ਗਿਆ ਤਾਂ ਹੈਰਾਨ ਹੋ ਗਿਆ ਕਿ ਟੋਏ ਵਿਚ ਤਾਂ ਪਾਣੀ ਭਰਿਆ ਹੋਇਆ ਹੈ ਤੇ ਅੱਗ ਬੁਝ ਚੁੱਕੀ ਹੈ ਸਾਰੀ। ਸੋ ਬਹੁਤ ਅਫਸੋਸ ਵਿਚ ਆ ਗਿਆ ਤੇ ਸੋਚਿਆ ਕਿ ਮੇਰੀ ਚੌਦਾਂ ਸਾਲ ਦੀ ਇਹ ਮਿਹਨਤ, ਬਾਰਾਂ ਸਾਲਾਂ ਦਾ ਪਹਿਲਾ ਤਪ ਤੇ ਬਾਰਾਂ ਸਾਲਾਂ ਦਾ ਦੂਸਰਾ ਤਪ, ਜੇ ਅੱਜ ਮੈਂ ਫੇਲ੍ਹ ਹੋ ਗਿਆ ਤਾਂ ਅਠੱਤੀ ਸਾਲ ਗਏ ਮੇਰੇ। ਬਹੁਤ ਸੋਚਾਂ ਸੋਚਦਾ ਹੈ। ਅਖੀਰ ਖਿਆਲ ਆਇਆ ਕਿ ਸ਼ਹਿਰ ਵਿਚ ਜਾਵਾਂ, ਨਾਲ ਹੀ ਸੋਚਿਆ ਕਿ ਚਿੱਕੜ ਬਹੁਤ ਹੈ, ਭਿੱਜ ਜਾਵਾਂਗਾ ਪਰ ਨਾਲ ਦੀ ਨਾਲ ਕਿਹਾ -

***ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ॥***
***ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ॥*** ***ਪੰਨਾ - 1379***

ਏਸ ਤਰ੍ਹਾਂ ਦੇ ਨਾਲ ਵਿਚਾਰ ਕਰਦਾ ਹੈ -

*ਧਾਰਨਾ - ਜੇ ਚਲਦਾਂ ਤਾਂ ਭਿੱਜਦੀ ਹੈ ਕੰਬਲੀ,*
*ਜੇ ਚਲਦਾਂ, ਜੇ ਚਲਦਾਂ ਤਾਂ ਭਿੱਜਦੀ ਹੈ ਕੰਬਲੀ,*
*ਰਹਿੰਦਾਂ ਨੇਹੁੰ ਟੁਟਦਾ ਮੇਰਾ, ਮੇਰਾ,*
*ਰਹਿੰਦਾਂ ਨੇਹੁੰ ਟੁਟਦਾ, ਜੇ ਚਲਦਾਂ -2, 2.*
*ਜੇ ਚਲਦਾਂ ਤਾਂ ਭਿਜਦੀ ਹੈ ਕੰਬਲੀ,... 2*

ਸਮੱਸਿਆ ਹੋ ਗਈ, ਮੀਂਹ ਪੈ ਰਿਹਾ ਹੈ, ਸਰਦੀ ਦਾ ਮਹੀਨਾ ਹੈ, ਹੱਥ ਬਾਹਰ ਨਹੀਂ ਨਿਕਲਦਾ। ਚਿੱਕੜ ਹੀ ਚਿੱਕੜ ਹੋਇਆ ਪਿਆ ਹੈ। ਹੁਣ ਜੇ ਇਸ਼ਨਾਨ ਨਹੀਂ ਕਰਾਉਂਦਾ ਤਾਂ ਚੌਦਾਂ ਸਾਲ ਦਾ ਨੇਮ ਟੁੱਟ ਜਾਂਦਾ ਹੈ। ਉਸ ਵੇਲੇ ਫੈਸਲਾ ਕਰਿਆ ਕਿ ਜੋ ਹੋਣਾ ਹੈ ਹੋ ਜਾਵੇ ਪਰ ਮੇਰਾ ਨੇਹੁੰ ਨਹੀਂ ਟੁਟਣਾ ਚਾਹੀਦਾ -

*ਧਾਰਨਾ - ਮੇਰੀ ਟੁਟੇ ਨਾ ਪ੍ਰੇਮ ਵਾਲੀ ਡੋਰੀ,*
*ਭਿੱਜ ਭਾਵੇਂ ਜਾਵੇ ਕੰਬਲੀ -2, 2.*
*ਮੇਰੇ ਪਿਆਰੇ, ਭਿੱਜ ਭਾਵੇਂ ਜਾਵੇ ਕੰਬਲੀ -2.*
*ਵਾਹਵਾ-ਵਾਹਵਾ, ਭਿੱਜ ਭਾਵੇਂ ਜਾਵੇ ਕੰਬਲੀ -2.*
*ਮੇਰੀ ਟੁਟੇ ਨਾ ਪ੍ਰੇਮ ਵਾਲੀ ਡੋਰੀ,....... -2.*

*ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ॥*
*ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ॥* *ਪੰਨਾ - 1379*

ਕੰਬਲੀ ਲਈ ਉਤੇ, ਭਿੱਜਦੇ ਹੋਏ, ਠੁਰ ਠੁਰ ਕਰਦੇ ਹੋਏ ਆਪ ਅਜਮੇਰ ਸ਼ਰੀਫ ਵੱਲ ਨੂੰ ਜਾ ਰਹੇ ਨੇ। ਬਜਾਰ ਵਿਚ ਫਿਰਦੇ ਨੇ, ਰਾਤ ਦਾ ਇਕ ਵੱਜਿਆ ਹੋਇਆ ਹੈ। ਸਾਰਿਆਂ ਦੇ ਘਰਾਂ ਵਿਚ ਹਨ੍ਹੇਰਾ ਹੈ, ਕੋਈ ਨਹੀਂ ਜਾਗ ਰਿਹਾ, ਮੀਂਹ ਪੈ ਰਿਹਾ ਹੈ। ਛਾਛੜੇ ਦਾ ਮੀਂਹ ਪੈਂਦਾ ਹੈ, ਜ਼ੋਰ ਦੀ ਹਵਾ ਚੱਲ ਰਹੀ ਹੈ।

ਸੋ ਅੱਗੇ ਜਾ ਕੇ ਦੇਖਦੇ ਨੇ ਕਿ ਇਕ ਘਰ ਦੇ ਅੰਦਰੋਂ ਖਿੜਕੀਆਂ ਦੇ ਵਿਚੋਂ ਲੋਅ ਆ ਰਹੀ ਹੈ - ਕਿਸੇ ਦੀਵੇ ਦੀ। ਜੇ ਹਨ੍ਹੇਰਾ ਹੋਵੇ ਤਾਂ ਚਾਹੇ ਇਕ ਦੀਵਾ ਜਲਦਾ ਹੋਵੇ ਤਾਂ ਦੂਰ-ਦੂਰ ਤੱਕ ਦਿਸਣ ਲੱਗ ਜਾਂਦਾ ਹੈ। ਉਥੇ ਜਾ ਕੇ ਦਸਤਕ ਦਿੱਤੀ, ਦਰਵਾਜ਼ਾ ਖੜਕਾਇਆ।

ਆਵਾਜ਼ ਆਈ, "ਕੌਣ?"

ਕਹਿੰਦਾ, "ਮੈਂ ਫਰੀਦ ਹਾਂ, ਮੁਰਸ਼ਦ ਦਾ ਮੁਰੀਦ।"

ਆਵਾਜ਼ ਆਈ, "ਫਰੀਦਾ! ਜਿਸ ਦਰਵਾਜ਼ੇ ਨੂੰ ਤੂੰ ਖੜਕਾਉਂਦਾ ਹੈਂ, ਇਹ ਪੀਰਾਂ ਮੁਰੀਦਾਂ ਦਾ ਦਰਵਾਜ਼ਾ ਨਹੀਂ, ਇਥੇ ਪੀਰਾਂ ਮੁਰੀਦਾਂ ਦਾ ਨਹੀਂ ਕੋਈ ਕੰਮ। ਇਥੋਂ ਤਾਂ ਨਰਕ ਦੇ ਟਿਕਟ ਮਿਲਦੇ ਨੇ।"

*ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥* *ਪੰਨਾ - 642*

ਕਹਿੰਦਾ, "ਬੀਬੀ! ਮੈਂ ਸਮਝਿਆ ਨਹੀਂ।"

ਕਹਿੰਦੀ, "ਫਰੀਦਾ! ਇਹ ਤਾਂ ਵੇਸ਼ਵਾ ਦਾ ਘਰ ਹੈ।"

ਕਹਿੰਦਾ, "ਬੀਬਾ! ਚਾਹੇ ਵੇਸ਼ਵਾ ਦਾ ਘਰ ਹੈ ਪਰ ਮੈਨੂੰ ਅੱਜ ਕੰਮ ਪਿਆ ਹੈ ਤੇਰੇ ਤੱਕ। ਕਿਰਪਾ ਕਰ ਤੇ ਹੇਠਾਂ ਆ ਕੇ ਮੇਰੀ ਬੇਨਤੀ ਸੁਣ।"

ਹੇਠਾਂ ਆ ਗਈ। ਮੁਰਸ਼ਦ ਨੇ ਐਸਾ ਸਖਤ ਕਰ ਦਿੱਤਾ ਆਪਣੀ ਸ਼ਕਤੀ ਦੇ ਨਾਲ ਉਸ ਦਾ ਦਿਲ ਕਿ ਉਹ ਬਹੁਤ ਕੜਕ ਕੇ ਬੋਲਦੀ ਹੈ।

ਕਹਿੰਦੀ, "ਕੀ ਕੰਮ ਹੈ? ਇਥੇ ਆ ਕੇ ਦਰਵਾਜ਼ਾ ਖੜਕਾਇਆ ਹੈ ਮੇਰਾ।"

ਕਹਿਣ ਲੱਗੇ, "ਬੀਬਾ! ਮੇਰੇ ਮੁਰਸ਼ਦ ਦੇ ਇਸ਼ਨਾਨ ਦਾ ਵੇਲਾ ਹੋ ਰਿਹਾ ਹੈ, ਅੱਗ ਬੁਝ ਗਈ ਹੈ ਤੇ ਮੈਨੂੰ ਅੱਗ ਚਾਹੀਦੀ ਹੈ ਛੇਤੀ।"

ਕਹਿੰਦੀ, "ਅੱਗ ਚਾਹੀਦੀ ਹੈ? ਅੱਗ ਕਿਤੇ ਮੁਫਤ ਮਿਲ ਜਾਏਗੀ ਤੈਨੂੰ?"

ਕਹਿੰਦਾ, "ਬੀਬਾ! ਮੈਥੋਂ ਜੋ ਮੰਗਣਾ ਹੈ ਮੰਗ।"

ਉਹ ਕਹਿੰਦੀ, "ਤੈਨੂੰ ਆਪਣੇ ਸਰੀਰ ਦਾ ਅੰਗ ਦੇਣਾ ਪੈਣਾ ਹੈ।"

ਖੁਸ਼ ਹੋ ਗਿਆ ਕਿ ਇਹ ਤਾਂ ਸਸਤਾ ਤੇ ਸੁਖਾਲਾ ਸੌਦਾ ਹੈ। ਜੇ ਸਰੀਰ ਦੇ ਅੰਗ ਦੇ ਬਦਲੇ ਅੱਗ ਮਿਲ ਜਾਵੇ ਤੇ ਮੁਰਸ਼ਦ ਖੁਸ਼ ਹੋ ਜਾਵੇ, ਮੰਨ ਜਾਵੇ ਫੇਰ ਤਾਂ ਇਹ ਸੌਦਾ ਹੀ ਬਹੁਤ ਸਸਤਾ ਹੈ। ਇਉਂ ਪੜ੍ਹ ਲਓ –

*ਧਾਰਨਾ – ਸਿਰ ਦਿਤਿਆਂ ਜੇ ਮੁਰਸ਼ਦ ਮੰਨ ਜਾਏ,*
*ਸਿਰ ਦਿੱਤਿਆਂ,*
*ਸਿਰ ਦਿਤਿਆਂ ਜੇ ਮੁਰਸ਼ਦ ਮੰਨ ਜਾਏ,*
*ਹੱਸ ਕੇ ਸੀਸ ਵਾਰੀਏ, ਪਿਆਰਿਓ,*
*ਪਿਆਰਿਓ, ਹਸ ਕੇ ਸੀਸ ਵਾਰੀਏ,*
*ਸਿਰ ਦਿਤਿਆਂ –2.*

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* *ਪੰਨਾ – 1412*

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *ਪੰਨਾ – 1102*

ਖੁਸ਼ ਹੋ ਗਿਆ ਬਾਬਾ ਫਰੀਦ ਕਿ ਇਹ ਤਾਂ ਬਹੁਤ ਸਸਤਾ ਸੌਦਾ ਹੈ। ਜੇ ਸੀਸ ਵੀ ਮੰਗ ਲਿਆ, ਫੇਰ ਵੀ ਸਸਤਾ ਹੀ ਸੌਦਾ ਹੈ। ਸੀਸ ਮੰਗਦਾ ਹੈ ਨਾ ਮੁਰਸ਼ਦ?

ਵਿਸਾਖੀ ਦਾ ਦੀਵਾਨ ਲੱਗਿਆ ਹੋਇਆ ਹੈ। ਅਚਾਨਕ ਗੁਰੂ ਦਸਮੇਸ਼ ਪਿਤਾ ਸਿਰੀ ਸਾਹਿਬ ਕੱਢ ਕੇ ਤਖਤ ਦੇ ਉਤੇ ਖੜ੍ਹੇ ਹੋ ਗਏ ਤੇ ਆਵਾਜ਼ ਦਿਤੀ – ਇਕ ਸੀਸ ਦੀ ਲੋੜ ਹੈ, ਨਿਤਰੋ ਕੋਈ ਸਿੱਖ। ਨੱਠ-ਨੱਠ ਕੇ ਨਿਕਲਦੇ ਨੇ ਇਕ, ਦੋ, ਤਿੰਨ, ਚਾਰ, ਪੰਜ ਕਿ ਐਨਾ ਸਸਤਾ ਸੌਦਾ? ਸਾਡਾ ਗੁਰੂ ਮੰਨ ਜਾਏਗਾ, ਪ੍ਰਸੰਨ ਹੋ ਜਾਏਗਾ ਸੀਸ ਦਿਤਿਆਂ। ਸੀਸ ਤਾਂ ਅਸੀਂ ਬਹੁਤ ਛੋਟੀ ਜਿਹੀ ਚੀਜ਼ ਤੇ ਹੀ ਦੇਣ ਨੂੰ ਤਿਆਰ ਹਾਂ। ਜੇ ਮੁਰਸ਼ਦ ਮੰਨ ਜਾਵੇ ਤੇ ਮੁਰਸ਼ਦ ਦੇ ਲੇਖੇ ਸਰੀਰ ਲੱਗ ਜਾਵੇ, ਫੇਰ ਕੋਈ ਔਖੀ ਬਾਤ ਨਹੀਂ ਹੁੰਦੀ, ਇਹ ਬਹੁਤ ਸਸਤਾ ਸੌਦਾ ਹੈ। ਸਾਡੇ ਤਾਂ ਏਸ ਤਰ੍ਹਾਂ ਹੈ ਕਿ ਛੋਟੀ ਜਿਹੀ ਚੀਜ਼ ਤੇ ਹੀ ਅਸੀਂ ਸੀਸ ਕੁਰਬਾਨ ਕਰਨ ਨੂੰ ਤਿਆਰ ਹਾਂ। ਏਸ ਤਰ੍ਹਾਂ ਫੁਰਮਾਉਂਦੇ ਨੇ–

*ਧਾਰਨਾ – ਸੀਸ ਵੱਢ ਕੇ ਬਣਾ ਦੇਵਾਂ ਮੂੜ੍ਹਾ,*
*ਗੱਲਾਂ ਜੋ ਸੁਣਾਵੇ ਤੇਰੀਆਂ –2, 2.*
*ਮੇਰੇ ਸਾਹਿਬਾ! ਗੱਲਾਂ ਜੋ ਸੁਣਾਵੇ ਤੇਰੀਆਂ –2, 2.*
*ਸੀਸ ਵੱਢ ਕੇ ਬਣਾ ਦੇਵਾਂ ਮੂੜ੍ਹਾ... –2, 2.*

*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥* *ਪੰਨਾ – 558*

ਪਿਆਰੇ ਦੀਆਂ, ਮੁਰਸ਼ਦ ਦੀਆਂ ਕੋਈ ਗੱਲਾਂ ਸੁਣਾ ਦੇਵੇ ਤਾਂ ਜੀਅ ਕਰਦਾ ਹੈ ਕਿ ਇਸ ਨੂੰ ਸੀਸ ਵੱਢ ਕੇ ਇਸ ਦੇ ਉਤੇ ਬਿਠਾਈਏ। ਸੋ ਏਸ ਤਰ੍ਹਾਂ ਦੇ ਨਾਲ ਬਾਬਾ ਫਰੀਦ ਕਹਿਣ ਲੱਗੇ ਕਿ ਇਹ ਤਾਂ ਬਹੁਤ ਸਸਤਾ ਹੈ ਸੌਦਾ। ਸਰੀਰ ਦਾ ਅੰਗ ਦੇਣਾ ਤਾਂ ਕੋਈ ਵੀ ਔਖੀ ਬਾਤ ਨਹੀਂ, ਕੋਈ ਸਰੀਰ ਦਾ ਅੰਗ ਲੈ ਲਵੇ।

ਕਹਿਣ ਲੱਗੇ, "ਬੀਬਾ! ਆਹ ਸਰੀਰ ਹਾਜ਼ਰ ਹੈ, ਦੱਸ ਸਰੀਰ ਦਾ ਕਿਹੜਾ ਅੰਗ ਚਾਹੀਦਾ ਹੈ?"

ਕਹਿੰਦੀ, "ਫਰੀਦਾ! ਡੇਲਾ ਚਾਹੀਦਾ ਹੈ ਤੇਰੀ ਅੱਖ ਦਾ।"

ਸ਼ੁਕਰ ਕੀਤਾ ਮੁਰਸ਼ਦ ਦਾ ਕਿ ਡੇਲਾ ਦੇਣਾ ਕਿਹੜੀ ਔਖੀ ਗੱਲ ਹੈ। ਅੱਖ ਅੱਗੇ ਕਰ ਦਿੱਤੀ ਤੇ ਕਹਿੰਦੇ, "ਲੈ ਬੀਬੀ! ਕੱਢ ਲੈ।"

ਕਹਿੰਦੀ, "ਨਾ, ਆਪ ਕੱਢ ਕੇ ਦੇਹ।" ਪਲੇਟ ਲੈ ਆਂਦੀ ਜਾ ਕੇ।

ਫਰੀਦ ਨੇ ਉਂਗਲੀਆਂ ਪਾਈਆਂ ਦੋ, ਡੇਲਾ ਕੱਢਿਆ ਤੇ ਹਵਾਲੇ ਕਰ ਦਿੱਤਾ। ਪੱਟੀ ਬੰਨ੍ਹ ਲਈ ਆਪਣੀ ਦਸਤਾਰ ਪਾੜ ਕੇ। ਉਸੇ ਤਰ੍ਹਾਂ ਅੱਗ ਲੈ ਕੇ ਡੇਰੇ ਵਾਪਸ ਪਹੁੰਚਿਆ, ਇਸ਼ਨਾਨ ਕਰਾਇਆ। ਆਪ ਇਸ਼ਨਾਨ ਕਰਿਆ। ਕੋਈ ਬਾਤ ਨਹੀਂ ਕਹੀ ਕਿ ਮਹਾਰਾਜ! ਅੱਜ ਮੈਂ ਅੱਗ ਬਹੁਤ ਔਖਾ ਹੋ ਕੇ ਲਿਆਇਆ ਹਾਂ। ਆਹ ਫਰਕ ਹੈ ਸਾਡਾ ਤੇ ਉਹਨਾਂ ਦਾ। ਅਸੀਂ ਇਕ ਰਾਈ ਕਰਕੇ ਮਣ ਦਸਦੇ ਹਾਂ। ਥੋੜ੍ਹਾ ਜਿਹਾ ਕੰਮ ਕਰਨਾ ਪੈ ਜਾਵੇ, ਸੇਵਾ ਕਰਨੀ ਪੈ ਜਾਵੇ, ਓਹਦਾ ਹੀ ਅਸੀਂ ਰੌਲਾ ਪਾਈ ਜਾਵਾਂਗੇ ਕਿ ਆਹ ਸੇਵਾ ਮੈਂ ਕਰਦਾ ਹਾਂ, ਮੈਂ ਸੇਵਾ ਕਰਦਾ ਥੱਕ ਗਿਆ। ਓ ਭਲੇ ਮਾਣਸੋ! ਸ਼ੁਕਰ ਕਰੋ ਵਾਹਿਗੁਰੂ ਦਾ ਕਿ ਤੁਹਾਨੂੰ ਸੇਵਾ ਦੇ ਦਿਤੀ ਮਹਾਰਾਜ ਜੀ ਨੇ, ਰੋਜ਼ ਸ਼ੁਕਰ ਕਰੋ, ਦਸ ਵਾਰੀ ਮੱਥਾ ਟੇਕੋ ਕਿ ਸੱਚੇ ਪਾਤਿਸ਼ਾਹ! ਇਹ ਸੇਵਾ ਮੈਨੂੰ ਦੇਈ ਰੱਖੀਂ। ਸੇਵਾ ਤਾਂ ਭਾਗਾਂ ਵਾਲਿਆਂ ਨੂੰ ਮਿਲਦੀ ਹੈ, ਹਰ ਬੰਦੇ ਨੂੰ ਸੇਵਾ ਨਹੀਂ ਮਿਲਦੀ –

***ਕਰਿਕੇ ਨੀਚ ਸਦਾਵਣਾ ਤਾ ਪ੍ਰਭੁ ਲੇਖੈ ਅੰਦਰਿ ਪਾਈ॥***

***ਭਾਈ ਗੁਰਦਾਸ ਜੀ ਦੀ ਵਾਰ 1/16***

ਸੇਵਾ ਕਰੋ ਤੇ ਫੇਰ ਕਹੋ ਮੈਂ ਤਾਂ ਕੁਝ ਕਰਿਆ ਹੀ ਨਹੀਂ; ਸੱਚੇ ਦਿਲ ਨਾਲ ਕਹੋ। ਗੁੱਸਾ ਉਸ ਨੂੰ ਆਏਗਾ ਜਿਹੜਾ ਕਹੇਗਾ ਮੈਂ ਸੇਵਾ ਕਰਦਾ ਹਾਂ। ਹੋਰ ਕਿਸੇ ਨੂੰ ਲਾ ਦਿਓ ਤਾਂ ਔਖਾ ਹੋ ਜਾਏਗਾ ਕਿ ਮੇਰੀ ਸੇਵਾ ਉਸ ਨੂੰ ਦੇ ਦਿੱਤੀ। ਉਹ ਲੇਖੇ ਵਿਚ ਨਹੀਂ ਪਿਆ ਕਰਦੀ, ਉਹ ਥਕੇਵਾਂ ਹੋਇਆ ਕਰਦਾ ਹੈ।

ਸੋ ਛੋਟੀ ਛੋਟੀ ਗੱਲ ਨੂੰ ਅਸੀਂ ਬਹੁਤ ਵੱਡੀ ਬਣਾ ਕੇ ਦੱਸਦੇ ਹਾਂ। ਏਧਰ ਅੱਖ ਦਾ ਡੇਲਾ ਦਿੱਤਾ ਹੋਇਆ ਹੈ, ਕਿੰਨੀ ਦਰਦ ਹੁੰਦੀ ਹੋਣੀ ਹੈ, ਕਿੰਨੀ ਤਕਲੀਫ ਹੋਏਗੀ? ਆਪ ਇਸ਼ਨਾਨ ਕਰਿਆ, ਮੁਰਸ਼ਦ ਦਾ ਇਸ਼ਨਾਨ ਕਰਾਇਆ, ਕੋਈ ਗੱਲ ਨਹੀਂ ਕਰੀ ਕਿ ਮਹਾਰਾਜ! ਅੱਜ ਤਾਂ ਅੱਗ ਬੁਝ ਗਈ ਸੀ, ਆਹ ਡੇਲੇ ਦੇ ਬਦਲੇ ਲਿਆਇਆ ਹਾਂ। ਜਾਣਦੇ ਸੀ ਕਿ ਸਭ ਕੁਝ ਜਾਣਦੇ ਨੇ। ਗੋਸ਼ਾ-ਨਸ਼ੀਨ ਹੋ ਕੇ ਬੈਠ ਗਏ, ਕੰਧ ਵੱਲ ਮੂੰਹ ਕਰ ਲਿਆ, ਸਿਮਰਨ ਕਰ ਰਹੇ ਨੇ, ਦਿਨ ਚੜ੍ਹ ਗਿਆ। ਮੁਰਸ਼ਦ ਨੇ ਕਿਹਾ ਕਿ ਫਰੀਦ ਨਹੀਂ ਨਜ਼ਰ ਆ ਰਿਹਾ।

ਕਹਿੰਦੇ, "ਉਹ ਤਾਂ ਬੈਠਾ ਹੈ ਮਹਾਰਾਜ।"

ਕਹਿੰਦੇ, "ਬੁਲਾ ਕੇ ਲਿਆਓ।" ਬੁਲਾ ਕੇ ਲੈ ਆਏ, ਸਾਹਮਣੇ ਆ ਗਏ।

ਮੁਰਸ਼ਦ ਕਹਿੰਦੇ, "ਫਰੀਦਾ! ਅੱਖ ਬੰਨ੍ਹੀ ਹੋਈ ਹੈ?"

ਕਹਿੰਦਾ, "ਮੁਰਸ਼ਦ! ਅੱਖ ਆਈ ਹੋਈ ਹੈ।" ਪੰਜਾਬ ਵਿਚ 'ਆਈ ਹੋਈ' ਅੱਖ ਕਹਿੰਦੇ ਨੇ ਜੇ ਅੱਖ ਦੁਖਦੀ ਹੋਵੇ।

ਕਹਿੰਦੇ, "ਫਰੀਦਾ! ਆਈਆਂ ਅੱਖਾਂ ਨਹੀਂ ਬੰਨ੍ਹੀਦੀਆਂ, ਗਈਆਂ ਬੰਨ੍ਹੀਦੀਆਂ ਨੇ। ਖੋਲ੍ਹ ਦੇ ਪੱਟੀ।"

ਪੱਟੀ ਖੋਲ੍ਹੀ ਤਾਂ ਸਵਾਈ ਅੱਖ। ਉਸੇ ਵੇਲੇ ਬੁਕਲ ਵਿਚ ਲੈ ਲਿਆ। ਸਾਰੀਆਂ ਰਿਧੀਆਂ ਸਿਧੀਆਂ, ਬ੍ਰਹਮ ਗਿਆਨ ਦੇ ਭੰਡਾਰੇ ਬਖਸ਼ ਦਿੱਤੇ। ਉਸ ਸੇਵਾ ਦੇ ਬਦਲੇ ਅੱਜ ਫਰੀਦ ਜੀ ਸਾਡੇ ਸਤਿਗੁਰੂ ਬਣੇ ਹੋਏ ਨੇ ਗੁਰੂ ਗ੍ਰੰਥ ਸਾਹਿਬ ਦੇ ਅੰਦਰ। ਅਸੀਂ ਕੋਈ ਨਹੀਂ ਕਹਿੰਦੇ ਕਿ ਇਹ ਤਾਂ ਫਰੀਦ ਜੀ ਦੀ ਬਾਣੀ ਹੈ। ਜਿਹੜਾ ਇਹ ਗੱਲ ਕਹਿੰਦਾ ਹੈ ਉਹ ਬੜਾ ਭੁੱਲ ਵਿਚ ਹੈ ਕਿਉਂਕਿ ਸਾਰੀ ਗੁਰੂ ਦਸਵੇਂ ਪਾਤਿਸ਼ਾਹ ਜੀ ਦੇ ਮੁਖਾਰਬਿੰਦ ਤੋਂ ਉਚਾਰਣ ਹੋਈ ਬਾਣੀ ਹੈ। ਕਿਸੇ ਦੀ ਬਾਣੀ ਨਹੀਂ ਇਥੇ, ਸਿਵਾਏ ਗੁਰੂ ਨਾਨਕ ਮਹਾਰਾਜ ਜੀ ਤੋਂ। ਚਾਹੇ ਫਰੀਦ ਜੀ ਦਾ ਨਾਉਂ ਲਿਖਿਆ ਹੋਇਆ ਹੈ, ਚਾਹੇ ਕਬੀਰ ਜੀ ਦਾ ਨਾਮ ਹੋਵੇ, ਇਹ ਸਾਰੀ ਬਾਣੀ ਗੁਰੂ ਦਸਵੇਂ ਪਾਤਿਸ਼ਾਹ ਦੇ ਮੁੱਖ ਤੋਂ ਉਚਾਰਨ ਹੋ ਕੇ ਗੁਰੂ ਗ੍ਰੰਥ ਸਾਹਿਬ ਵਿਚ ਆਈ ਹੈ।

ਸੋ ਜਿਨ੍ਹਾਂ ਨੇ ਮਰਦਾਂ ਵਾਂਗ ਘਾਲਣਾ ਘਾਲੀਆਂ ਨੇ, ਉਹ ਪਹੁੰਚਦੇ ਨੇ। ਜਿਹੜੇ ਅੱਧ ਦੇ ਵਿਚ ਟੁਟਦੇ ਨੇ, ਉਹ ਰਹਿ ਜਾਂਦੇ ਨੇ ਸਾਧ ਸੰਗਤ ਜੀ। ਸੋ ਏਸ ਤਰ੍ਹਾਂ ਦੇ ਨਾਲ ਬੜਾ ਔਖਾ ਪਰਚਾ ਪਿਆ ਸੀ।

ਸੋ ਏਧਰ ਵੀ ਪਰਚਾ ਬਹੁਤ ਔਖਾ ਪੈ ਗਿਆ। ਗੁਰੂ ਨਾਨਕ ਮਹਾਰਾਜ ਜੀ ਕਹਿੰਦੇ ਕਿ ਜੇ ਮੇਰੇ ਪਿਛੋਂ ਨਹੀਂ ਲਹਿਣਾ ਤੁਸੀਂ ਤਾਂ ਜਾ ਕੇ ਮੁਰਦਾ ਖਾਓ। ਉਸ ਵੇਲੇ ਭਾਈ ਲਹਿਣਾ ਜੀ ਡਾਵਾਂਡੋਲ ਨਹੀਂ ਹੋਏ ਪਰ ਬਾਬਾ ਬੁਢਾ ਜੀ ਤੇ ਦੁਨੀ ਚੰਦ ਪੈਰ ਮਲਣ ਲੱਗ ਗਏ, ਤੁਰਦੇ ਨਹੀਂ, ਹੌਲੀ-ਹੌਲੀ ਕਦਮ ਪੁਟਦੇ ਨੇ ਕਿ ਹੈਂ! ਮੁਰਦਾ ਖਾਣਾ ਹੈ? ਕਿਵੇਂ ਖਾਵਾਂਗੇ ਮੁਰਦਾ? ਪਤਾ ਨਹੀਂ ਕਿੰਨੇ ਦਿਨਾਂ ਦਾ ਸੜਿਆ ਹੋਇਆ ਹੋਵੇ ਮੁਰਦਾ। ਆਪ ਉਸ ਵੇਲੇ ਅੰਤਰ ਧਿਆਨ ਹੋ ਕੇ ਨਾਲੇ ਤੁਰੇ ਜਾਂਦੇ ਨੇ ਤੇ ਨਾਲੇ ਬੇਨਤੀ ਇਸ ਤਰ੍ਹਾਂ ਕਰਦੇ ਨੇ-

***ਧਾਰਨਾ -*** ***ਏਹੋ ਮੇਰੀ ਓ, ਬੇਨਤੀ ਗੁਰਾ -2, 2.***
***ਮੇਰਾ ਸਿਦਕ ਸਲਾਮਤ ਰਹਿ ਜਾਏ -2, 2.***
***ਮੇਰਾ ਸਿਦਕ ਸਲਾਮਤ ਰਹਿ ਜਾਏ ਮਾਲਕਾ,***
***ਬੇਨਤੀ ਗੁਰਾ,***
***ਏਹੋ ਮੇਰੀ ਓ, ਬੇਨਤੀ ਗੁਰਾ....... -2.***

ਇਸ਼ਾਰਾ ਕਰ ਦਿੱਤਾ ਕਿ ਔਹ ਸਾਹਮਣੇ ਮੁਰਦਾ ਪਿਆ ਹੈ; ਜੇ ਮੇਰੇ ਮਗਰੋਂ ਨਹੀਂ ਹਟਣਾ ਤਾਂ ਅੱਗੇ ਵਧੋ ਤੇ ਮੁਰਦਾ ਖਾਓ। ਸਾਹਮਣੇ ਮੁਰਦਾ ਪਿਆ ਹੈ, ਹੁਣ ਮੁਰਦਾ ਖਲਾਉਣਗੇ, ਗਿਣਤੀ ਆ ਗਈ ਮਨਾਂ ਵਿਚ ਪਰ ਭਾਈ ਲਹਿਣਾ ਜੀ - ਆਪ ਬੇਨਤੀ ਵਿਚ ਆ ਗਏ ਕਿ ਪਾਤਿਸ਼ਾਹ! ਅਸੀਂ ਤੇਰੇ ਸੇਵਕ ਹਾਂ, ਜੋ ਤੈਨੂੰ ਭਾਉਂਦਾ ਹੈ, ਅਸੀਂ ਤਾਂ ਤੇਰਾ ਬਚਨ ਹੀ ਮੰਨਣਾ ਹੈ ਤੇ ਸਾਡਾ ਸਿਦਕ ਸਲਾਮਤ ਰਹਿ ਜਾਵੇ -

***ਧਾਰਨਾ -*** ***ਭਾਵੇਂ ਮੁਰਦਾ ਖਲਾ ਦੇ ਮਾਲਕਾ,***
***ਅਸੀਂ ਤੇਰਾ ਹੁਕਮ ਮੰਨਣਾ -2, 2.***
***ਮੇਰੇ ਸਾਹਿਬਾ, ਅਸੀਂ ਤੇਰਾ ਹੁਕਮ ਮੰਨਣਾ -2, 2.***
***ਭਾਵੇਂ ਮੁਰਦਾ ਖਲਾ ਦੇ ਮਾਲਕਾ,.... -2.***

ਪਾਤਿਸ਼ਾਹ! ਹੁਕਮ ਤੇਰਾ ਸਿਰ ਮੱਥੇ।

***ਸੁਨ ਸ੍ਰੀ ਮੁਖ ਤੇ ਬਚਨ ਕੋ ਸ੍ਰੀ ਲਹਿਣਾ ਤਤ ਕਾਲ॥***
***ਤਤ ਛਿਨ ਮੁਰਦੇ ਢਿਗ ਗਯੋ ਸਤਿਗੁਰ ਬਚਨੰ ਪਾਲ॥***

***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193***

ਬਚਨ ਦੀ ਪਾਲਣਾ ਕਰੀ ਕਿ ਪਾਤਿਸ਼ਾਹ! ਅਸੀਂ ਤਾਂ ਤੇਰਾ ਬਚਨ ਮੰਨਣਾ ਹੈ, ਸਾਨੂੰ ਨਾ ਮੁਰਦੇ ਖਾਣ ਨਾਲ ਹੈ, ਨਾ ਅੰਨ ਖਾਣ ਨਾਲ ਹੈ। ਤੇਰਾ ਬਚਨ ਜੋ ਹੋ ਗਿਆ, ਅਸੀਂ ਪਾਲਣਾ ਹੈ। ਕਿੰਨਾ ਫਰਕ ਹੈ ਬਚਨ ਵਿਚ; ਸਾਡੇ ਵਾਸਤੇ ਇਹ ਹੁਕਮ ਨਹੀਂ ਹੈ ਕਿ ਮੁਰਦੇ ਖਾਓ। ਸਾਡੇ ਵਾਸਤੇ ਬੜਾ ਹੀ ਸੁਖਾਲਾ ਹੁਕਮ ਹੈ -

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥* *ਪੰਨਾ - 305*

ਸਾਡੇ ਵਾਸਤੇ ਤਾਂ ਬੜਾ ਹੀ ਸੁਖਾਲਾ ਹੁਕਮ ਹੈ ਕਿ ਅੰਮ੍ਰਿਤ ਵੇਲੇ ਉਠੋ ਭਾਈ, ਸੁਸਤੀ ਨੂੰ ਤਿਆਗੋ, ਪਹਿਰ ਰਾਤ ਰਹਿੰਦੀ ਉਠ ਕੇ ਇਸ਼ਨਾਨ ਕਰੋ। ਇਸ਼ਨਾਨ ਕਰਕੇ ਜੋ ਪੰਜ ਪਿਆਰਿਆਂ ਨੇ ਨਾਮ ਦਿੱਤਾ ਹੈ ਉਸ ਨੂੰ ਜਪੋ ਤੇ ਜਦੋਂ ਦਿਨ ਚੜ੍ਹ ਜਾਵੇ ਤਾਂ ਬਾਣੀ ਪੜ੍ਹੋ, ਬਹਿੰਦੇ ਉਠਦੇ ਪ੍ਰਮੇਸ਼ਰ ਵਿਚ ਧਿਆਨ ਰੱਖੋ, ਗੁਰੂ ਦਇਆਲ ਹੋ ਜਾਏਗਾ ਤੇ ਜੀਵ ਤੇ ਬ੍ਰਹਮ ਦੀ ਏਕਤਾ ਦਾ ਉਪਦੇਸ਼ ਦੇ ਕੇ ਪਰਮੇਸ਼ਰ ਬਣਾ ਦਏਗਾ ਤੇ ਫੇਰ ਜਿਹੜਾ ਆਪ ਜਪਦਾ ਹੈ ਤੇ ਦੂਸਰਿਆਂ ਨੂੰ ਜਪਾਉਂਦਾ ਹੈ, ਮਹਾਰਾਜ ਜੀ ਕਹਿੰਦੇ ਉਸ ਦੀ ਪਦਵੀ ਐਡੀ ਉਚੀ ਹੋ ਗਈ ਕਿ ਅਸੀਂ ਉਸ ਦੇ ਚਰਨਾਂ ਦੀ ਧੂੜ ਬਣ ਜਾਂਦੇ ਹਾਂ। ਐਡਾ ਕਰੜਾ ਹੁਕਮ ਤਾਂ ਹੈ ਹੀ ਨਹੀਂ ਸਾਨੂੰ ਕਿ ਮੁਰਦੇ ਖਾਓ ਜਾਂ ਸੀਸ ਦਿਓ। ਗੁਰੂ ਗ੍ਰੰਥ ਸਾਹਿਬ ਮਹਾਰਾਜ ਸਾਨੂੰ ਸਖਤ ਕਸਵੱਟੀ ਵਿਚ ਨਹੀਂ ਪਾਉਂਦੇ; ਪਾਉਂਦੇ ਤਾਂ ਹਨ, ਬਹੁਤ ਸਖਤ ਹੈ, ਬੜਾ ਔਖਾ ਹੈ ਇਹਨਾਂ ਦਾ ਹੁਕਮ ਮੰਨਣਾ ਪਰ ਉਹ ਸੁਖਾਲਾ-ਸੁਖਾਲਾ ਹੀ ਹੈ, ਫੇਰ ਵੀ ਐਨਾ ਔਖਾ ਨਹੀਂ ਹੈ ਜਿੰਨਾ ਭਾਈ ਮੰਝ ਨੇ ਮੰਨਿਆ, ਜਿੰਨਾ ਲਹਿਣਾ ਜੀ ਨੇ ਮੰਨਿਆ। ਐਸਾ ਹੁਕਮ ਨਹੀਂ ਜਿੰਨਾ ਗੁਰੂ ਅਮਰਦਾਸ ਮਹਾਰਾਜ ਜੀ ਨੇ ਬਾਰਾਂ ਸਾਲ ਦਿਨ ਰਾਤ ਜਾਗ ਕੇ ਹੁਕਮ ਮੰਨਿਆ। ਸੋ ਉਸ ਵੇਲੇ ਜਦੋਂ ਬਚਨ ਸੁਣਿਆ-

*ਸੁਨ ਸ੍ਰ ਮੁਖ ਤੇ ਬਚਨ ਕੋ ਸ੍ਰੀ ਲਹਿਣਾ ਤਤ ਕਾਲ॥*
*ਤਤ ਛਿਨ ਮੁਰਦੇ ਢਿਗ ਗਯੋ ਸਤਿਗੁਰ ਬਚਨੰ ਪਾਲ॥*

*ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193*

ਆਪ ਖੜ੍ਹ ਗਏ ਕੋਲ ਜਾ ਕੇ, ਏਧਰ ਹੋਏ, ਓਧਰ ਹੋਏ। ਬਾਬਾ ਬੁਢਾ ਜੀ ਤੇ ਦੁਨੀ ਚੰਦ ਦੂਰ ਖੜ੍ਹੇ ਨੇ, ਨੇੜੇ ਨਹੀਂ ਆਏ। ਆਪ ਇਕੱਲੇ ਹੀ ਰਹਿ ਗਏ।

ਮਹਾਰਾਜ ਜੀ ਕੜਕ ਕੇ ਬੋਲੇ, "ਖੜ੍ਹਾ ਕੀ ਕਰਦਾ ਹੈਂ? ਖਾਂਦਾ ਕਿਉਂ ਨਹੀਂ?"

ਕਹਿੰਦੇ, "ਪਾਤਿਸ਼ਾਹ! ਤੇਰਾ ਹੁਕਮ ਚਾਹੁੰਦਾ ਹਾਂ ਕਿ ਕਿਧਰੋਂ ਖਾਵਾਂ?"

ਮਹਾਰਾਜ ਜੀ ਕਹਿੰਦੇ, "ਸਿਰ ਵਲੋਂ ਖਾਹ।"

ਹੋਰ ਸਮੱਸਿਆ ਪੈ ਗਈ ਕਿ ਹੋਰ ਪਾਸੇ ਤਾਂ ਬੁਰਕੀ ਵੱਢੀ ਜਾਏਗੀ ਪਰ ਸਿਰ ਤੇ ਤਾਂ ਵਾਲ ਹੁੰਦੇ ਨੇ।

ਕਹਿੰਦੇ, "ਠੀਕ ਹੈ ਮਹਾਰਾਜ!" ਜਦੋਂ ਮੁਰਦੇ ਉਪਰੋਂ ਕੱਪੜਾ ਉਤਾਰਿਆ ਤਾਂ -

*ਸੇਤ ਸੁ ਬਸਤ੍ਰ ਉਤਾਰਾ ਜਬਹੀ॥*
*ਦੇਖਿਯੋ ਨੀਚੇ ਕਛੁ ਨਹਿੰ ਤਬ ਹੀ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193*

ਕੁਝ ਵੀ ਨਹੀਂ ਇਸ ਦੇ ਥੱਲੇ ਤਾਂ –

*ਲਖ ਅਸਚਰਜ ਰਹਿਯੋ ਬਿਸਮਾਈ॥*
*ਧਾਇ ਸਤਿਗੁਰੂ ਪਗ ਲਪਟਾਈ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 193*

ਦੌੜ ਕੇ ਜਾ ਕੇ ਗੁਰੂ ਨਾਨਕ ਪਾਤਿਸ਼ਾਹ ਦੇ ਚਰਨ ਫੜ ਲਏ, ਨਾਲੇ ਉਚੀ ਉਚੀ ਰੋਂਦੇ ਨੇ, ਕਹਿੰਦੇ, "ਪਾਤਿਸ਼ਾਹ! ਐਡਾ ਸਾਂਗ ਵਰਤਿਆ ਆਪ ਨੇ। ਸਾਰੀ ਸਿੱਖੀ ਭਰਮਾ ਦਿਤੀ, ਕੋਈ ਵੀ ਨਹੀਂ ਪੂਰਾ ਉਤਰ ਸਕਿਆ ਪਾਤਿਸ਼ਾਹ! ਐਡਾ ਸਾਂਗ?" ਜੇ ਕਿਤੇ ਪਤਾ ਲੱਗ ਜਾਂਦਾ ਕਿ ਐਵੇਂ ਹੀ ਕੱਪੜਾ ਬਣਾ ਕੇ ਰੱਖਿਆ ਹੋਇਆ ਹੈ ਕਿਸੇ ਚੀਜ਼ ਦੇ ਉਤੇ ਤਾਂ ਉਨ੍ਹਾਂ ਨੇ ਪਾਸ ਨਹੀਂ ਸੀ ਹੋਣਾ, ਬਾਕੀ ਸਾਰਿਆਂ ਨੇ ਹੀ ਪਾਸ ਹੋ ਜਾਣਾ ਸੀ। ਪਰ ਇਕ ਚਾਹੀਦਾ ਸੀ ਓਨ੍ਹਾਂ ਨੂੰ।

ਕਹਿੰਦੇ, "ਪਾਤਿਸ਼ਾਹ! ਤੂੰ ਦਇਆਲੂ ਹੈਂ, ਤੂੰ ਕਿਰਪਾਲੂ ਹੈਂ, ਇਮਤਿਹਾਨਾਂ ਵਿਚ ਪਾਇਆ ਤੇ ਬਚਾ ਵੀ ਲਿਆ।"

ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਤੋਂ ਰਿਹਾ ਨਾ ਗਿਆ ਸਾਧ ਸੰਗਤ ਜੀ! ਆਪ ਝੁਕੇ, ਦੋਹੇ ਮੋਢਿਆਂ ਤੋਂ ਫੜ ਕੇ ਲਹਿਣਾ ਜੀ ਨੂੰ ਖੜ੍ਹਾ ਕਰ ਲਿਆ ਤੇ ਘੁਟ ਕੇ ਜੱਫੀ ਦੇ ਵਿਚ ਲੈ ਲਿਆ। ਲੱਭ ਗਿਆ ਟਿਕਾਣਾ ਕਿ ਜਿਥੇ ਮੈਂ ਆਪਣੀ ਜੋਤ ਟਿਕਾਵਾਂ। ਖੁਸ਼ੀ ਹੋ ਗਈ ਕਿ ਹੈ ਥਾਂ, ਜਿਥੇ ਮੈਂ ਆਪਣੀ ਜੋਤ ਟਿਕਾਵਾਂ ਕਿਉਂਕਿ ਗੁਰੂ ਨਾਨਕ ਪਾਤਿਸ਼ਾਹ ਨੇ ਜਾਣਾ ਨਹੀਂ ਸੀ ਸੰਸਾਰ ਤੋਂ।

ਜਿਸ ਵਕਤ ਅਜਿੱਤਾ ਰੰਧਾਵਾ ਨਾਲ ਗੋਸ਼ਟ ਹੋਈ ਗੁਰੂ ਨਾਨਕ ਦੇਵ ਜੀ ਦੀ ਤਾਂ ਗੁਰੂ ਮਹਾਰਾਜ ਜੀ ਕਹਿੰਦੇ, "ਅਜਿੱਤਿਆ! ਅਸੀਂ ਜਾਣਾ ਨਹੀਂ ਹੈ, ਸਰੀਰ ਬਦਲਣਾ ਹੈ, ਅਸੀਂ ਜੋਤ ਨਹੀਂ ਬਦਲਣੀ, ਜੋਤ ਅਸੀਂ ਆਪਣੀ ਓਵੇਂ ਹੀ ਚਲਦੀ ਰੱਖਣੀ ਹੈ। ਦਸ ਜਾਮੇ ਸਾਡੇ ਪ੍ਰਗਟ ਹੋਣਗੇ, ਚਹੌਤਰ ਜਾਮੇ ਸਾਡੇ ਸਾਧੂ ਸੰਤਾਂ ਵਿਚ ਹੋਣਗੇ ਪਰ ਉਨ੍ਹਾਂ ਨੂੰ ਰੱਖ ਨਹੀਂ ਕੋਈ ਸਕੇਗਾ। ਪ੍ਰਭੂ ਦਾ ਨਾਮ ਜਪਾਉਣਾ ਹੈ, ਕਲਜੁਗ ਬਹੁਤ ਡਾਢਾ ਹੈ, ਇਸ ਨੇ ਸਾਰਿਆਂ ਦੀ ਮੱਤ ਫੇਰ ਦੇਣੀ ਹੈ, ਸੰਸਾਰ ਨੇ ਅਰਥ ਦਾ ਅਨਰਥ ਕਰਨਾ ਸ਼ੁਰੂ ਕਰ ਦੇਣਾ ਹੈ।"

ਸੋ ਉਸ ਵੇਲੇ ਗੁਰੂ ਨਾਨਕ ਸਾਹਿਬ ਨੂੰ ਬਹੁਤ ਖੁਸ਼ੀ ਹੋਈ ਕਿ ਟਿਕਾਣਾ ਮਿਲ ਗਿਆ ਮੈਨੂੰ ਜੋਤ ਟਿਕਾਉਣ ਵਾਸਤੇ।

ਕਹਿੰਦੇ, "ਲੈ ਭਾਈ ਲਹਿਣਾ! ਤੂੰ ਸਾਡੇ ਅੰਗ ਤੋਂ ਬਣਿਆਂ ਤੇ ਅੱਜ ਤੋਂ ਬਾਅਦ ਤੇਰਾ ਨਾਉਂ ਅੰਗਦ ਹੋਇਆ ਤੇ ਹੁਣ ਤੇਰੇ ਮੇਰੇ ਰੂਪ ਵਿਚ ਕੋਈ ਫਰਕ ਨਹੀਂ ਰਿਹਾ।"

ਏਸ ਤਰ੍ਹਾਂ ਪੜ੍ਹ ਲਓ –

*ਧਾਰਨਾ –* *ਬਣਾ ਲਿਆ ਆਪਣਾ ਰੂਪ,*
*ਗੁਰਾਂ ਨੇ ਗੁਰਸਿਖ ਨੂੰ ਗਲ ਲਾ ਕੇ –2, 2.*
*ਗੁਰਸਿੱਖ ਨੂੰ ਗਲ ਲਾ ਕੇ, ਗੁਰਾਂ ਨੇ –2, 2*
*ਬਣਾ ਲਿਆ ਆਪਣਾ ਰੂਪ..........2*

*ਗੁਰ ਉਠਾਇ ਗਰ ਸੰਗ ਲਗਾਯੋ॥*
*ਕਹਿਯੋ ਕਿ ਅਬ ਅੰਗਦ ਤੂੰ ਥਾਯੋ॥*
*ਪੁਨਾ ਕਹਯੋ ਮੇਰੋ ਜੋ ਰੂਪਾ॥*
*ਸੋ ਤੁਮ ਹ੍ਵੈ ਹੋ ਪਰਮ ਸਰੂਪਾ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 193*

ਕਹਿੰਦੇ, "ਲੈ ਭਾਈ ਲਹਿਣਾ! ਲਹਿਣਾ ਖਤਮ ਹੋਇਆ। ਹੁਣ ਮੇਰੇ ਅੰਗ ਤੋਂ ਤੇਰਾ ਨਵਾਂ ਜਨਮ ਹੋਇਆ ਤੇ ਤੇਰਾ ਨਾਉਂ ਅੱਜ ਤੋਂ ਅੰਗਦ ਹੋਇਆ।"

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥***
***ਤਾ ਤੇ ਅੰਗਦ ਭਯਉ ਤਤ ਸਿਉ ਤਤੁ ਮਿਲਾਯਉ॥*** ***ਪੰਨਾ - 1408***

ਘਾਲਣਾ ਘਾਲੀ, ਪਦਵੀ ਪ੍ਰਾਪਤ ਹੋ ਗਈ। ਸੋ ਐਸਾ ਫੁਰਮਾਨ ਹੈ ਕਿ ਗੁਰੂ ਅੰਗਦ ਸਾਹਿਬ ਜੀ ਦੀ ਜਿਹੜੀ ਘਾਲ ਸੀ ਉਹ ਕੋਈ ਖਿਝਣ ਵਾਲੀ, ਰੋਣ ਵਾਲੀ, ਨਿਰਾਸ਼ਾ ਵਾਦੀ ਵਾਲੀ ਘਾਲ ਨਹੀਂ ਸੀ, ਉਹ ਆਸ਼ਾਵਾਦੀ ਘਾਲ ਸੀ, ਹੌਸਲੇ ਨਾਲ ਕਰਦੇ ਸਨ। ਕਦੇ ਓਲਾਂਭਾ ਨਹੀਂ ਸੀ ਦਿੰਦੇ, ਕਦੇ ਸ਼ਿਕਵਾ ਨਹੀਂ ਸੀ ਕਰਦੇ ਕਿ ਮੈਂ ਥੱਕ ਗਿਆ ਮਹਾਰਾਜ; ਆਪ ਜੀ ਕਹਿੰਦੇ, "ਨਹੀਂ ਮਹਾਰਾਜ! ਮੈਂ ਆਪ ਤੋਂ ਦੂਰ ਨਹੀਂ ਹੋ ਸਕਦਾ, ਮੈਂ ਆਪ ਦੇ ਦਰਸ਼ਨ ਕਰਕੇ ਜੀਉਂਦਾ ਹਾਂ।"

ਸੋ ਆਪ ਦੀ ਘਾਲ, ਮਰਦਾਂ ਵਾਲੀ ਸੀ। ਐਸਾ ਫੁਰਮਾਨ ਹੈ ਬਾਣੀ ਦਾ -

***ਧਾਰਨਾ - ਗੁਰਸਿਖ ਹੋ ਗਿਆ ਪਰਵਾਣ ਸਤਿਗੁਰੂ ਨਾਨਕ ਨੂੰ,***
***ਮਰਦਾਂ ਵਾਲੀ ਘਾਲ ਘਾਲ ਕੇ -2, 2.***
***ਮੇਰੇ ਪਿਆਰੇ, ਮਰਦਾਂ ਵਾਲੀ ਘਾਲ ਘਾਲ ਕੇ -2, 2.***
***ਗੁਰਸਿਖ ਹੋ ਗਿਆ ਪਰਵਾਣ ਸਤਿਗੁਰੂ ਨਾਨਕ ਨੂੰ.. -2.***

***ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ॥***
***ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ॥*** ***ਪੰਨਾ - 967***

ਗੁਰੂ ਗ੍ਰੰਥ ਸਾਹਿਬ ਜੀ ਵਿਚ ਆਉਂਦਾ ਹੈ ਕਿ ਜਦੋਂ ਗੁਰੂ ਅੰਗਦ ਪਾਤਿਸ਼ਾਹ ਨੇ ਮਰਦਾਂ ਵਾਲੀ ਘਾਲ ਘਾਲੀ ਤਾਂ ਗੁਰੂ ਨਾਨਕ ਪਾਤਿਸ਼ਾਹ ਨੂੰ ਪਰਵਾਣ ਹੋ ਗਏ। ਸੰਸਾਰ ਵਿਚ ਗੁਰੂ ਨਾਨਕ ਪਾਤਿਸ਼ਾਹ ਨੂੰ ਗੁਰੂ ਨਹੀਂ ਸੀ ਮਿਲਿਆ। ਸਾਰਾ ਸੰਸਾਰ ਨਿਗ੍ਹਾ ਮਾਰ ਕੇ ਟੋਲ੍ਹਿਆ (ਲੱਭਿਆ) ਪਰ ਗੁਰੂ ਨਾਨਕ ਨੂੰ ਸਿੱਖ ਮਿਲ ਗਿਆ ਤੇ ਸਿੱਖ ਵੀ ਉਹ ਮਿਲਿਆ ਜਿਹੜਾ ਉਨ੍ਹਾਂ ਦਾ ਗੁਰੂ ਹੋਇਆ।

ਗੋਰਖ ਨਾਥ ਬੜਾ ਹੈਰਾਨ ਸੀ, ਕਹਿੰਦਾ, "ਹੇ ਨਾਨਕ! ਮੈਨੂੰ ਇਉਂ ਲਗਦਾ ਹੈ ਕਿ ਤੇਰਾ ਕੋਈ ਸਿੱਖ ਆਉਣਾ ਹੈ ਤੇ ਉਹ ਤੇਰਾ ਗੁਰੂ ਬਣੇਗਾ।" ਬਣਿਆ ਹੀ ਫੇਰ -

***ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ॥*** ***ਭਾਈ ਗੁਰਦਾਸ ਜੀ ਦੀ ਵਾਰ 41/1***

ਆਪ ਹੀ ਮਸਤਕ ਨਿਵਾਉਂਦੇ ਨੇ। ਸੋ ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਕਹਿਣ ਲੱਗੇ, "ਅੰਗਦ ਜੀ! ਹੁਣ ਤੂੰ ਤੇ ਮੈਂ ਇਕ ਹੋ ਗਏ। ਪਿਆਰ ਦੇ ਨਾਲ ਗੰਢ ਪੈ ਗਈ, ਖੁਸ਼ਕ ਗਿਆਨ ਦੇ ਨਾਲ ਨਹੀਂ ਪਈ। ਤੇਰੇ ਵਿਚ 'ਮੈਂ' ਖਤਮ ਹੋ ਗਈ, ਹੁਣ ਤੇਰੀ 'ਮੈਂ' ਮੇਰੀ 'ਮੈਂ', ਤੇਰੀ 'ਤੂੰ' ਮੇਰੀ 'ਤੂੰ'। ਹੁਣ ਤੂੰ ਤੇ ਮੈਂ ਦੋਵੇਂ ਖਤਮ ਹੋ ਗਏ।" ਏਸ ਤਰ੍ਹਾਂ ਫੁਰਮਾਉਂਦੇ ਨੇ -

***ਧਾਰਨਾ - ਤੇਰਾ ਵਸਿਆ ਪਿਆਰ ਹਿਰਦੇ ਮੇਰੇ,***
***ਤੂੰ ਤੂੰ ਮੈਂ ਮੈਂ ਵਿਚੋਂ ਹਟ ਗਈ -2, 2.***
***ਪਿਆਰਿਆ, ਤੂੰ ਤੂੰ ਮੈਂ ਮੈਂ ਵਿਚੋਂ ਹਟ ਗਈ -2, 2.***
***ਤੇਰਾ ਵਸਿਆ ਪਿਆਰ ਹਿਰਦੇ ਮੇਰੇ, ............. -2.***

ਕਹਿੰਦੇ, "ਅੰਗਦ ਜੀ! ਤੇਰੇ ਤੇ ਮੇਰੇ ਵਿਚ ਫਰਕ ਏਹੀ ਸੀ ਕਿ ਤੇਰੇ ਵਿਚ ਜਿਹੜੀ ਤੇਰੀ 'ਮੈਂ' ਸੀ, ਉਹ ਤੈਨੂੰ ਮੇਰੇ ਕੋਲ ਨਹੀਂ ਸੀ ਆਉਣ ਦਿੰਦੀ।"

***ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥*** ***ਪੰਨਾ - 943***

ਜਦੋਂ ਹਉਂ ਹਉਂ ਤੇ ਮੈਂ ਮੈਂ ਹਟ ਜਾਂਦੀ ਹੈ, ਦੂਜਾ ਮਿਟ ਜਾਂਦਾ ਹੈ, ਫੇਰ ਹੁੰਦਾ ਕੀ ਹੈ?

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***
***ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥*** ***ਪੰਨਾ - 657***

ਕਹਿੰਦੇ, "ਫਰਕ ਕੇਵਲ ਤੇਰੇ ਤੇ ਮੇਰੇ ਵਿਚ 'ਤੂੰ ਤੂੰ', 'ਮੈਂ ਮੈਂ' ਦਾ ਸੀ। ਹੁਣ ਤੇਰੇ ਵਿਚੋਂ 'ਮੈਂ' ਖਤਮ ਹੋ ਗਈ।"

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥ ਪੰਨਾ - 624***

ਰਹਿੰਦੇ ਰੱਬ ਦੇ ਨਾਲ ਹੀ ਹਾਂ, ਉਸ ਦਾ ਹੀ ਰੂਪ ਹਾਂ ਪਰ ਇਕ ਦੀਵਾਰ ਬਣ ਗਈ ਸਾਡੀ **consciousness** (ਚੇਤੰਨਤਾ) ਦੇ ਅੰਦਰ, ਜਾਗਰਤ ਦੇ ਅੰਦਰ - 'ਮੈਂ' ਹੋਰ, 'ਤੂੰ' ਹੋਰ। ਰੋਈ ਜਾਂਦੇ ਹਾਂ ਅਸੀਂ ਉਸ ਨੂੰ। ਜਦੋਂ ਇਹ ਹਟ ਜਾਂਦੀ ਹੈ, ਫੇਰ ਨਾ 'ਤੂੰ', ਨਾ 'ਮੈਂ', ਦੋਏ ਖਤਮ ਹੋ ਜਾਂਦੇ ਨੇ - ਆਪੇ ਆਪ ਹੋ ਜਾਂਦਾ ਹੈ। ਕਹਿੰਦੇ -

***ਮੋਰੋ ਮਨ ਮੈਂ ਤੂ ਬਸੇਂ, ਮੈਂ ਸਦ ਹਿਰਦੇ ਤੋਹਿ।***

ਕਹਿੰਦੇ, "ਅੰਗਦ ਜੀ! ਮੇਰੇ ਮਨ ਵਿਚ ਤੂੰ ਸਦਾ ਹੀ ਵਸਦਾ ਹੈਂ ਤੇ ਮੈਂ ਤੇਰੇ ਹਿਰਦੇ ਵਿਚ ਸਦਾ ਹੀ ਵਸਦਾ ਹਾਂ।

***ਅਭੇਦ ਭਗਤ ਮੇਰੀ ਕਰੀ, ਮੈ ਮਨ ਤੁਮਾਰਾ ਢੋਹ।***

ਭੇਦ ਤੋਂ ਰਹਿਤ ਭਗਤੀ ਕਰ ਲਈ, ਤੂੰ ਮੇਰੇ ਵਿਚ ਸਮਾਅ ਗਿਆ।

***ਅਬ ਤੂੰ ਮੇਰੇ ਅੰਗ ਤੇ ਭਇਆ। ਤੁਮ ਲਹਿਨਾ ਮੈਂ ਦੇਨ ਦਇਆ।***

ਤੇਰਾ ਨਾਉਂ ਲਹਿਣਾ ਸੀ, ਮੈਂ ਤੈਨੂੰ ਦੇਣਾ ਸੀ। ਹੁਣ ਤੂੰ ਮੇਰੇ ਅੰਗ ਤੋਂ ਬਣ ਗਿਆ।

***ਕਹਯੋ ਜੁ ਮੇਰੋ ਅਹੈ ਸਰੂਪਾ॥ ਸੋ ਤੁਮ ਹ੍ਵੈ ਹੈ ਪਰਮ ਅਨੂਪਾ॥***

***ਸਾਖੀ 58-59, ਮਹਿਮਾ ਪ੍ਰਕਾਸ਼***

ਜਿਹੜਾ ਮੇਰਾ ਉਪਮਾ ਤੋਂ ਰਹਿਤ ਸਰੀਰ ਸੀ ਉਹ ਹੁਣ ਤੇਰਾ ਸਰੂਪ ਬਣ ਗਿਆ। ਮੈਂ ਬਹੁਤ ਪ੍ਰਸੰਨ ਹਾਂ ਕਿ ਸਿੱਖੀ ਬਹੁਤ ਸੀ ਲੱਖਾਂ ਦੀ, ਕਰੋੜਾਂ ਦੀ ਤਦਾਦ ਵਿਚ ਸਾਰੀ ਦੁਨੀਆਂ ਦੇ ਅੰਦਰ। ਖੁਸ਼ੀ ਹੈ ਮੇਰੇ ਮਨ ਦੇ ਅੰਦਰ ਕਿ ਸਿੱਖੀ ਦਾ ਬੀਜ ਰਹਿ ਗਿਆ।

***ਧਾਰਨਾ - ਵਾਹਵਾ-ਵਾਹਵਾ ਸਿੱਖੀ ਵਾਲੀ ਪੱਤ ਰੱਖ ਲਈ-2, 2***
***ਗੁਰਸਿਖ ਰੂਪ ਗੁਰਾਂ ਦਾ ਬਣਿਆ -2, 2.***
***ਸਿੱਖੀ ਵਾਲੀ ਪੱਤ ਰੱਖ ਲਈ,.... -2.***

ਪ੍ਰਸੰਨ ਹਨ ਗੁਰੂ ਨਾਨਕ ਪਾਤਿਸ਼ਾਹ। ਕਹਿਣ ਲੱਗੇ ਕਿ ਅੰਗਦ ਜੀ! ਤੁਸੀਂ ਸਿੱਖੀ ਦੀ ਪੱਤ ਰੱਖ ਲਈ। ਮੈਂ ਐਡੀ ਉੱਚੀ ਹੀ ਸਿੱਖੀ ਚਾਹੁੰਦਾ ਸੀ। ਓਹ ਥਾਂ ਭਾਲਦਾ ਸੀ ਜਿਸ ਗੁਰਸਿਖ ਦੇ ਹਿਰਦੇ ਦੇ ਅੰਦਰ ਮੈਂ ਆਪਣੀ ਪੂਰਨ ਜੋਤ ਟਿਕਾ ਸਕਾਂ।

***ਸਭ ਸਿੱਖਨ ਕੀ ਰਾਖੀ ਟੇਕਾ॥***
***ਹਿਰਦੈ ਪੂਰਨ ਤੁਮਰ ਬਿਬੇਕਾ॥ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193***

ਸਾਰੇ ਸਿੱਖਾਂ ਨੇ ਟੇਕ ਰੱਖੀ ਹੋਈ ਸੀ, ਮੇਰੀ ਵੀ ਟੇਕ ਸਭ ਸਿਖਾਂ ਤੇ ਸੀ ਪਰ ਤੇਰੇ ਹਿਰਦੇ ਵਿਚ ਪੂਰਨ ਗਿਆਨ ਸੀ।

***ਭਾ ਅਵਲੰਬ ਭਲੇ ਜਗ ਤਾਰਨ॥***
***ਸਭ ਸਿੱਖਨ ਜਮ ਜਾਲ ਨਿਵਾਰਨ॥ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193***

ਅੰਗਦ ਜੀ! ਤੁਸੀਂ ਹੁਣ ਸਾਰੇ ਸਿੱਖਾਂ ਦੇ ਜਮਾਂ ਦੇ ਜਾਲ ਕਟਣ ਦੇ ਸਮਰੱਥ ਹੋ ਗਏ।

***ਤੁਝ ਸਮਾਨ ਜਗ ਅਵਰ ਨ ਲਖਿਓ। ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193***

ਬੜਾ ਪ੍ਰਸੰਨ ਹਾਂ। ਸਾਰੇ ਸੰਸਾਰ ਦੇ ਅੰਦਰ ਤੇਰੇ ਵਰਗਾ ਹੋਰ ਕੋਈ ਸਿੱਖ ਲੱਭਿਆ ਹੀ ਨਹੀਂ ਮੈਨੂੰ।

***ਨੀਕੇ ਸਿੱਖੀ ਬੀਰਜ ਰਖਿਯੋ॥ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 193***

ਬਹੁਤ ਚੰਗਾ ਹੋਇਆ ਤੁਸੀਂ ਸਿੱਖੀ ਦਾ ਬੀਜ ਰੱਖ ਲਿਆ।

***ਤਾਉ ਕਸੌਟੀ ਉਤਰਿਓ ਪੂਰਾ॥*** ***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 193***

ਕਿੰਨੀਆਂ ਕਸਵੱਟੀਆਂ ਲੱਗੀਆਂ ਨੇ, ਕਿੰਨੇ ਤਾਉ ਦਿੱਤੇ ਨੇ। ਇਹ ਤਾਂ ਸਹਿਣੀ ਬਹੁਤ ਔਖੀ ਹੁੰਦੀ ਹੈ –

***ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥*** ***ਪੰਨਾ – 1366***

ਦੂਜਾ ਤਾਂ ਸਹਿ ਹੀ ਨਹੀਂ ਸਕਦਾ ਤੇ ਕਸੌਟੀਆਂ ਦੇ ਉਤੇ ਉਤਰਿਆ ਹੈਂ ਤੂੰ ਪੂਰਾ।

***ਬਾਰਹਿ ਬਨੀ ਭਯੋ ਸੋ ਰੂਰਾ॥*** ***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 193***

ਤੇ ਹੁਣ ਤੂੰ ਸ਼ੁਧ ਸੋਨਾ, ਬਾਰਾਂ ਬੰਨੀ ਦਾ ਜਿਸ ਨੂੰ ਕਹਿੰਦੇ ਨੇ, ਉਹ ਬਣ ਗਿਆ।

***ਧਾਰਨਾ – ਪਿਆਰੇ ਜੀ, ਸੋਨਾ ਬਣ ਗਿਆ ਬਾਰਾਂ ਵੰਨੀ ਦਾ –2, 2.***
***ਗੁਰਸਿਖ ਤਾਉ ਕਸਵੱਟੀ ਸਹਿ ਕੇ –2, 2.***
***ਪਿਆਰੇ ਜੀ, ਸੋਨਾ ਬਣ ਗਿਆ ਬਾਰਾਂ ਵੰਨੀ ਦਾ,............ –2.***

ਕਸਵੱਟੀ ਦੇ ਤਾਉ ਸਹੇ – ਇਕ ਨਹੀਂ, ਸਾਰੇ ਹੀ – ਜਿੰਨਾ ਚਿਰ ਸੇਵਾ ਕਰੀ।

***ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥*** ***ਪੰਨਾ – 448***

ਜਦੋਂ ਗੁਰੂ ਨਾਨਕ ਪਾਤਿਸ਼ਾਹ ਦੇ ਨਾਲ ਮਨ ਲੱਗ ਗਿਆ, ਕਸਵੱਟੀਆਂ ਸਹੀਆਂ, ਉਸ ਵੇਲੇ ਬਾਰਾਂ ਵੰਨੀ ਦਾ ਸੋਨਾ ਬਣ ਗਿਆ।

ਕਹਿੰਦੇ, "ਅੰਗਦ ਜੀ! ਹੁਣ ਮੰਗੋ ਮੈਥੋਂ ਕੀ ਕੁਝ ਮੰਗਦੇ ਹੋ? ਕੋਈ ਚੀਜ਼ ਦੁਨੀਆਂ ਦੇ ਅੰਦਰ ਐਸੀ ਨਹੀਂ ਜੋ ਮੈਂ ਤੁਹਾਨੂੰ ਨਾ ਦੇ ਸਕਾਂ।"

ਹੱਥ ਜੋੜ ਲਏ ਆਪ ਨੇ, ਕਹਿੰਦੇ, "ਪਾਤਿਸ਼ਾਹ! ਕਲਜੁਗ ਦਾ ਸਮਾਂ ਹੈ, ਮਿਹਰ ਕਰੋ, ਜਿਹੜੇ ਗੁਰਸਿਖ ਚਲੇ ਗਏ, ਕਸਵੱਟੀ ਵਿਚ ਪੂਰੇ ਨਹੀਂ ਉਤਰੇ, ਪਾਤਿਸ਼ਾਹ! ਨੰਬਰ ਤਾਂ ਉਹਨਾਂ ਨੇ ਵੀ ਲਏ ਹੋਏ ਨੇ, ਆਪ ਕਿਰਪਾ ਕਰਕੇ ਰਿਆਇਤੀ ਪਾਸ ਉਹਨਾਂ ਨੂੰ ਵੀ ਕਰ ਦਿਓ।"

ਕਹਿੰਦੇ, "ਲੈ ਗੁਰਸਿਖਾ! ਤੂੰ ਜੋ ਕਹੇਂ; ਠੀਕ ਹੈ ਉਹ ਵੀ ਸਿੱਖ ਸੀ, ਕਿਸੇ ਦੇ ਨੰਬਰ ਘੱਟ ਨੇ ਕਿਸੇ ਦੇ ਵੱਧ ਨੇ। ਤੂੰ ਪੂਰਾ ਰਿਹਾ, ਜਾਹ! ਤੇਰੇ ਕਹੇ ਮੈਂ ਸਾਰੇ ਬਖਸ਼ ਦਿੱਤੇ।"

ਓਧਰ ਜਿਹੜੇ ਰੁਪਈਆਂ ਦੀਆਂ ਪੰਡਾਂ ਬੰਨ੍ਹ ਕੇ ਲੈ ਗਏ, ਹੀਰੇ ਜਵਾਹਰਾਤਾਂ ਦੀਆਂ ਪੰਡਾਂ ਭਰ ਕੇ ਲੈ ਗਏ ਤੇ ਜਦੋਂ ਘਰ ਜਾ ਕੇ ਪੰਡਾਂ ਖੋਲ੍ਹਦੇ ਨੇ ਤਾਂ ਕੁਝ ਨਹੀਂ, ਮਿੱਟੀ ਬਣੀ ਪਈ ਹੈ, ਪਛਤਾਏ ਕਿ ਸਿੱਖੀ ਤੋਂ ਵੀ ਅਸੀਂ ਮੁਨਕਰ ਹੋਏ, ਅਸੀਂ ਗੁਰੂ ਨਾਨਕ ਦਾ ਵੀ ਸਾਥ ਛੱਡਿਆ ਤੇ ਪੱਲੇ ਵੀ ਕੁਝ ਨਾ ਪਿਆ, ਇਹ ਤਾਂ ਮਾਇਆ ਦਾ ਝਲਕਾਰਾ ਸੀ। ਵਾਪਸ ਆ ਗਏ ਤੇ ਮਿਲਣਾ ਲੋਚਦੇ ਨੇ। ਗੁਰੂ ਅੰਗਦ ਸਾਹਿਬ ਨੇ ਉਨ੍ਹਾਂ ਦੀ ਪੀੜ ਸਮਝੀ ਤੇ ਕਹਿੰਦੇ, "ਪਾਤਿਸ਼ਾਹ! ਉਨ੍ਹਾਂ ਨੂੰ ਬਖਸ਼ ਦਿਉ।"

ਮਹਾਰਾਜ ਜੀ ਕਹਿੰਦੇ, "ਅੰਗਦ ਜੀ! ਅਸੀਂ ਤੁਹਾਡੇ ਕਰਕੇ ਸਾਰੇ ਬਖਸ਼ੇ। ਉਹ ਵੀ ਬਖਸ਼ੇ ਜਿਹੜੇ ਦੌੜ ਗਏ, ਉਹ ਵੀ ਬਖਸ਼ੇ ਜਿਨ੍ਹਾਂ ਨੇ ਸਾਡੀਆਂ ਗੱਲਾਂ ਕਰੀਆਂ, ਉਹ ਵੀ ਅਸੀਂ ਸਾਰੇ ਬਖਸ਼ੇ ਜਿਹੜੇ ਸਾਨੂੰ ਕਹਿੰਦੇ ਸੀ ਕਿ ਦਿਮਾਗ ਹਿੱਲ ਗਿਆ ਓਹਦਾ।"

ਬਖਸ਼ਿਸ਼ਾਂ ਹੋਈਆਂ, ਬਾਬਾ ਬੁਢਾ ਜੀ ਨੂੰ ਕਹਿਣ ਲੱਗੇ ਕਿ ਤੁਸੀਂ ਉਦਾਸ ਨਾ ਹੋਵੋ, ਇਕ ਅੰਕ ਦਾ ਹੀ ਫਰਕ ਹੈ ਤੁਹਾਡਾ ਸਾਰਾ। ਆ ਤਾਂ ਗਏ ਤੁਸੀਂ, ਪਰ ਨੇੜੇ ਖੜ੍ਹ ਗਏ, ਪੈਰ ਦੱਬ ਲਿਆ ਥੋੜ੍ਹਾ ਜਿਹਾ। ਹੁਣ ਇਹ ਹੋਇਆ ਕਰੇਗਾ ਕਿ ਜਦੋਂ ਗੁਰੂ ਤਖਤ ਤੇ ਬੈਠਿਆ ਕਰੇਗਾ, ਬੈਠੇਗਾ ਸਿੱਖ ਹੀ ਤਖਤ ਦੇ ਉਤੇ, ਤੇ ਗੁਰੂ ਸਿਖ ਦੇ ਅੱਗੇ ਨਿਵੇਗਾ, ਨਿਵ ਕੇ ਤਖਤ ਤੇ ਬਿਠਾਏਗਾ ਤੇ ਉਸ ਦੇ ਮੱਥੇ ਤੇ ਜਦੋਂ

ਤੱਕ ਟਿੱਕਾ ਨਹੀਂ ਲਗਾਉਂਦੇ, ਉਨੀ ਦੇਰ ਤੱਕ ਗੱਲ ਨਹੀਂ ਬਣਨੀ, ਗੁਰਿਆਈ ਦਾ ਟਿੱਕਾ ਤੁਸੀਂ ਹੀ ਲਾਉਣਾ ਹੈ ਹਮੇਸ਼ਾ। ਸੋ ਇਹ ਬਖਸ਼ਿਸ਼ਾਂ ਜਦੋਂ ਦੇਖੀਆਂ ਤਾਂ ਭਾਈ ਭਗੀਰਥ ਜੀ ਨੇ, ਬਾਬਾ ਬੁਢਾ ਜੀ ਨੇ, ਭਾਈ ਸਧਾਰਨ ਜੀ ਨੇ, ਭਾਈ ਦੁਨੀ ਚੰਦ, ਭਾਈ ਕਮਲੀਏ ਨੇ ਤੇ ਹੋਰ ਜਿੰਨੇ ਮੁਖੀ ਸਿੱਖ ਸਨ, ਉਨ੍ਹਾਂ ਦੇ ਮਨ ਵਿਚ ਵੀ ਚਾਓ ਆਇਆ ਕਿ ਗੁਰੂ ਅੰਗਦ ਸਾਹਿਬ ਜਿਸ ਤਰ੍ਹਾਂ ਰਹਿੰਦੇ ਨੇ, ਅਸੀਂ ਵੀ ਨਾਲ ਹੀ ਰਿਹਾ ਕਰੀਏ ਗੁਰੂ ਮਹਾਰਾਜ ਜੀ ਦੇ। ਇਹ ਤਾਂ ਪਰਛਾਵੇਂ ਵਾਂਗ ਲੱਗੇ ਰਹਿੰਦੇ ਨੇ, ਅਸੀਂ ਘੌਲ ਕਰ ਜਾਂਦੇ ਹਾਂ। ਸੋ ਓਸ ਦਿਨ ਤੋਂ ਆਪ ਨੇ ਕਰ ਲਿਆ ਕਿ ਅੰਮ੍ਰਿਤ ਵੇਲੇ ਜਦੋਂ ਇਸ਼ਨਾਨ ਕਰਨ ਜਾਂਦੇ ਨੇ, ਉਸ ਵੇਲੇ ਆਪਾਂ ਨਾਲ ਚੱਲਿਆ ਕਰੀਏ। ਸੋ ਮਹਾਰਾਜ ਜੀ ਨੇ ਕਿਸੇ ਨੂੰ ਨਹੀਂ ਰੋਕਿਆ। ਅੰਮ੍ਰਿਤ ਵੇਲੇ ਉਠੇ, ਇਸ਼ਨਾਨ ਕਰਨ ਲਈ ਰਾਵੀ ਦੇ ਕੰਢੇ ਨੂੰ ਜਾ ਰਹੇ ਨੇ, ਸਾਰੇ ਪਿਛੇ ਪਿਛੇ ਨੇ। ਪੰਦਰਾਂ ਵੀਹ ਗੁਰਸਿਖ ਨੇ, ਗੁਰੂ ਅੰਗਦ ਸਾਹਿਬ ਮਹਾਰਾਜ ਜੀ ਨੇ, ਤੇ ਅੱਗੇ ਜਾ ਕੇ ਮਹਾਰਾਜ ਜੀ ਪਾਣੀ ਵਿਚ ਰਾਵੀ ਦੇ ਅੰਦਰ ਚਲੇ ਗਏ। ਅਚਾਨਕ ਇਕ ਬੜੀ ਭਾਰੀ ਹਨ੍ਹੇਰੀ ਉਠੀ। ਬੱਦਲ ਬਹੁਤ ਬੁਰੀ ਤਰ੍ਹਾਂ ਲਿਸ਼ਕ ਰਿਹਾ ਹੈ, ਜ਼ਮੀਨ ਨੂੰ ਚੱਟ ਰਿਹਾ ਹੈ ਤੇ ਵੱਡੇ ਵੱਡੇ ਗੜ੍ਹੇ ਪੈਣੇ ਸ਼ੁਰੂ ਹੋ ਗਏ। ਉਸ ਵੇਲੇ ਸਾਰੇ ਗੁਰਸਿਖ ਜਿੰਨੇ ਵੀ ਆਏ ਸਨ, ਭੱਜ ਕੇ ਦਰਖਤਾਂ ਦੇ ਥੱਲੇ ਚਲੇ ਗਏ ਪਰ ਗੁਰੂ ਅੰਗਦ ਪਾਤਿਸ਼ਾਹ ਇਕ ਟਕ ਲਾਈ ਹੋਈ ਗੁਰੂ ਨਾਨਕ ਪਾਤਿਸ਼ਾਹ ਵੱਲ ਦੇਖ ਰਹੇ ਨੇ। ਜਦੋਂ ਮਹਾਰਾਜ ਜੀ ਨੇ ਦੇਖਿਆ ਕਿ ਗੜ੍ਹਿਆਂ (ਔਲਿਆਂ) ਦੇ ਵਿਚ ਦਬਦੇ ਜਾਂਦੇ ਨੇ, ਐਨੇ ਗੜੇ ਪੈ ਗਏ ਤਾਂ ਆਪ ਪਾਣੀ ਵਿਚੋਂ ਛੇਤੀ ਨਾਲ ਨਿਕਲੇ ਤੇ ਆ ਕੇ ਕਹਿਣ ਲੱਗੇ ਕਿ ਅੰਗਦ ਜੀ! ਬਾਕੀ ਸਾਰੇ ਬ੍ਰਿਛਾਂ ਦੇ ਥੱਲੇ ਚਲੇ ਗਏ, ਤੁਸੀਂ ਕਿਉਂ ਨਾ ਗਏ? ਤੁਸੀਂ ਇਥੇ ਹੀ ਕਿਉਂ ਬੈਠੇ ਰਹੇ? ਕਹਿੰਦੇ, ਸੱਚੇ ਪਾਤਿਸ਼ਾਹ!

***ਜਗਤ ਮੋ ਕਿਸੀ ਬਿਰਛ ਨਾਲ ਅਰਥ ਨਹੀ ਰਹਾ॥***

ਸਾਡਾ ਕੋਈ ਮਤਲਬ ਨਹੀਂ ਰਿਹਾ ਕਿਸੇ ਚੀਜ਼ ਨਾਲ, ਨਾ ਕਿਸੇ ਬ੍ਰਿਛ ਨਾਲ।

***ਜਿਸ ਚਰਨੋਂ ਸੇ ਪਰਯੋਜਨ ਹੈ ਤਿਸ ਕੇ ਅੰਗ ਬੈਠਾ ਹਾਂ॥***

ਮੇਰਾ ਤਾਂ ਪ੍ਰਯੋਜਨ ਤੇਰੇ ਚਰਨ ਕਮਲ ਨੇ, ਮੈਂ ਤਾਂ ਉਨ੍ਹਾਂ ਦੇ ਸਾਹਮਣੇ ਬੈਠਾ ਹਾਂ ਤੇ ਮੈਨੂੰ ਨਹੀਂ ਕਿਸੇ ਚੀਜ਼ ਦੀ ਪਰਵਾਹ। ਸਰੀਰ ਚਲਿਆ ਜਾਵੇ ਤਾਂ ਜਾਵੇ ਪਰ ਮੈਂ ਤੇਰੇ ਦਰਸ਼ਨ ਤੋਂ ਬਗੈਰ ਨਹੀਂ ਜੀਉਂਦਾ ਰਹਿ ਸਕਦਾ।

***ਧਾਰਨਾ –   ਤੇਰੇ ਦਰਸ਼ ਬਿਨਾ ਨਾ ਜੀਵਾਂ,***
***ਹੋਰ ਪਰਵਾਹ ਕੋਈ ਨਾ –2, 2.***
***ਹੋਰ ਪਰਵਾਹ ਕੋਈ ਨਾ –4, 2.***
***ਤੇਰੇ ਦਰਸ ਬਿਨਾ ਨਾ ਜੀਵਾ,.....2***

***ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ।***
***ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ।***
***ਸਾਧ ਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ।***
***ਚਰਣ ਕਵਲ ਚਿਤਿ ਭਵਰੁ ਹੋਇ ਸੁਖ ਰੈਣਿ ਵਿਹਾਵੈ।***
***ਗੁਰ ਉਪਦੇਸੁ ਨ ਵਿਸਰੈ ਬਾਬੀਹਾ ਧਿਆਵੈ।***
***ਪੀਰ ਮੁਰੀਦਾਂ ਪਿਰਹੜੀ ਦੁਬਿਧਾ ਨ ਸੁਖਾਵੈ॥   ਭਾਈ ਗੁਰਦਾਸ ਜੀ ਦੀ ਵਾਰ 27/14***

ਪਤੰਗਾ ਜਦੋਂ ਦਰਸ਼ਨ ਕਰਦਾ ਹੈ ਜੋਤ ਦੇ, ਤਾਂ ਜੋਤ ਦੇ ਵਿਚ ਹੀ ਸਮਾਅ ਜਾਂਦਾ ਹੈ। ਉਸ ਨੂੰ ਨਹੀਂ ਪਤਾ ਹੁੰਦਾ ਕਿ ਮੈਂ ਮਰ ਜਾਵਾਂਗਾ; ਦੀਵੇ ਦੀ ਲਾਟ ਜਲਦੀ ਹੈ ਤੇ ਵਿਚ ਆ ਕੇ ਜਲ ਜਾਂਦਾ ਹੈ।

***ਦਰਸਨੁ ਦੇਖਿ ਪਤੰਗ ਜਿਉ ਜੋਤੀ ਜੋਤਿ ਸਮਾਵੈ।***
***ਸਬਦ ਸੁਰਤਿ ਲਿਵ ਮਿਰਗ ਜਿਉ ਅਨਹਦ ਲਿਵ ਲਾਵੈ।***
***ਭਾਈ ਗੁਰਦਾਸ ਜੀ ਦੀ ਵਾਰ 27/14***

ਮਿਰਗ ਘੰਡੇਹੇੜੇ ਦਾ ਸ਼ਬਦ ਸੁਣਦਾ ਹੈ, ਐਨੀ ਲਿਵ ਲਗ ਜਾਂਦੀ ਹੈ ਕਿ ਉਸ ਨੂੰ ਪਤਾ ਹੀ ਨਹੀਂ ਲਗਦਾ ਕਿ ਮੈਨੂੰ ਸ਼ਿਕਾਰੀ ਫੜ ਲਏਗਾ। ਸ਼ਿਕਾਰੀ ਵੱਲ ਨੂੰ ਸਿਧਾ ਹੀ ਆਈ ਜਾਂਦਾ ਹੈ।

***ਸਾਧ ਸੰਗਤਿ ਵਿਚਿ ਮੀਨੁ ਹੋਇ ਗੁਰਮਤਿ ਸੁਖ ਪਾਵੈ।***

***ਭਾਈ ਗੁਰਦਾਸ ਜੀ ਦੀ ਵਾਰ 27/14***

ਸੰਤਾਂ ਦੀ ਸੰਗਤ ਵਿਚ ਆ ਕੇ ਐਨਾ ਲੀਨ ਹੋ ਜਾਵੇ ਜਿਸ ਤਰ੍ਹਾਂ ਮੱਛੀ ਪਾਣੀ ਦੇ ਵਿਚ ਲੀਨ ਹੋ ਜਾਂਦੀ ਹੈ, ਬਾਹਰ ਨਹੀਂ ਨਿਕਲਦੀ। ਇਸ ਤਰ੍ਹਾਂ ਨਹੀਂ ਕਿ ਘੜੀ ਹੀ ਦੇਖੀ ਜਾਓ ਕਿ ਹੁਣ ਉਠਾਂ, ਹੁਣ ਕੀਰਤਨ ਸਮਾਪਤ ਹੋਵੇ। ਕਹਿੰਦੇ ਜਿਵੇਂ ਮੀਨ ਪਾਣੀ ਦੇ ਵਿਚ ਖੁਸ਼ ਹੋ ਜਾਂਦੀ ਹੈ - ਮੱਛੀ, ਇਉਂ ਸੰਗਤ ਵਿਚ ਆ ਕੇ ਰਹੇ।

***ਚਰਣ ਕਵਲ ਚਿਤਿ ਭਵਰੁ ਹੋਇ .........॥ ਭਾਈ ਗੁਰਦਾਸ ਜੀ ਦੀ ਵਾਰ 27/14***

ਚਰਨਾਂ ਕਮਲਾਂ ਦਾ ਜਦੋਂ ਧਿਆਨ ਧਰਿਆ ਹੋਇਆ ਹੈ ਤਾਂ ਕਹਿੰਦੇ ਜਿਵੇਂ ਭਵਰ ਫੁਲ ਦੇ ਵਿਚ ਬੈਠ ਜਾਂਦਾ ਹੈ ਫੇਰ ਉਠਦਾ ਨਹੀਂ, ਇਉਂ ਬਿਰਤੀ ਨਾ ਤੋੜੇ -

***ਚਰਣ ਕਵਲ ਚਿਤਿ ਭਵਰੁ ਹੋਇ ਸੁਖ ਰੈਣਿ ਵਿਹਾਵੈ।***
***ਗੁਰ ਉਪਦੇਸੁ ਨ ਵਿਸਰੈ ਬਾਬੀਹਾ ਧਿਆਵੈ।***
***ਪੀਰ ਮੁਰੀਦਾਂ ਪਿਰਹੜੀ ਦੁਬਿਧਾ ਨ ਸੁਖਾਵੈ॥ ਭਾਈ ਗੁਰਦਾਸ ਜੀ ਦੀ ਵਾਰ 27/14***

ਸੋ ਮਹਾਰਾਜ! ਸੱਚੇ ਪਾਤਸ਼ਾਹ!

***ਜਗਤ ਮੋ ਕਿਸੀ ਬਿਰਛ ਨਾਲ ਅਰਥ ਨਹੀ ਰਹਾ॥***
***ਜਿਸ ਚਰਨੋਂ ਸੇ ਪ੍ਰਯੋਜਨ ਹੈ ਤਿਸ ਕੇ ਅੰਗ ਬੈਠਾ ਹਾਂ॥***

ਸੋ ਬਾਬਾ ਬੁਢਾ ਜੀ ਨੇ ਦੇਖਿਆ ਕਿ ਫਰਕ ਹੈ ਸਾਡੇ ਵਿਚ, ਸਚ ਮੁਚ ਹੀ ਇਨ੍ਹਾਂ ਵਿਚ ਇਹ ਬਾਤ ਨਹੀਂ। ਅਸੀਂ ਤਾਂ ਨੱਠ ਕੇ ਦਰਖਤਾਂ ਥੱਲੇ ਹੋ ਗਏ। ਸਾਡੀ ਲਿਵ ਤਾਂ ਇਹ ਨਾ ਰਹੀ ਜੋ ਅੰਗਦ ਜੀ ਦੀ ਰਹੀ। ਇਹ ਤਾਂ ਇਕ ਟੱਕ ਦੇਖਦੇ ਰਹੇ, ਗੜੇ ਵਰ੍ਹਦੇ ਰਹੇ, ਪਤਾ ਹੀ ਨਹੀਂ ਲੱਗਿਆ ਕਿ ਗੜੇ ਵੀ ਪੈ ਰਹੇ ਨੇ। ਹਰ ਰੋਜ਼ ਮਨ ਵਿਚ ਆਉਂਦਾ ਹੈ ਕਿ ਇਨ੍ਹਾਂ ਤੇ ਜ਼ਿਆਦਾ ਖੁਸ਼ੀ ਹੋ ਗਈ। ਕਿਹੜੇ ਗੁਣ ਨੇ ਜਿਨ੍ਹਾਂ ਕਰਕੇ ਜ਼ਿਆਦਾ ਰਿਝਾਅ ਲਿਆ ਇਹਨਾਂ ਨੇ - ਗੁਰੂ ਪਾਤਿਸਾਹ ਨੂੰ।

ਇਕ ਦਿਨ ਗੁਰੂ ਨਾਨਕ ਪਾਤਿਸ਼ਾਹ ਛੋਟੀ ਕੁਟੀਆ ਵਿਚ ਪਏ ਨੇ। ਬਾਹਰ ਛਾਛੜੇ ਦਾ ਮੀਂਹ ਪੈ ਰਿਹਾ ਹੈ, ਕੰਧਾਂ ਕੱਚੀਆਂ ਨੇ ਤੇ ਜਿਥੇ ਸ਼ਤੀਰ ਰੱਖਿਆ ਹੋਇਆ ਹੈ, ਉਥੇ ਚੋਆ ਪੈ ਕੇ ਕੰਧ ਥੱਲੇ ਨੂੰ ਜਾਣ ਲੱਗ ਗਈ। ਜਿਸ ਵੇਲੇ ਗੁਰੂ ਅੰਗਦ ਸਾਹਿਬ ਇਕ ਦਮ ਦਰਵਾਜ਼ੇ ਦੇ ਅੱਗੇ ਆਏ ਤਾਂ ਦੇਖਿਆ ਕਿ ਸ਼ਤੀਰ ਗਿਰ ਰਿਹਾ ਹੈ। ਸਕਿੰਟ ਨਹੀਂ ਲਾਇਆ, ਉਸੇ ਵੇਲੇ ਸੀਸ ਹੇਠਾਂ ਦੇ ਦਿੱਤਾ, ਸਾਰੀ ਰਾਤ ਖੜ੍ਹੇ ਰਹੇ। ਜਦੋਂ ਅੰਮ੍ਰਿਤ ਵੇਲਾ ਹੋਇਆ, ਗੁਰੂ ਨਾਨਕ ਪਾਤਿਸ਼ਾਹ ਸਾਵਧਾਨ ਹੋਏ ਤਾਂ ਦੇਖਿਆ ਕਿ ਕੰਧ ਗਿਰ ਰਹੀ ਹੈ ਤੇ ਮੀਂਹ ਪੈ ਰਿਹਾ ਹੈ। ਹੋਰ ਵੀ ਸਾਰੇ ਗੁਰਸਿਖ ਆ ਗਏ ਤੇ ਸ੍ਰੀ ਚੰਦ ਜੀ ਵੀ ਆ ਗਏ, ਲਖਮੀ ਦਾਸ ਜੀ ਵੀ ਆ ਗਏ।

ਗੁਰੂ ਨਾਨਕ ਪਾਤਿਸ਼ਾਹ ਕਹਿਣ ਲੱਗੇ ਕਿ ਪਿਆਰਿਓ! ਅੰਗਦ ਜੀ ਕਦੋਂ ਕੁ ਦੇ ਖੜ੍ਹੇ ਨੇ?

ਕਹਿੰਦੇ, "ਮਹਾਰਾਜ! ਮੀਂਹ ਤਾਂ ਰਾਤ ਦਾ ਬਹੁਤ ਜ਼ੋਰ ਨਾਲ ਪੈ ਰਿਹਾ ਹੈ, ਸਾਨੂੰ ਨਹੀਂ ਪਤਾ ਕਦੋਂ ਦੇ ਖੜ੍ਹੇ ਨੇ।"

ਕਹਿੰਦੇ, "ਇਉਂ ਕਰੋ, ਇਨ੍ਹਾਂ ਨੂੰ ਸ਼ਤੀਰ ਥੱਲਿਓਂ ਕੱਢੋ ਤੇ ਹੁਣ ਕੰਧ ਬਣਾ ਲਓ। ਸ੍ਰੀ ਚੰਦ ਜੀ! ਕੰਧ ਬਣਾ ਲਓ।"

ਸ੍ਰੀ ਚੰਦ ਜੀ ਕਹਿੰਦੇ, "ਮਹਾਰਾਜ! ਬੱਦਲ ਹੋਇਆ ਪਿਆ ਹੈ, ਕੰਧ ਗਿੱਲੀ ਹੈ, ਗਾਰਾ ਬਹੁਤ ਗਿੱਲਾ

ਪਾਣੀ ਵਰਗਾ ਪਤਲਾ ਹੈ, ਕੰਧ ਕਿਵੇਂ ਬਣ ਜਾਏਗੀ? ਦਿਨ ਚੜ੍ਹੇਗਾ, ਹਿਸਾਬ ਲਾਵਾਂਗੇ; ਹੁਣ ਰਾਤ ਨੂੰ ਹੀ ਕੰਧ ਬਣਾ ਲਈਏ?"

ਮਹਾਰਾਜ ਜੀ ਕਹਿੰਦੇ, "ਕਿਤੇ ਗਿਰ ਨਾ ਜਾਵੇ।"

ਕਹਿੰਦੇ, "ਤੁਹਾਨੂੰ ਤਾਂ ਵਹਿਮ ਹੋ ਗਿਆ। ਜੇ ਗਿਰ ਜਾਏਗੀ ਤਾਂ ਕੀ ਹੋ ਜਾਏਗਾ? ਮਾੜੀ ਜਿਹੀ ਕੋਠੜੀ ਹੀ ਹੈ, ਫੇਰ ਬਣਾ ਲਵਾਂਗੇ।"

ਮਹਾਰਾਜ ਜੀ ਕਹਿੰਦੇ, "ਲਖਮੀਦਾਸ! ਤੁਸੀਂ ਬਣਾ ਦਿਓ।"

ਕਹਿੰਦੇ, "ਮਹਾਰਾਜ! ਪਿਤਾ ਜੀ!! ਤੁਸੀਂ ਤਾਂ ਗੱਲਾਂ ਹੀ ਹੋਰ ਤਰ੍ਹਾਂ ਦੀਆਂ ਕਰਦੇ ਹੋ। ਹੁਣ ਕੋਈ ਵੇਲਾ ਹੈ ਕੰਧ ਬਣਾਉਣ ਦਾ? ਇਨ੍ਹਾਂ ਨੇ ਤੁਹਾਨੂੰ ਜਿਹੜੀ ਗੱਲ ਕਹੀ ਹੈ, ਉਹ ਸੱਚੀ ਹੀ ਹੈ। ਕਿਉਂ ਭਾਈ ਗੁਰਸਿਖੋ! ਕੀ ਵਿਚਾਰ ਹੈ ਤੁਹਾਡਾ?"

ਬਾਬਾ ਬੁਢਾ ਜੀ ਕਹਿੰਦੇ, "ਮਹਾਰਾਜ! ਠੀਕ ਹੀ ਕਹਿੰਦੇ ਨੇ ਇਹ। ਸੂਰਜ ਚੜ੍ਹ ਆਏਗਾ, ਗਾਰਾ ਆਠਰ ਜਾਏਗਾ, ਫੇਰ ਕੰਧ ਬਣਾ ਲਵਾਂਗੇ।"

ਗੁਰੂ ਅੰਗਦ ਸਾਹਿਬ ਜੀ ਵੱਲ ਦੇਖਿਆ, "ਕਹਿੰਦੇ, "ਪੁਰਖਾ! ਕੀ ਵਿਚਾਰ ਹੈ?"

ਕਹਿੰਦੇ, "ਮਹਾਰਾਜ! ਮੇਰੀ ਤਾਂ ਕੋਈ ਵਿਚਾਰ ਨਹੀਂ, ਜੋ ਆਪ ਦੀ ਰਜ਼ਾਅ ਹੈ, ਮੇਰੇ ਲਈ ਓਹੀ ਧੰਨ ਹੈ। ਇਹ ਧਰਮ ਦਾ ਕੰਮ ਹੈ, ਮਹਾਰਾਜ! ਇਸ ਨੂੰ ਦੇਰ ਨਹੀਂ ਕਰਨੀ ਚਾਹੀਦੀ।"

ਏਸ ਤਰ੍ਹਾਂ ਫੁਰਮਾਨ ਹੈ –

***ਧਾਰਨਾ –*** ***ਦੇਰੀ ਕਰੀਏ ਨਾ ਧਰਮ ਕਮਾਉਣ ਨੂੰ,***
***ਪਾਪਾਂ ਬਾਰੇ ਲੱਖ ਸੋਚੀਏ –2, 2.***
***ਪਿਆਰਿਓ, ਪਾਪਾਂ ਬਾਰੇ ਲੱਖ ਸੋਚੀਏ –2, 2.***
***ਦੇਰੀ ਕਰੀਏ ਨਾ ਧਰਮ ਕਮਾਉਣ ਨੂੰ, ..........।***

ਨੇਕ ਕੰਮ ਕਰਨਾ ਹੋਵੇ, ਦਾਨ ਕਰਨਾ ਹੋਵੇ, ਕਿਸੇ ਤੀਰਥ ਅਸਥਾਨ ਤੇ, ਸਤਿਸੰਗ ਤੇ ਜਾਣਾ ਹੋਵੇ, ਫੇਰ ਨਾ ਸੋਚੋ। ਪਾਪ ਕਰਨਾ ਹੋਵੇ, ਮਾੜਾ ਕੰਮ ਕਰਨਾ ਹੋਵੇ, ਰਿਸ਼ਵਤ ਲੈਣੀ ਹੋਵੇ, ਝੂਠ ਬੋਲਣਾ ਹੋਵੇ ਤਾਂ ਲੱਖ ਵਾਰ ਸੋਚੋ। ਧਰਮ ਕਰਨ ਲੱਗੇ ਨਾ ਸੋਚੋ ਕਿਉਂਕਿ ਧਰਮ ਦਾ ਮੌਕਾ ਲੰਘਿਆ ਹੋਇਆ ਫੇਰ ਹੱਥ ਨਹੀਂ ਆਇਆ ਕਰਦਾ –

***ਮਨ ਕੀ ਮਨ ਹੀ ਮਾਹਿ ਰਹੀ॥***
***ਨਾ ਹਰਿ ਭਜੇ ਨ ਤੀਰਥ ਸੇਵੇ ਚੋਟੀ ਕਾਲਿ ਗਹੀ॥*** ***ਪੰਨਾ – 631***

ਇਕ ਸੇਠ ਸੀ, ਚਾਰ ਬੱਚੇ ਸਨ ਉਸ ਦੇ। ਬੜਾ ਧਨ ਕਮਾਇਆ, ਪੰਜ ਹਿੱਸੇ ਕਰ ਦਿੱਤੇ। ਕਹਿੰਦਾ, "ਲਓ ਕਾਕਾ! ਹੁਣ ਤੁਸੀਂ ਆਪਣੇ ਕਾਰੋਬਾਰ ਕਰੋ। ਇਕ ਹਿੱਸਾ ਮੈਂ ਰੱਖਿਆ ਹੈ, ਇਹ ਮੈਂ ਪੁੰਨ ਦਾਨ ਕਰਨਾ ਹੈ। ਅੱਗੇ ਵਾਸਤੇ ਮੈਂ ਆਪਣੇ ਲਈ ਬਣਾਉਣਾ ਹੈ ਕੁਝ।"

ਸਮਾਂ ਲੰਘਦਾ ਗਿਆ। ਸੋਚਦਾ ਹੈ ਕਿ ਜੇ ਇਥੇ ਦਿੱਤਾ ਤਾਂ ਇਥੇ ਖਾਣ ਵਾਲੇ ਬੰਦੇ ਨੇ, ਇਥੇ ਆਹ ਮਾੜਾ ਬੰਦਾ ਹੈ, ਇਥੇ ਆਹ ਮਾੜਾ ਬੰਦਾ ਹੈ; ਸੋਚਦਾ ਹੀ ਰਹਿੰਦਾ ਹੈ। ਅਖੀਰ ਉਹ ਦਿਨ ਆ ਗਿਆ ਜੋ ਸਭ ਦੇ ਉਤੇ ਆਉਣਾ ਹੈ ਜਿਸ ਨੂੰ ਮੌਤ ਕਹਿੰਦੇ ਨੇ। ਸੁੱਟ ਲਿਆ ਮੰਜੇ ਦੇ ਉਤੇ, ਬੋਲਿਆ ਨਹੀਂ ਜਾਂਦਾ, ਅੱਖਾਂ ਦੇਖਦੀਆਂ ਨੇ, ਜ਼ੁਬਾਨ ਮੁੜ ਗਈ। ਭਾਈਚਾਰਾ ਸਾਰਾ ਇਕੱਠਾ ਹੋਈ ਬੈਠਾ ਹੈ ਕਿ ਸੇਠ ਜੀ! ਕੋਈ ਦੱਸ ਦਿਓ ਗੁਪਤ ਗੱਲ, ਕੋਈ ਗੱਲ ਕਰ ਜਾਓ। ਤੁਸੀਂ ਬੋਲ ਕੇ ਦੱਸ ਦਿਓ ਕਿਸ ਤੋਂ ਕੀ ਲੈਣਾ ਹੈ, ਕਿਸ ਨੂੰ ਕੀ ਦੇਣਾ ਹੈ। ਕੁਝ ਨਹੀਂ ਬੋਲਦੇ। ਬੱਚੇ ਖੜ੍ਹੇ ਕਰ ਦਿੱਤੇ ਚਾਰੇ ਹੀ ਕਿ ਤੁਸੀਂ ਸਮਝੋ, ਕੀ ਕਹਿੰਦੇ ਨੇ। ਉਹ ਕੰਧ ਵੱਲ ਨੂੰ ਹੱਥ ਕਰੀਂ ਜਾਂਦਾ ਹੈ। ਹੁਣ ਬੱਚਿਆਂ ਨੂੰ ਪਤਾ ਸੀ ਕਿ

ਜਿਧਰ ਨੂੰ ਹੱਥ ਕਰਦਾ ਹੈ ਉਧਰ ਇਕ ਆਲਾ ਹੈ। ਉਸ ਦੇ ਵਿਚ ਇਸ ਨੇ ਪੰਜਵਾਂ ਹਿੱਸਾ ਧਨ ਰੱਖਿਆ ਹੋਇਆ ਹੈ। ਉਪਰੋਂ ਇੱਟਾਂ ਨਾਲ ਬੰਦ ਕਰਿਆ ਹੋਇਆ ਹੈ ਕਿ ਚੋਰ ਨਾ ਲੈ ਜਾਵੇ। ਪਹਿਲਾਂ ਇਹ ਕਹਿੰਦਾ ਹੁੰਦਾ ਸੀ ਕਿ ਮੈਂ ਇਹ ਦਾਨ ਕਰਨਾ ਹੈ। ਸਾਰੀ ਗੱਲ ਸਮਝ ਲਈ, ਭੋਲੇ ਬਣ ਗਏ ਜਾਣ ਕੇ। ਭਾਈਚਾਰੇ ਨੇ ਪੁਛਿਆ ਕਿ ਕਾਕਾ! ਇਹ ਕੀ ਕਹਿ ਰਿਹਾ ਹੈ?

ਕਹਿੰਦੇ, "ਪਿਤਾ ਜੀ ਇਉਂ ਕਹਿੰਦੇ ਨੇ ਕਿ ਮੈਂ ਪੈਸਾ ਤਾਂ ਬਹੁਤ ਕਮਾਇਆ ਸੀ ਪਰ ਸਾਰਾ ਪੈਸਾ ਇਨ੍ਹਾਂ ਇੱਟਾਂ ਤੇ ਲਾ ਦਿੱਤਾ।"

ਉਹ ਕੰਨਾਂ ਨਾਲ ਸੁਣਦਾ ਹੈ, ਬੋਲ ਨਹੀਂ ਸਕਦਾ, ਉਠ ਨਹੀਂ ਸਕਦਾ। ਫੇਰ ਨਾਂਹ ਵਿਚ ਸਿਰ ਹਿਲਾਇਆ ਤੇ ਹੱਥ ਕੰਧ ਵੱਲ ਨੂੰ ਕਰੇ। ਉਹ ਕਹਿੰਦੇ ਕਿ ਇਹ ਕਹਿੰਦਾ ਹੈ ਕੁਝ।

ਮੁੰਡੇ ਕਹਿੰਦੇ, "ਆਹ ਸਿਰ ਹਿਲਾਇਆ ਸੀ ਨਾ, ਪਛਤਾਵਾ ਕਰ ਰਿਹਾ ਹੈ ਕਿ ਮੈਂ ਕੁਝ ਨਾ ਕਰਿਆ।"

ਉਸ ਦੀ ਗੱਲ ਹੀ ਨਾ ਹੋਣ ਦਿੱਤੀ ਕਿਉਂਕਿ ਧਰਮ ਕਰਨ ਨੂੰ ਦੇਰ ਕਰ ਦਿੱਤੀ। ਮਹਾਰਾਜ ਜੀ ਕਹਿੰਦੇ –

***ਨਹ ਬਿਲੰਭ ਧਰਮੰ ਬਿਲੰਬ ਪਾਪੰ॥*** ***ਪੰਨਾ – 1354***

ਧਰਮ ਕਰਨ ਨੂੰ ਨਾ ਦੇਰ ਲਾਓ, ਪਾਪ ਕਰਨ ਨੂੰ ਲਾਓ –

***ਦ੍ਰਿੜੰਤ ਨਾਮੰ ਤਜੰਤ ਲੋਭੰ॥*** ***ਪੰਨਾ – 1354***

ਦ੍ਰਿੜ ਕਰੋ ਨਾਮ ਨੂੰ ਤੇ ਛੱਡ ਦਿਓ ਲੋਭ ਨੂੰ –

***ਸਰਣਿ ਸੰਤੰ ਕਿਲਬਿਖ ਨਾਸੰ............॥*** ***ਪੰਨਾ – 1354***

ਸੰਤਾਂ ਦੀ ਸਰਨ ਜਾਣਾ ਹੈ ਤਾਂ ਪਾਪਾਂ ਦਾ ਨਾਸ ਹੋ ਜਾਂਦਾ ਹੈ –

***........... ਪ੍ਰਾਪਤੰ ਧਰਮ ਲਖ੍ਹਿਣ॥*** ***ਪੰਨਾ – 1354***

ਧਰਮ ਦੇ ਲੱਖਣ ਸੰਤਾਂ ਦੀ ਸੰਗਤ ਵਿਚ ਜਾ ਕੇ ਪ੍ਰਾਪਤ ਹੁੰਦੇ ਨੇ –

***ਨਾਨਕ ਜਿਹ ਸੁਪ੍ਰਸੰਨ ਮਾਧਵਹ॥*** ***ਪੰਨਾ – 1354***

ਸੋ ਏਸ ਤਰ੍ਹਾਂ ਉਸੇ ਵੇਲੇ ਕੰਧ ਬਣਾਉਣ ਲੱਗ ਗਏ। ਬੜੀ ਮਿਹਨਤ ਨਾਲ ਆਪ ਨੇ ਕੰਧ ਬਣਾਈ। ਜਦੋਂ ਕੰਧ ਬਣ ਗਈ ਤਾਂ ਗੁਰੂ ਨਾਨਕ ਪਾਤਿਸ਼ਾਹ ਕਹਿਣ ਲੱਗੇ, "ਭਾਈ ਅੰਗਦ! ਆਹ ਤਾਂ ਤੂੰ ਵਿੰਗੀ-ਤੜਿੰਗੀ ਜਿਹੀ ਬਣਾ ਦਿੱਤੀ, ਢਾਹ ਦੇ ਏਸਨੂੰ।" ਆਪ ਨੇ ਢਾਹ ਦਿੱਤੀ। ਫੇਰ ਬਣਾਉਣੀ ਸ਼ੁਰੂ ਕਰ ਦਿੱਤੀ। ਜਦੋਂ ਪੂਰੀ ਬਣ ਗਈ, ਉਪਰ ਤੱਕ ਕੰਧ ਚਲੀ ਗਈ, ਤਾਂ ਮਹਾਰਾਜ ਜੀ ਕਹਿੰਦੇ, "ਆਹ ਵਿਚੋਂ ਕੁੱਬੀ ਹੈ, ਢਾਹ ਦੇ।"

ਢਾਹ ਦਿੱਤੀ। ਤੀਸਰੀ ਵਾਰੀ ਫੇਰ ਬਣਾਉਣ ਲੱਗ ਗਏ, ਫੇਰ ਢੂਹਾ ਦਿੱਤੀ। ਜਦੋਂ ਚੌਥੀ ਵਾਰੀ ਬਣਾਈ ਤਾਂ ਸਿਰੀ ਚੰਦ ਜੀ ਕਹਿਣ ਲੱਗੇ, "ਪਿਤਾ ਜੀ! ਤੁਸੀਂ ਵੀ ਖਹਿੜੇ ਪੈ ਗਏ। ਕੋਈ ਰਾਜ ਲੈ ਆਵਾਂਗੇ, ਉਹ ਬਣਾ ਦਏਗਾ। ਵਿਚਾਰਾ ਤੜਕੇ ਦਾ ਲੱਗਿਆ ਹੋਇਆ ਹੈ; ਪਹਿਲਾਂ ਸ਼ਤੀਰ ਹੇਠ ਖੜ੍ਹਾ ਰਿਹਾ, ਹੁਣ ਕੰਧ ਬਣਾਈ ਜਾਂਦਾ ਹੈ, ਤੁਸੀਂ ਮਲਕ ਜਿਹੇ ਕਹਿ ਦਿੰਦੇ ਹੋ ਕਿ ਢਾਹ ਦੇ, ਇਹ ਤਾਂ ਚੰਗੀ ਨਹੀਂ ਹੈ। ਉਹ ਢਾਹੁੰਦਾ ਹੈ, ਫੇਰ ਗਾਰਾ ਪਰ੍ਹੇ ਕਰਦਾ ਹੈ, ਇੱਟਾਂ ਪਰ੍ਹੇ ਕਰਦਾ ਹੈ; ਕਿੰਨਾ ਔਖਾ ਹੋ ਰਿਹਾ ਹੈ। ਸਵੇਰੇ ਦਿਨ ਚੜ੍ਹ ਜਾਏਗਾ, ਆ ਜਾਣਗੇ ਗੁਰਸਿਖ ਸਾਰੇ, ਹੱਥੋ-ਹੱਥੀ ਬਣਾ ਦਿਆਂਗੇ। ਚੌਥੀ ਵਾਰ ਜਦੋਂ ਬਣਾਈ ਤਾਂ ਮਹਾਰਾਜ ਜੀ ਕਹਿੰਦੇ, "ਢਾਹ ਦੇ ਇਹ ਵੀ।"

ਜਾ ਕੇ ਚਰਨ ਫੜ ਲਏ, "ਪਾਤਿਸ਼ਾਹ! ਕਿੱਡੀ ਮੇਰੇ ਵਿਚ ਮੂਰਖਤਾ ਹੈ ਕਿ ਮੈਂ ਆਪ ਦਾ ਬਚਨ ਨਹੀਂ ਸਮਝ ਰਿਹਾ। ਕਿਰਪਾ ਕਰਕੇ ਮੈਨੂੰ ਸ਼ਕਤੀ ਦੇਵੋ, ਜਿਹੋ ਜਿਹੀ ਕੰਧ ਤੁਸੀਂ ਬਣਾਉਣਾ ਚਾਹੁੰਦੇ ਹੋ

ਮੈਂ ਓਹੋ ਜਿਹੀ ਬਣਾ ਦੇਵਾਂ। ਮੈਂ ਤਾਂ ਅਤਿ ਮੂਰਖ ਹਾਂ, ਮੇਰੇ ਤੇ ਕਿਰਪਾ ਕਰੋ।"

ਮਹਾਰਾਜ ਜੀ ਪ੍ਰਸੰਨ ਹੋਏ ਤੇ ਕਹਿੰਦੇ, "ਪਿਆਰਿਓ! ਸਾਡਾ ਕੰਧ ਬਣਾਉਣ ਤੱਕ ਮਤਲਬ ਨਹੀਂ ਸੀ, ਜੋ ਸਾਡਾ ਮਤਲਬ ਸੀ ਉਹ ਤੁਸੀਂ ਸਮਝ ਲਿਆ ਸਾਰਿਆਂ ਨੇ।"

ਦਿਨ ਚੜ੍ਹ ਗਿਆ ਤਾਂ ਮਾਤਾ ਸੁਲੱਖਣੀ ਜੀ ਨੂੰ ਸਾਰੀਆਂ ਗੱਲਾਂ ਦਾ ਪਤਾ ਲੱਗਿਆ ਤੇ ਇਹ ਵੀ ਗੱਲਾਂ ਚੱਲ ਪਈਆਂ ਕਿ ਗੁਰੂ ਨਾਨਕ ਪਾਤਿਸ਼ਾਹ ਨੇ ਗੱਦੀ ਦੇ ਦੇਣੀ ਹੈ। ਬੜੀ ਚਿੰਤਾ ਮਨ ਵਿਚ ਜਾਗੀ, ਮਮਤਾ ਜਾਗ ਪਈ, ਦੋਹਾਂ ਪੁੱਤਰਾਂ ਨੂੰ ਲੈ ਕੇ ਆਪ ਆ ਗਏ।

ਕਹਿਣ ਲੱਗੇ, "ਪਾਤਿਸ਼ਾਹ! ਸਾਰੀ ਜ਼ਿੰਦਗੀ ਤੁਸੀਂ ਪੁੱਤਰਾਂ ਦੀ ਸੰਭਾਲ ਨਹੀਂ ਕਰੀ, ਉਦਾਸੀਆਂ ਵਿਚ ਰਹੇ ਹੋ। ਇਹ ਪੁੱਤਰ ਜਿਵੇਂ ਪਲੇ ਨੇ ਤੁਹਾਨੂੰ ਪਤਾ ਹੈ ਤੇ ਜਦੋਂ ਹੁਣ ਕੁਝ ਦੇਣ ਦਾ ਮੌਕਾ ਆਇਆ ਤਾਂ ਤੁਸੀਂ ਇਨ੍ਹਾਂ ਦੇ ਹੱਕ ਤੋਂ ਇਨ੍ਹਾਂ ਨੂੰ ਵਾਂਝੇ ਕਰ ਦਿੱਤਾ।"

ਮਹਾਰਾਜ ਜੀ ਕਹਿੰਦੇ, "ਭਲੀਏ! ਇਹ ਤਾਂ ਕਰਤਾਰ ਦੇ ਹੱਥ ਦੀ ਚੀਜ਼ ਹੈ, ਮੇਰੇ ਹੱਥ ਦੀ ਚੀਜ਼ ਨਹੀਂ, ਇਹ ਉਸ ਕਸਵੱਟੀ ਤੇ ਪੂਰੇ ਨਹੀਂ ਉਤਰ ਰਹੇ, ਮੈਂ ਕੀ ਕਰਾਂ?"

ਸਾਰੇ ਗੁਰਸਿੱਖ ਬੈਠੇ ਨੇ। ਏਨੇ ਨੂੰ ਵੱਡਾ ਸਾਰਾ ਚੂਹਾ ਲੈ ਕੇ, ਬਿੱਲੀ ਧਰਮਸ਼ਾਲਾ ਵਿਚ ਵੜ ਗਈ। ਗੁਰੂ ਮਹਾਰਾਜ ਜੀ ਦੇ ਅੱਗੇ ਦੀ ਲੰਘਣ ਲੱਗੀ ਤੇ ਜਦੋਂ ਸਿੱਖਾਂ ਨੇ ਡਰਾਈ, ਦਬਕਾ ਮਾਰਿਆ ਤਾਂ ਉਸ ਦੇ ਮੂੰਹ ਵਿਚੋਂ ਚੂਹਾ ਗਿਰ ਗਿਆ। ਸ੍ਰੀ ਚੰਦ ਜੀ, ਲਖਮੀ ਦਾਸ ਜੀ ਬੈਠੇ ਨੇ, ਮਾਤਾ ਜੀ ਵੀ ਕੋਲ ਬੈਠੇ ਨੇ।

ਮਹਾਰਾਜ ਜੀ ਕਹਿੰਦੇ, "ਬੇਟਾ ਸ੍ਰੀ ਚੰਦ! ਆਹ ਚੂਹੇ ਨੂੰ ਚੁੱਕ ਕੇ ਬਾਹਰ ਸੁਟ ਦੇ ਜਰਾ। ਇਥੇ ਚੰਗਾ ਨਹੀਂ ਲਗਦਾ।"

ਕਹਿੰਦਾ, "ਪਿਤਾ ਜੀ! ਮੁਰਦੇ ਨੂੰ ਤਾਂ ਉਈਂ ਹੱਥ ਲਾਉਣਾ ਮਾੜਾ ਹੈ। ਜੇ ਆਦਮੀ ਵੀ ਮਰ ਜਾਵੇ ਤਾਂ ਵੀ ਹੱਥ ਨਹੀਂ ਲਾਈਦਾ, ਇਹ ਤਾਂ ਚੂਹਾ ਹੈ। ਇਸ ਨੂੰ ਮੈਂ ਕਿਵੇਂ ਹੱਥ ਲਾ ਦੇਵਾਂ?"

ਮਹਾਰਾਜ ਜੀ ਕਹਿੰਦੇ, "ਲਖਮੀ ਦਾਸ ਬੇਟਾ! ਤੂੰ ਚੁੱਕ ਕੇ ਸੁੱਟ ਦੇ।"

ਕਹਿੰਦਾ, "ਹੁਣ ਮੇਰਾ ਹੱਥ ਲੁਆਉਣਾ ਹੈ ਪਿਤਾ ਜੀ ਚੂਹੇ ਨੂੰ? ਆਹ ਸਿੱਖ ਬੈਠੇ ਨੇ, ਮੈਂ ਮਾਰ ਦਿੰਦਾ ਹਾਂ ਆਵਾਜ਼ ਕਿਸੇ ਨੂੰ।"

ਉਸ ਵੇਲੇ ਗੁਰੂ ਅੰਗਦ ਸਾਹਿਬ ਆ ਗਏ। ਮਹਾਰਾਜ ਜੀ ਕਹਿੰਦੇ, "ਪੁਰਖਾ! ਆਹ ਚੂਹਾ ਪਿਆ ਹੈ।"

ਕਹਿੰਦੇ, "ਅੱਛਾ! ਸਤਿ ਬਚਨ ਮਹਾਰਾਜ।"

ਉਸੇ ਵੇਲੇ ਚੁਕਿਆ ਤੇ ਚੁੱਕ ਕੇ ਬਾਹਰ ਸੁੱਟ ਦਿੱਤਾ ਤੇ ਉਸ ਵੇਲੇ ਮਹਾਰਾਜ ਜੀ ਕਹਿੰਦੇ –

***'ਮੂਲੇ ਸੁਤਾ! ਪਿਖਹੁ ਮਨ ਗੁਨੀਏ। ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 1198***

ਮੂਲੇ ਸੁੱਤਾ ਕਿਉਂਕਿ ਮੂਲੇ ਦੀ ਲੜਕੀ ਸੀ ਮਾਤਾ ਸੁਲਖਣੀ ਜੀ। ਕਹਿੰਦੇ ਦੇਖ, ਨਾਲੇ ਮਨ ਵਿਚ ਹੁਣ ਤੂੰ ਗਿਣਤੀ ਕਰ –

***ਏ ਨਿਜ ਸੁਤ ਸੋ ਪਰਸੁਤ ਜਨੀਏ। ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 1198***

ਹੁਣ ਇਸ ਨੂੰ ਮੈਂ ਆਪਣਾ ਪੁੱਤਰ ਸਮਝਾਂ ਜਾਂ ਪਰਾਇਆ ਸਮਝਾਂ? ਤੇਰੇ ਪੁੱਤਰ ਤਾਂ ਮੇਰੇ ਆਖੇ ਹੀ ਨਹੀਂ ਲਗਦੇ ਤੇ ਭਾਲਦੇ ਨੇ ਗੁਰਗੱਦੀ। ਹਉਂ ਰਹਿਤ ਜਿਸ ਦਾ ਹਿਰਦਾ ਹੋ ਗਿਆ, ਉਹ ਨੀਵਾਂ ਹੋ ਜਾਂਦਾ ਹੈ; ਜਿਹੜਾ ਨੀਵਾਂ ਹੁੰਦਾ ਹੈ ਉਥੇ ਗੁਰੂ ਦੀ ਜੋਤ ਸਮਾਉਂਦੀ ਹੈ।

*ਨਹਿਂ ਕਿਸਹੂੰ ਕੇ ਕਰ ਬਿਖੈ ਸਭਿ ਕਰਤਾਰ ਅਧੀਨ।*
*ਜਿਸ ਪਰ ਕਰੁਨਾ ਦ੍ਰਿਸ਼ਟਿ ਹ੍ਵੈ ਤਿਨਹਿ ਬਸਤੁ ਇਹ ਲੀਨਿ॥*

*ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 1198*

ਜਿਸ ਦੇ ਉਤੇ ਦ੍ਰਿਸ਼ਟੀ ਹੋ ਗਈ ਕਰਤਾਰ ਦੀ, ਉਹ ਇਸ ਚੀਜ਼ ਨੂੰ ਲੈਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਪਰਖ ਤੇ ਪਰਖ ਹੁੰਦੀ ਜਾ ਰਹੀ ਹੈ।

ਦੂਸਰੀ ਪਰਖ ਵੇਲੇ ਫੇਰ ਸਾਰਿਆਂ ਦੇ ਸਾਹਮਣੇ ਤੁਰੇ ਜਾ ਰਹੇ ਨੇ, ਮਹਾਰਾਜ ਜੀ ਨਾਲ ਸ੍ਰੀ ਚੰਦ, ਲਖਮੀ ਦਾਸ ਜੀ ਵੀ ਨੇ। ਮਾਤਾ ਜੀ ਵੀ ਦੇਖ ਰਹੇ ਨੇ, ਹੋਰ ਗੁਰਸਿਖ ਵੀ ਨੇ ਸਾਰੇ। ਮਹਾਰਾਜ ਜੀ ਕੋਲ ਇਕ ਬਹੁਤ ਸੋਹਣੇ ਪੱਥਰ ਦਾ ਕਟੋਰਾ ਸੀ। ਜਿਥੇ ਇਸ਼ਨਾਨ ਕਰਕੇ ਸਾਰਾ ਪਾਣੀ ਆ ਕੇ ਖੜ੍ਹਦਾ ਸੀ – ਗੰਦਾ ਪਾਣੀ, ਉਸ ਦੇ ਵਿਚ ਮਹਾਰਾਜ ਜੀ ਨੇ ਕਟੋਰਾ ਸੁੱਟ ਦਿੱਤਾ।

ਇਕ ਦਮ ਕਿਹਾ, "ਸ੍ਰੀ ਚੰਦ! ਕਟੋਰਾ ਕੱਢੋ, ਛੇਤੀ।"

ਕਹਿੰਦੇ, "ਮਹਾਰਾਜ! ਸਾਰੀ ਦੁਨੀਆਂ ਦੀ ਜੂਠ ਇਥੇ ਆਉਂਦੀ ਹੈ। ਕੋਈ ਥੁੱਕਦਾ ਹੈ, ਕੋਈ ਕੁਝ ਕਰਦਾ ਹੈ। ਆਹ ਗੰਦਾ ਪਾਣੀ ਹੈ, ਇਸ ਦੇ ਵਿਚ ਮੈਂ ਕਿਵੇਂ ਵੜ ਜਾਵਾਂ? ਮੇਰਾ ਸਰੀਰ ਅਪਵਿਤਰ ਹੋ ਜਾਏਗਾ ਸਾਰਾ, ਬਸਤਰ ਖਰਾਬ ਹੋ ਜਾਣਗੇ।"

ਮਹਾਰਾਜ ਜੀ ਕਹਿੰਦੇ, "ਬੇਟਾ ਲਖਮੀ ਦਾਸ! ਤੁਸੀਂ ਕੱਢੋ।"

ਕਹਿੰਦੇ, "ਪਿਤਾ ਜੀ! ਤੁਸੀਂ ਤਾਂ ਬਾਰ-ਬਾਰ ਇਹੋ ਜਿਹੀਆਂ ਗੱਲਾਂ ਕਰਦੇ ਹੋ ਜਿਹੜੀਆਂ ਮੰਨੀਆਂ ਹੀ ਨਹੀਂ ਜਾ ਸਕਦੀਆਂ; ਉਸ ਦਿਨ ਚੂਹੇ ਦੀਆਂ ਗੱਲਾਂ ਕਰਦੇ ਸੀ, ਹੁਣ ਤੁਸੀਂ ਕਟੋਰੇ ਦੀਆਂ ਗੱਲਾਂ ਕਰਨ ਲੱਗ ਗਏ। ਕਟੋਰੇ ਘਰ ਥੋੜ੍ਹੇ ਪਏ ਨੇ? ਕਿੰਨੇ ਹੀ ਪਏ ਨੇ, ਕਢਾ ਦਿਆਂਗੇ ਫੇਰ। ਕੀ ਫਰਕ ਪੈਂਦਾ ਹੈ? ਫੇਰ ਕੋਈ ਚੀਜ਼ ਲਿਆਵਾਂਗੇ ਉਸ ਦੇ ਨਾਲ ਕੱਢ ਲਵਾਂਗੇ। ਕੰਡਾ ਲੈ ਆਵਾਂਗੇ, ਕੁੰਡੇ ਨਾਲ ਕੱਢ ਲਵਾਂਗੇ।"

ਮਹਾਰਾਜ ਜੀ ਕਹਿੰਦੇ, "ਭਾਈ ਲਹਿਣਾ ਜੀ! ਤੁਸੀਂ ਕੱਢ ਦਿਓ।"

ਘੜੰਮ ਦੇ ਕੇ ਛਾਲ ਮਾਰੀ, ਸਾਰੇ ਹੀ ਕਪੜੇ ਲਿਬੜ ਗਏ। ਟੁੱਭੀ ਮਾਰ ਕੇ ਕੱਢਿਆ ਥੱਲਿਓਂ, ਦਾੜ੍ਹੀ ਕੇਸ ਸਭ ਕੁਝ ਲਿਬੜ ਗਏ।

ਕਹਿੰਦੇ, "ਪਾਤਿਸ਼ਾਹ! ਮੈਂ ਸਾਫ ਕਰਕੇ ਲਿਆਉਂਦਾ ਹਾਂ।"

ਰਾਵੀ ਵੱਲ ਨੂੰ ਚਲੇ ਗਏ, ਜਾ ਕੇ ਕਟੋਰਾ ਸਾਫ ਕਰਿਆ, ਬਸਤਰ ਧੋਤੇ, ਆਪ ਇਸ਼ਨਾਨ ਕਰਿਆ, ਲਿਆ ਕੇ ਦੇ ਦਿੱਤਾ।

ਮਹਾਰਾਜ ਜੀ ਮਾਤਾ ਸੁਲਖਣੀ ਜੀ ਨੂੰ ਕਹਿੰਦੇ, "ਦੇਖਦੇ ਹੋ ਤੁਸੀਂ, ਕੀ ਹੋ ਰਿਹਾ ਹੈ? ਫੇਰ ਤੁਸੀਂ ਗੁਰਗੱਦੀ ਮੰਗਦੇ ਹੋ।"

ਫੇਰ ਗੁਰਸਿਖਾਂ ਦੇ ਮਨ ਵਿਚ ਬਾਰ-ਬਾਰ ਆਈ ਜਾਂਦਾ ਸੀ ਕਿ ਇਨ੍ਹਾਂ ਨੇ ਤਿੰਨ ਸਾਲ ਸਾਰੀ ਸੇਵਾ ਕਰੀ ਹੈ। ਬਾਬਾ ਬੁਢਾ ਜੀ ਦੇ ਮਨ ਵਿਚ ਵੀ ਆਉਂਦਾ ਸੀ ਕਿ ਮੈਂ ਬਚਪਨ ਤੋਂ ਨਾਲ ਹਾਂ। ਅਸੀਂ ਪਰਵਾਨ ਕਿਉਂ ਨਹੀਂ ਹੁੰਦੇ, ਇਹ ਕਿਉਂ ਪਰਵਾਨ ਹੁੰਦੇ ਤੁਰੇ ਜਾਂਦੇ ਨੇ?

ਗੁਰੂ ਨਾਨਕ ਪਾਤਿਸ਼ਾਹ ਅੱਧੀ ਰਾਤ ਨੂੰ ਕਹਿਣ ਲੱਗੇ ਕਿ ਸ੍ਰੀ ਚੰਦ ਜੀ! ਸਵੇਰੇ ਸੰਗਤ ਆ ਰਹੀ ਹੈ ਨਵੀਂ, ਤੇ ਸਾਡੇ ਬਸਤਰ ਮੈਲੇ ਹੋਏ ਹੋਏ ਨੇ। ਤੁਸੀਂ ਇਹ ਬਸਤਰ ਧੋ ਲਿਆਓ।

ਕਹਿੰਦੇ, "ਪਿਤਾ ਜੀ! ਤੁਸੀਂ ਤਾਂ ਸੌਣ ਵੀ ਨਹੀਂ ਦਿੰਦੇ। ਅੱਧੀ ਰਾਤ ਹੈ, ਤੁਸੀਂ ਕਹਿੰਦੇ ਹੋ ਕਿ ਸਵੇਰੇ ਪਾਉਣੇ ਨੇ ਤੇ ਇਹ ਕਿਵੇਂ ਪਾ ਲਓਗੇ ਸਵੇਰੇ – ਹੁਣ ਦੇ ਧੋਤੇ ਹੋਏ?"

ਉਸ ਤੋਂ ਬਾਅਦ ਲਖਮੀ ਦਾਸ ਜੀ ਨੂੰ ਕਿਹਾ। ਕਹਿੰਦੇ, "ਪਿਤਾ ਜੀ! ਜੇ ਹੁਣ ਅਸੀਂ ਧੁਆ ਵੀ ਦੇਈਏ ਕਿਸੇ ਤੋਂ, ਇਹ ਫੇਰ ਵੀ ਨਹੀਂ ਸੁਕਣੇ। ਕਪੜੇ ਹੋਰ ਵੀ ਹਨ, ਓਹ ਪਾ ਲਿਓ।"

ਕਹਿੰਦੇ, "ਨਹੀਂ, ਇਹੀ ਪਾਉਣੇ ਨੇ।"

ਬਾਬਾ ਬੁਢਾ ਜੀ ਆਦਿ ਸਾਰੇ ਗੁਰਸਿਖ ਪਏ ਸਨ, ਕੋਈ ਨਾ ਹੁੰਗਾਰਾ ਭਰੇ।

ਮਹਾਰਾਜ ਜੀ ਕਹਿੰਦੇ, "ਭਾਈ ਅੰਗਦ! ਤੁਸੀਂ ਹੀ ਧੋ ਲਿਆਓ।"

ਕਹਿੰਦੇ, "ਲਿਆਓ ਸੱਚੇ ਪਾਤਿਸ਼ਾਹ! ਮੈਂ ਧੋ ਲਿਆਉਂਦਾ ਹਾਂ।"

ਬਾਹਰ ਗਏ। ਕਪੜੇ ਧੋਤੇ, ਸੁਕਾਏ। ਬਾਹਰ ਅੱਧੀ ਰਾਤ ਨਹੀਂ, ਦੁਪਹਿਰ ਹੋਈ ਪਈ ਹੈ। ਕਪੜੇ ਸੁਕਾਅ ਕੇ ਲੈ ਆਂਦੇ ਤੇ ਜਿਸ ਵਕਤ ਮਹਾਰਾਜ ਜੀ ਦੇ ਕੋਲ ਲਿਆ ਕੇ ਬਸਤਰ ਰੱਖ ਦਿੱਤੇ, ਮਹਾਰਾਜ ਜੀ ਕਹਿੰਦੇ, "ਪੁਰਖਾ! ਰਾਤ ਹੈ ਜਾਂ ਦਿਨ ਹੈ? ਕੀ ਸਮਾਂ ਹੈ?"

ਕਹਿੰਦੇ, "ਪਾਤਿਸ਼ਾਹ! ਮੈਨੂੰ ਨਹੀਂ ਪਤਾ।" ਏਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ –

***ਧਾਰਨਾ –*** ***ਦਿਨ ਰਾਤ ਦੀ ਖਬਰ ਨਾ ਕੋਈ,***
***ਚਰਨਾਂ ਵਿਚ ਧਿਆਨ ਲੱਗਿਐ –2, 2.***
***ਮੇਰੇ ਸਾਹਿਬਾ! ਚਰਨਾਂ ਵਿਚ ਧਿਆਨ ਲੱਗਿਐ –2, 2.***
***ਦਿਨ ਰਾਤ ਦੀ ਖਬਰ ਨਾ ਕੋਈ, ......... –2.***

***ਰਾਤ ਦਿਨਸ ਹਮ ਜਾਨਤ ਨਾਹੀ॥***
***ਨਿਸ ਦਿਨ ਧਿਆਨ ਸਤਿਗੁਰ ਮਨ ਮਾਹੀ॥***

"ਪਾਤਿਸ਼ਾਹ! ਮੈਨੂੰ ਕੋਈ ਪਤਾ ਨਹੀਂ ਕਿ ਰਾਤ ਹੈ, ਮੈਨੂੰ ਕੋਈ ਪਤਾ ਨਹੀਂ ਕਿ ਸੂਰਜ ਚੜ੍ਹਿਆ ਹੋਇਆ ਹੈ, ਮੈਨੂੰ ਕੋਈ ਪਤਾ ਨਹੀਂ ਤਾਰੇ ਚਮਕਦੇ ਨੇ, ਪਾਤਿਸ਼ਾਹ! ਮੈਂ ਤਾਂ ਜਿਧਰ ਨਜ਼ਰ ਮਾਰਦਾ ਹਾਂ, ਤੈਥੋਂ ਬਗੈਰ ਕੋਈ ਨਜ਼ਰ ਹੀ ਨਹੀਂ ਆਉਂਦਾ। ਤੈਨੂੰ ਰਾਤ ਚਾਹੀਦੀ ਹੈ ਤਾਂ ਰਾਤ ਹੋ ਜਾਂਦੀ ਹੈ; ਜੇ ਤੈਨੂੰ ਦਿਨ ਚਾਹੀਦਾ ਹੈ ਤਾਂ ਦਿਨ ਹੋ ਜਾਂਦਾ ਹੈ, ਮੈਨੂੰ ਨਹੀਂ ਪਤਾ ਪਾਤਿਸ਼ਾਹ।"

ਬਾਬਾ ਬੁਢਾ ਜੀ ਸਮਝ ਗਏ ਕਿ ਫਰਕ ਹੈ ਸਾਡੇ ਸਿਦਕ ਵਿਚ ਤੇ ਇਨ੍ਹਾਂ ਦੇ ਸਿਦਕ ਵਿਚ। ਬਹੁਤ ਫਰਕ ਹੈ। ਮਹਾਰਾਜ ਜੀ ਨੇ ਹੋਰ ਨਿਸ਼ਾ ਕਰਵਾਉਣ ਵਾਸਤੇ ਇਕ ਦਿਨ ਆਪ ਰਾਤ ਨੂੰ ਜਾਗੇ ਤੇ ਕਹਿਣ ਲੱਗੇ, "ਬਾਬਾ ਬੁਢਾ ਜੀ! ਦੇਖਿਓ ਤਾਂ ਕਿੰਨੀ ਕੁ ਰਾਤ ਗਈ ਹੈ, ਮੇਰਾ ਖਿਆਲ ਹੈ ਕਿ ਪਹਿਰ ਰਾਤ ਰਹਿੰਦੀ ਹੈ।"

ਬਾਬਾ ਜੀ ਗਏ, ਜਾ ਕੇ ਗਿੱਠ ਅੱਗੇ ਕਰ ਲਿਆ ਕਿਉਂਕਿ ਜਿਹੜੇ ਜ਼ਿਮੀਦਾਰ ਨੇ, ਉਹ ਜਦੋਂ ਹਲ ਚਲਾਉਂਦੇ ਨੇ ਤਾਂ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਜੇ ਇਕ ਗਿੱਠ ਚੜ੍ਹ ਜਾਵੇ ਖਿੱਤੀ ਤਾਂ ਐਨੇ ਵਜਦੇ ਨੇ, ਜੇ ਤਿੰਗੜ ਇਥੇ ਹੋਣ ਤਾਂ ਐਨੇ ਵੱਜਦੇ ਨੇ। ਇਸ ਤਰ੍ਹਾਂ ਉਹ ਸਹੀ ਸਮਾਂ ਕੱਢ ਲੈਂਦੇ ਨੇ। ਬਾਬਾ ਬੁਢਾ ਜੀ ਬਾਹਰ ਤਾਰੇ ਦੇਖ ਕੇ ਆ ਗਏ। ਆ ਕੇ ਕਹਿੰਦੇ, "ਮਹਾਰਾਜ! ਅੱਧੀ ਰਾਤ ਹੈ ਬਾਕੀ।"

ਮਹਾਰਾਜ ਜੀ ਕਹਿੰਦੇ, "ਨਹੀਂ! ਇਸ਼ਨਾਨ ਦਾ ਵੇਲਾ ਹੋ ਗਿਆ ਹੈ। ਫੇਰ ਦੇਖ ਧਿਆਨ ਨਾਲ।"

ਫੇਰ ਗਏ, ਆ ਕੇ ਕਹਿੰਦੇ, "ਮਹਾਰਾਜ! ਅੱਧੀ ਰਾਤ ਹੈ।"

ਕਹਿੰਦੇ, "ਫੇਰ ਦੇਖ ਕੇ ਆ।"

ਤੀਜੀ ਵਾਰ ਫੇਰ ਗਏ, ਆ ਕੇ ਕਹਿੰਦੇ, "ਅੱਧੀ ਰਾਤ ਹੈ।"

ਮਹਾਰਾਜ ਜੀ ਕਹਿੰਦੇ, "ਤੈਨੂੰ ਕਿਵੇਂ ਪਤਾ ਹੈ?"

ਕਹਿੰਦੇ, "ਮਹਾਰਾਜ! ਅਸੀਂ ਹਲ ਚਲਾਉਣ ਜਾਂਦੇ ਹਾਂ, ਘੜੀਆਂ ਤਾਂ ਹੁੰਦੀਆਂ ਨਹੀਂ ਸਾਡੇ ਕੋਲ ਕੋਈ, ਅਸੀਂ ਤਾਂ ਤਾਰਿਆਂ ਦੇ ਹਿਸਾਬ ਨਾਲ ਜੋੜਦੇ ਹਾਂ। ਹੁਣ ਜਿਹੜਾ ਮਹੀਨਾ ਚੱਲ ਰਿਹਾ ਹੈ ਕੱਤਕ ਦਾ, ਇਸ ਦੇ ਵਿਚ ਜੇ ਤਿੰਗੜ ਇਥੇ ਹੋਵੇ, ਖਿੱਤੀ ਇਥੇ ਹੋਵੇ ਤਾਂ ਅੱਧੀ ਰਾਤ ਹੁੰਦੀ ਹੈ।"

ਕਹਿੰਦੇ, "ਅੱਛਾ! ਭਾਈ ਭਗੀਰਥ ਜੀ! ਤੁਸੀਂ ਦੇਖੋ।"

ਤਿੰਨ ਵਾਰੀ ਦੇਖ ਆਏ, ਕਹਿੰਦੇ, "ਮਹਾਰਾਜ! ਅੱਧੀ ਰਾਤ ਹੀ ਹੈ। ਇਹ ਠੀਕ ਹੀ ਕਹਿੰਦੇ ਨੇ।"

ਕਹਿੰਦੇ, "ਅੱਛਾ! ਅੰਗਦ ਜੀ! ਤੁਸੀਂ ਦੇਖੋ।"

ਆਪ ਚਲੇ ਗਏ। ਜਾ ਕੇ ਦੇਖਿਆ, ਵਾਪਸ ਆ ਗਏ।

ਕਹਿੰਦੇ, "ਪਾਤਿਸ਼ਾਹ! ਇਸ ਤਰ੍ਹਾਂ ਲਗਦਾ ਹੈ ਜਿਵੇਂ ਅੱਧੀ ਰਾਤ ਹੋਵੇ।"

ਕਹਿੰਦੇ, "ਨਾ! ਧਿਆਨ ਨਾਲ ਦੇਖ ਕੇ ਆ, 'ਲਗਦਾ' ਨਾ ਕਹਿ।"

ਬਾਹਰ ਚਲੇ ਗਏ, ਵਾਪਸ ਆ ਗਏ। ਜਾ ਕੇ ਦੇਖਣਾ ਤਾਂ ਕੀ ਸੀ, ਦੇਖੀ ਹੀ ਨਹੀਂ, ਓਵੇਂ ਜਿਵੇਂ ਵਾਪਸ ਆ ਗਏ।

ਮਹਾਰਾਜ ਜੀ ਕਹਿੰਦੇ, "ਕਿੰਨੀ ਹੈ?"

ਕਹਿੰਦੇ, "ਪਾਤਿਸ਼ਾਹ!

***ਜਿਤਨੀ ਨਿਸਾ ਬਤਾਈ ਰਾਉਰ॥***
***ਤਿਤਨੀ ਬਿਤੀ ਨ ਮੈਂ ਲਖਿ ਬਾਉਰ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 1202***

ਜਿੰਨੀ ਤੁਸੀਂ ਰਾਤ ਲੰਘਾਅ ਦਿੱਤੀ ਹੈ ਓਨੀ ਲੰਘ ਗਈ, ਜਿੰਨੀ ਬਾਕੀ ਰੱਖੀ ਹੈ ਤੁਸੀਂ, ਓਨੀ ਰਹਿ ਗਈ ਹੈ।

***ਅਬ ਜਿਤਨੀ ਰਾਖੀ ਸੋ ਰਹੀ॥***
***ਸਰਬ ਕਾਲ ਕੋ ਕਰਤਾ ਤੁਹੀ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 1202***

ਕਾਲ ਨੂੰ ਬਣਾਉਣ ਵਾਲਾ ਤੂੰ ਹੈਂ, ਜਿੰਨੀ ਰਾਤ ਰੱਖੀ ਹੈ, ਓਨੀ ਰਹਿੰਦੀ ਹੈ।"

***ਧਾਰਨਾ - ਤੂੰ ਹੈਂ ਮਾਲਕ, ਸਮਾਂ ਤੇਰੀ ਖੇਡ ਹੈ,***
***ਨਹੀਓਂ ਤੇਰੀ ਸਾਰ ਜਾਣਦਾ -2, 2.***
***ਮੇਰੇ ਸਾਹਿਬਾ, ਨਹੀਓਂ ਤੇਰੀ ਸਾਰ ਜਾਣਦਾ -2, 2.***
***ਤੂੰ ਹੈਂ ਮਾਲਕ, ਸਮਾਂ ਤੇਰੀ ਖੇਡ ਹੈ,.............. -2.***

"ਤੇਰੀ ਕੁਦਰਤ ਨੂੰ ਮੈਂ ਨਹੀਂ ਸਮਝ ਸਕਦਾ।

***ਇਉਂ ਮਨ ਗੁਨਿ ਕੈ ਬੈਨ ਅਲਾਏ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 1202***

ਤੂੰ ਤਾਂ ਕਰੋੜਾਂ ਬ੍ਰਹਿਮੰਡਾਂ ਦਾ ਮਾਲਕ ਆਪ ਪਾਰਬ੍ਰਹਮ ਪ੍ਰਮੇਸਰ ਹੈਂ, ਇਥੇ ਅਸੀਂ ਕੀ ਦੱਸ ਸਕਦੇ ਹਾਂ ਕਿ ਕਿੰਨੀ ਰਾਤ ਬੀਤੀ ਹੈ ਤੇ ਕਿੰਨੀ ਰਹਿੰਦੀ ਹੈ?"

***ਪ੍ਰਭੁ ਮਮ ਨੈਨ ਨ ਹੁਤੇ ਅਲਸਾਏ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 1202***

ਕਹਿੰਦੇ, "ਪਾਤਿਸ਼ਾਹ! ਜਦੋਂ ਮੈਂ ਪਹਿਲੀ ਵਾਰੀ ਗਿਆ ਸੀ, ਉਦੋਂ ਮੇਰੇ ਨੈਣ ਸੁੱਤੇ ਪਏ ਸੀ, ਆਲਸ ਆਈ ਹੋਈ ਸੀ।

***ਭੂਲ ਕਹਯੋ ਮੈਂ ਆਧੀ ਰਾਤੀ॥***
***ਜਾਮ ਏਕ ਹੀ ਅਬਿ ਸੁਧ ਜਾਤੀ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ - 1202***

ਆਪ ਫੁਰਮਾਉਂਦੇ ਹੋ ਕਿ ਤੜਕਾ ਹੋ ਗਿਆ, ਪਾਤਿਸ਼ਾਹ! ਹੁਣ ਤੜਕਾ ਹੀ ਹੋ ਗਿਆ, ਪਹਿਰ ਰਾਤ ਹੀ ਹੋ ਗਈ ਤੇ ਪਹਿਲਾਂ ਮੈਂ ਭੁੱਲ ਕੇ ਕਹਿ ਦਿੱਤੀ ਸੀ।

***ਅਬ ਜਿਤਨੀ ਰਾਖੀ ਸੋ ਰਹੀ॥***
***ਸਰਬ ਕਾਲ ਕੋ ਕਰਤਾ ਤੁਹੀ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 1202***

ਜਿੰਨੀ ਤੁਸੀਂ ਲੰਘਾਅ ਦਿੱਤੀ, ਓਨੀ ਲੰਘ ਗਈ, ਜਿੰਨੀ ਰੱਖ ਲਈ ਓਨੀ ਰਹਿੰਦੀ ਹੈ।

***ਭਈ ਅਵੱਗਯਾ ਛਿਮਾ ਕਰੀਜੈ॥***
***ਅਉਗਣਹਾਰ ਸਦਾ ਬਖਸ਼ੀਜੈ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼, ਪੰਨਾ – 1202***

ਮੈਨੂੰ ਖਿਮਾ ਕਰੋ ਪਾਤਿਸ਼ਾਹ! ਮੈਂ ਗਲਤ ਕਹਿ ਬੈਠਿਆ।"

ਬਾਬਾ ਬੁਢਾ ਜੀ, ਭਾਈ ਭਗੀਰਥ, ਭਾਈ ਸਧਾਰਨ ਜੀ, ਭਾਈ ਦੁਨੀ ਚੰਦ ਜਿੰਨੇ ਵੀ ਗੁਰੂ ਘਰ ਦੇ ਵਿਚ ਰਹਿੰਦੇ ਸੀ, ਸਾਰਿਆਂ ਨੂੰ ਸੋਝੀ ਪੈ ਗਈ ਕਿ ਅਸੀਂ ਤਾਂ ਆਪਣੇ ਆਪ ਉਤੇ ਰੱਖਿਆ ਕਿ ਸਾਨੂੰ ਕਾਲ ਦਾ ਗਿਆਨ ਹੈ। ਆਹ ਗੱਲ ਤਾਂ ਸਾਡੇ ਮਨ ਵਿਚ ਹੀ ਨਹੀਂ ਆ ਸਕੀ। ਸਮੱਰਥ ਗੁਰੂ ਨਾਨਕ ਪਾਤਿਸ਼ਾਹ ਨੂੰ ਅਸੀਂ ਭੁਲ ਗਏ। ਭੁਲ ਕੇ ਆਪਣਾ ਹੀ ਗਿਆਨ ਦੇਣ ਲੱਗ ਗਏ ਕਿ ਅੱਧੀ ਰਾਤ ਹੈ ਮਹਾਰਾਜ! ਫਲਾਣਾ ਤਾਰਾ ਫਲਾਣੇ ਥਾਂ ਹੈ।

ਸੋ ਇਸ ਤਰ੍ਹਾਂ ਆਪ ਜੀ ਗੁਰੂ ਅੰਗਦ ਦੇਵ ਮਹਾਰਾਜ ਜੀ ਤੇ ਬਖਸ਼ਿਸ਼ ਤੇ ਬਖਸ਼ਿਸ਼ ਕਰੀ ਜਾਂਦੇ ਨੇ, ਨਾਲ ਭੇਤ ਖੁਲ੍ਹ ਰਿਹਾ ਹੈ, ਰੰਜ ਨਿਕਲ ਰਿਹਾ ਹੈ ਸਿੱਖਾਂ ਦੇ ਮਨਾਂ ਅੰਦਰੋਂ। ਕੁਦਰਤੀ ਤੌਰ ਤੇ ਥੋੜ੍ਹੀ-ਥੋੜ੍ਹੀ ਈਰਖਾ ਜਾਗਣੀ ਸ਼ੁਰੂ ਹੋ ਗਈ ਕਿ ਇਨ੍ਹਾਂ ਦੇ ਉਤੇ ਮਹਾਰਾਜ ਜੀ ਬਹੁਤ ਹੀ ਕਿਰਪਾ ਕਰਦੇ ਨੇ ਤੇ ਬਾਕੀ ਵੀ ਸਿੱਖ ਨੇ, ਜਿੰਦਗੀ ਲੰਘਾਈ ਹੈ, ਬੜੀਆਂ-ਬੜੀਆਂ ਕੁਰਬਾਨੀਆਂ ਕੀਤੀਆਂ ਨੇ ਤੇ ਸਾਥੋਂ ਕਿਹੜੀਆਂ ਭੁੱਲਾਂ ਹੋਈਆਂ ਨੇ? ਜਿਉਂ ਜਿਉਂ ਮਹਾਰਾਜ ਪਰਤਿਆਵੇ ਲੈਂਦੇ ਨੇ, ਤਿਉਂ ਤਿਉਂ ਉਨ੍ਹਾਂ ਦੇ ਹਿਰਦਿਆਂ ਵਿਚ ਗਿਆਨ ਹੁੰਦਾ ਜਾਂਦਾ ਹੈ ਕਿ ਆਹ ਸਾਡੇ ਵਿਚ ਕਸਰ ਸੀ, ਆਹ ਕਸਰ ਸੀ।

ਇਕ ਦਿਨ ਗੁਰੂ ਨਾਨਕ ਪਾਤਿਸ਼ਾਹ ਨੇ ਰਾਵੀ ਦੇ ਕੰਢੇ ਜਾ ਕੇ ਬਸਤਰ ਉਤਾਰੇ। ਬਾਕੀ ਸਿੱਖ ਵੀ ਨਾਲ ਨੇ ਤੇ ਗੁਰੂ ਅੰਗਦ ਸਾਹਿਬ ਜੀ ਨੂੰ ਬਸਤਰ ਸੰਭਾਲ ਦਿੱਤੇ। ਆਪ ਪਾਣੀ ਵਿਚ ਚਲੇ ਗਏ। ਏਧਰ ਇਹ ਗੁਰੂ ਸਾਹਿਬ ਦੇ ਸਰੂਪ ਵਿਚ ਐਨੇ ਲੀਨ ਹੋ ਗਏ ਕਿ ਜੇ ਅੱਖਾਂ ਖੋਲ੍ਹਦੇ ਨੇ, ਤਾਂ ਵੀ ਗੁਰੂ ਨਾਨਕ, ਜੇ ਬੰਦ ਕਰਦੇ ਨੇ ਤਾਂ ਵੀ ਗੁਰੂ ਨਾਨਕ ਸਾਹਿਬ ਨਜ਼ਰ ਆਉਂਦੇ ਨੇ, ਬਾਕੀ ਫੁਰਨੇ ਹੀ ਖਤਮ ਹੋ ਗਏ ਸਾਰੇ ਤੇ ਜਦੋਂ ਮਹਾਰਾਜ ਜੀ ਬਾਹਰ ਨਿਕਲੇ ਤਾਂ ਅਵਾਜ਼ਾਂ ਦਿੱਤੀਆਂ, "ਪੁਰਖਾ! ਭਾਈ ਅੰਗਦ!!"

ਆਪ ਬੋਲੇ ਨਹੀਂ, ਚੁਪ ਨੇ। ਇਕ ਟੱਕ ਬੈਠੇ ਨੇ ਸਮਾਧੀ ਦੇ ਅੰਦਰ ਤੇ ਮਹਾਰਾਜ ਜੀ ਨੇ ਸਾਰੇ ਬਸਤਰ ਆਪੇ ਹੀ ਲੈ ਕੇ ਪਹਿਨ ਲਏ। ਕੱਪੜੇ ਪਹਿਨ ਕੇ ਮਹਾਰਾਜ ਜੀ ਸਾਹਮਣੇ ਖੜ੍ਹੇ ਹੋ ਕੇ, ਜਿਹੜੇ ਸਰੂਪ ਦਾ ਧਿਆਨ ਧਰਿਆ ਹੋਇਆ ਸੀ, ਉਹ ਸਰੂਪ ਅੰਦਰੋਂ ਖਿੱਚ ਲਿਆ ਬਾਹਰ, ਖਿੱਚਦੀ ਸਾਰ ਛਟਪਟਾਏ, ਇਕ ਦਮ ਨੇਤਰ ਖੋਲ੍ਹ ਲਏ। ਚਰਨਾਂ ਤੇ ਢਹਿ ਪਏ ਤੇ ਕਹਿੰਦੇ, "ਪਾਤਿਸ਼ਾਹ! ਮੈਨੂੰ ਨਹੀਂ ਪਤਾ ਲੱਗਿਆ, ਬੜੀ ਅਵੱਗਿਆ ਹੋਈ। ਕਦੋਂ ਦੇ ਤੁਸੀਂ ਖੜ੍ਹੇ ਹੋ?"

ਮਹਾਰਾਜ ਜੀ ਕਹਿੰਦੇ, "ਪੁਰਖਾ! ਅਸੀਂ ਅਤਿ ਪ੍ਰਸੰਨ ਹੋ ਗਏ ਤੇਰੇ ਤੇ। ਤੇਰਾ ਤੇ ਮੇਰਾ ਹੁਣ ਇਕ ਰੂਪ ਹੋ ਗਿਆ। ਹੁਣ ਮੇਰੇ ਤੇ ਤੇਰੇ ਰੂਪ ਵਿਚ ਕਿਸੇ ਨੂੰ ਭੁਲੇਖਾ ਨਹੀਂ ਚਾਹੀਦਾ। ਪੁਰਖਾ!

***'ਜੋ ਤੁਝੇ ਮਾਨੇਗਾ, ਉਹ ਮੁਝੇ ਮਾਨੇਗਾ॥***
***ਤਉ ਕਉ ਸੇਵੇਗਾ, ਸੋ ਮੋ ਕਉ ਸੇਵੇਗਾ॥***

ਤੂੰ ਮੈਂ, ਮੈਂ ਤੂੰ –

***ਤੁਮ ਹਮ ਕਉ ਭਿੰਨ ਜਾਨੇਗਾ॥***
***ਸੋ ਗੁਰੂ ਬਿਛਰਿਆ ਰਹੇਗਾ॥***
***ਜੇ ਕੋ ਹ੍ਵੈ ਮੇਰੇ ਅਨਸਾਰੀ॥***

ਜੇ ਕੋਈ ਮੇਰਾ ਅਨੁਸਾਰੀ ਹੈ –

*ਨਮੋ ਕਰਹਿ ਪਦ ਧਾਰੀ॥*
*ਮਮ ਸਰੂਪ ਕੋ ਜੈਸਾ ਜਾਨੈ॥*
*ਤਿਸੀ ਪ੍ਰਕਾਰ ਇਸੈ ਮਨ ਮਾਨੈ॥*

ਜਿਵੇਂ ਮੈਨੂੰ ਮੰਨਦੇ ਹੋ, ਇਸੇ ਤਰ੍ਹਾਂ ਦੇ ਨਾਲ ਭਾਈ! ਹੁਣ ਤੁਸੀਂ ਇਨ੍ਹਾਂ ਦੀ ਮਾਨਤਾ ਕਰੋ ਕਿਉਂਕਿ ਇਹ ਮੇਰਾ ਰੂਪ ਨੇ, ਮੇਰੇ ਵਿਚ ਤੇ ਇਨ੍ਹਾਂ ਵਿਚ ਕੋਈ ਫਰਕ ਨਹੀਂ ਹੈ।"

*ਧਾਰਨਾ –* *ਬਣਾ ਲਿਆ ਆਪਣਾ ਰੂਪ,*
*ਸਤਿਗੁਰ ਨਾਨਕ ਨੇ ਗੁਰੂ ਅੰਗਦ ਨੂੰ –2, 2.*
*ਗੁਰੂ ਨਾਨਕ ਨੇ ਗੁਰ ਅੰਗਦ ਨੂੰ –4, 2.*
*ਬਣਾ ਲਿਆ ਆਪਣਾ ਰੂਪ,...... –2.*

*ਗੁਰੁ ਅੰਗਦੁ ਗੁਰੁ ਅੰਗੁ ਤੇ*
*ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।* *ਭਾਈ ਗੁਰਦਾਸ ਜੀ ਦੀ ਵਾਰ 24/8*

ਅੰਮ੍ਰਿਤ ਦਾ ਫਲ ਲੱਗ ਗਿਆ। ਗੁਰੂ ਨਾਨਕ ਸਾਹਿਬ ਦੇ ਅੰਗ ਤੋਂ ਗੁਰੂ ਅੰਗਦ ਹੋ ਗਏ।

*ਜੋਤੀ ਜੋਤਿ ਜਗਾਈਅਨੁ ਦੀਵੇ ਤੇ ਜਿਉ ਦੀਵਾ ਬਲਿਆ।*
*ਭਾਈ ਗੁਰਦਾਸ ਜੀ ਦੀ ਵਾਰ 24/8*

ਦੋ ਦੀਵੇ ਪਏ ਨੇ। ਉਸ ਦੇ ਵਿਚ ਬੱਤੀ ਵੀ ਹੈ, ਤੇਲ ਵੀ ਹੈ, ਠੂਠੀ ਵੀ ਹੈ। ਜਦੋਂ ਦੂਜਾ ਜਗਦਾ ਦੀਵਾ ਉਸ ਦੇ ਕੋਲ ਆ ਜਾਵੇ ਤਾਂ ਉਸ ਦੇ ਵਰਗੀ ਹੀ ਜੋਤ ਉਸ ਦੇ ਵਿਚ ਆ ਜਾਂਦੀ ਹੈ।

*ਜੋਤੀ ਜੋਤਿ ਜਗਾਈਅਨ ਦੀਵੇ ਤੇ ਜਿਉ ਦੀਵਾ ਬਲਿਆ।*
*ਹੀਰੈ ਹੀਰਾ ਬੇਧਿਆ ਛਲੁ ਕਰਿ ਅਛਲੀ ਅਛਲੁ ਛਲਿਆ।*
*ਕੋਈ ਬੁਝਿ ਨ ਹੰਘਈ ਪਾਣੀ ਅੰਦਰਿ ਪਾਣੀ ਰਲਿਆ।*
*ਭਾਈ ਗੁਰਦਾਸ ਜੀ ਦੀ ਵਾਰ 24/8*

ਜਿਵੇਂ ਪਾਣੀ ਵਿਚ ਪਾਣੀ ਰਲ ਜਾਂਦਾ ਹੈ, ਇਸੇ ਤਰ੍ਹਾਂ ਗੁਰੂ ਅੰਗਦ ਤੇ ਗੁਰੂ ਨਾਨਕ ਪਾਤਿਸ਼ਾਹ ਘੁਲ ਮਿਲ ਕੇ ਇਕ ਹੋ ਗਏ।

*ਸਚਾ ਸਚੁ ਸੁਹਾਵੜਾ ਸਚੁ ਅੰਦਰਿ ਸਚੁ ਸਚਹੁ ਢਲਿਆ।*
*ਭਾਈ ਗੁਰਦਾਸ ਜੀ ਦੀ ਵਾਰ 24/8*

ਸੱਚ ਸੱਚ ਨੂੰ ਮਿਲ ਗਿਆ।

ਗੁਰੂ ਨਾਨਕ ਪਾਤਿਸ਼ਾਹ ਬਾਬਾ ਬੁਢਾ ਜੀ ਨੂੰ ਕਹਿਣ ਲੱਗੇ, "ਬੁਢਾ ਜੀ! ਜਾਓ ਨਾਰੀਅਲ ਲਿਆਓ, ਪੰਜ ਪੈਸੇ ਲਿਆਓ ਤੇ ਟਿੱਕਾ ਲਾਉਣ ਦਾ ਸਮਾਨ ਲਿਆਓ। ਛੇਤੀ ਵਾਪਸ ਆਓ। ਹੋਰ ਜਿਹੜੇ ਗੁਰਸਿਖ ਨੇੜੇ ਤੇੜੇ ਨੇ, ਬੁਲਾ ਲਓ ਉਨ੍ਹਾਂ ਨੂੰ।"

ਉਸ ਵੇਲੇ ਸਾਰੇ ਹੀ ਆ ਕੇ ਖੜ੍ਹੇ ਹੋ ਗਏ, ਗੁਰੂ ਅੰਗਦ ਸਾਹਿਬ ਵੀ ਵਿਚ ਖੜ੍ਹੇ ਨੇ, ਕਿਸੇ ਨੂੰ ਨਹੀਂ ਪਤਾ ਕਿ ਕੀ ਕਰਨ ਲੱਗੇ ਨੇ। ਬਾਬਾ ਸ੍ਰੀ ਚੰਦ ਜੀ ਤੇ ਲਖਮੀ ਦਾਸ ਵੀ ਖੜ੍ਹੇ ਨੇ। ਉਸ ਵੇਲੇ ਗੁਰੂ ਪਾਤਿਸ਼ਾਹ ਕਹਿਣ ਲੱਗੇ, "ਪੁਰਖਾ! ਆ ਮੇਰੇ ਪਾਸ, ਜਿਥੇ ਮੈਂ ਬਹਿੰਦਾ ਹੁੰਦਾ ਹਾਂ, ਇਥੇ ਬੈਠ ਹੁਣ ਤੂੰ।"

ਕਹਿੰਦੇ, "ਸਚੇ ਪਾਤਿਸ਼ਾਹ! ਮੈਂ ਇਥੇ ਬੈਠਾਂ?"

ਮਹਾਰਾਜ ਜੀ ਕਹਿੰਦੇ, "ਹਾਂ! ਸਾਡਾ ਹੁਕਮ ਹੈ, ਤੂੰ ਇਥੇ ਬੈਠ।"

ਸੋ ਉਤੇ ਬਿਠਾ ਦਿਤਾ। ਮਹਾਰਾਜ ਜੀ ਨੇ ਪ੍ਰਕਰਮਾ ਕਰੀਆਂ, ਪਰਕਰਮਾ ਕਰਕੇ ਪੰਜ ਪੈਸੇ ਤੇ ਨਾਰੀਅਲ ਅੱਗੇ ਰੱਖ ਕੇ ਮੱਥਾ ਟੇਕ ਦਿਤਾ।

ਆਪ ਘਬਰਾ ਗਏ, ਕਹਿੰਦੇ, "ਪਾਤਿਸ਼ਾਹ! ਤੁਸੀਂ ਮੈਨੂੰ ਮੱਥਾ ਟੇਕਦੇ ਹੋ? ਆਹ ਸਰੀਰ.........।"

ਮਹਾਰਾਜ ਜੀ ਕਹਿੰਦੇ, "ਪੁਰਖਾ! ਬੋਲੀਂ ਨਾ; ਜੋ ਬੋਲੇਂਗਾ, ਓਹੀ ਹੋ ਜਾਏਗਾ। ਹੁਣ ਨਹੀਂ ਬੋਲਣੀ ਕੋਈ ਗੱਲ, ਚੁਪ ਰਹਿ। ਅਕਾਲ ਪੁਰਖ ਦਾ ਹੁਕਮ ਇਵੇਂ ਹੀ ਸੀ। ਰਜ਼ਾਅ ਮੰਨ ਤੂੰ।"

ਦ੍ਰਿਸ਼ਟੀ ਖੁਲ੍ਹ ਗਈ। ਕੀ ਦੇਖਦੇ ਨੇ? ਸਾਰੀਆਂ ਰਿਧੀਆਂ ਸਿਧੀਆਂ, ਬ੍ਰਹਮ ਗਿਆਨ ਦੇ ਭੰਡਾਰੇ, ਕੁਲ ਬ੍ਰਹਿਮੰਡਾਂ ਦੀ ਮਾਲਕੀ, ਸੱਚਾ ਤਖਤ ਹਵਾਲੇ ਕਰ ਦਿੱਤਾ - ਇਥੋਂ ਦਾ ਤਖਤ ਤੇ ਸੱਚਾ ਤਖਤ। ਸਾਰੀਆਂ ਦਰਗਾਹਾਂ ਵਿਚ, ਸਾਰੀਆਂ ਦੁਨੀਆਂ (ਸ੍ਰਿਸ਼ਟੀਆਂ) ਵਿਚ, ਦੁਹਾਈ ਪੈ ਗਈ। ਸੋ ਉਸ ਵੇਲੇ ਵੱਡੇ ਵੱਡੇ ਅਵਤਾਰ, ਸਿਧ ਨਾਥ ਸਾਰੇ ਹੱਥ ਜੋੜ ਕੇ ਹਾਜ਼ਰ ਹੋ ਗਏ, ਇਉਂ ਪੜ੍ਹ ਲਓ -

*ਧਾਰਨਾ - ਸਿਧ ਨਾਥ ਤੇ ਅਵਤਾਰ ਸਾਰੇ ਆ ਕੇ,*
*ਹੱਥ ਜੋੜ ਖੜ੍ਹੇ ਹੋ ਗਏ -2, 2.*
*ਪਿਆਰਿਓ, ਹੱਥ ਜੋੜ ਖੜ੍ਹੇ ਹੋ ਗਏ -2, 2.*
*ਸਿਧ ਨਾਥ ਤੇ ਅਵਤਾਰ ਸਾਰੇ ਆ ਕੇ,.. -2.*

ਸਚਖੰਡ ਦਾ ਤਖਤ ਨਦਰੀ ਆਇਆ, ਜਿੰਨਾ ਅਸਮਾਨ ਸੀ ਦੇਵਤੇ ਸਵਰਗ ਲੋਕਾਂ ਦੇ, ਸਿਧ ਨਾਥ, ਬਖਸ਼ੀਆਂ ਹੋਈਆਂ ਰੂਹਾਂ, ਸਾਰੀਆਂ ਫੁੱਲ ਬਰਸਾਅ ਰਹੀਆਂ ਨੇ, ਗੁਰੂ ਨਾਨਕ ਪਾਤਿਸ਼ਾਹ ਨਾਲ ਧੰਨ ਧੰਨ ਹੋ ਰਹੀ ਹੈ।

ਗੋਰਖ ਨਾਥ ਪ੍ਰਗਟ ਹੋਇਆ, ਕਹਿੰਦਾ, "ਨਾਨਕ ਜੀ! ਮੈਂ ਜਾਣਦਾ ਸੀ ਕਿ ਤੈਨੂੰ ਕੋਈ ਮਰਦ ਮਿਲੇਗਾ, ਉਸ ਦੇ ਅੱਗੇ ਤੂੰ ਝੁਕੇਂਗਾ ਤੇ ਅਸੀਂ ਵੀ ਇਸੇ ਦੇ ਅੱਗੇ ਨਿਵਦੇ ਹਾਂ।"

*ਨਿਹਚਲੁ ਸਚਾ ਤਖਤੁ ਹੈ ਅਬਿਚਲ ਰਾਜ ਨ ਹਲੈ ਹਲਿਆ।*
*ਸਚ ਸਬਦੁ ਗੁਰਿ ਸਉਪਿਆ ਸਚ ਟਕਸਾਲਹੁ ਸਿਕਾ ਚਲਿਆ।*
*ਸਿਧ ਨਾਥ ਅਵਤਾਰ ਸਭ ਹਥ ਜੋੜਿ ਕੈ ਹੋਏ ਖਲਿਆ।*
*ਸਚਾ ਹੁਕਮੁ ਸੁ ਅਟਲੁ ਨ ਟਲਿਆ॥* *ਭਾਈ ਗੁਰਦਾਸ ਜੀ ਦੀ ਵਾਰ 24/8*

ਸੋ -

*ਜੋਤੀ ਜੋਤਿ ਜਗਾਈਅਨ ਦੀਵੇ ਤੇ ਜਿਉ ਦੀਵਾ ਬਲਿਆ।*
*ਭਾਈ ਗੁਰਦਾਸ ਜੀ ਦੀ ਵਾਰ 24/8*

ਜੋਤ ਦੇ ਵਿਚ ਜੋਤ ਇਉਂ ਰਲ ਗਈ -

*ਜੋਤ ਜੋਤ ਦੀ ਸੰਧ, ਸ਼ਮਾ ਸ਼ਮਾ ਦਾ ਮੇਲ ਜਿਉ॥*
*ਮਿਲੇ ਗੰਧ ਨੂੰ ਗੰਧ, ਆਤਮਹੁ ਆਤਮ ਤਿਉ ਮਿਲੇ॥*
*(ਭਾਈ ਵੀਰ ਸਿੰਘ ਜੀ, ਰਾਣਾ ਸੂਰਤ ਸਿੰਘ ਮਹਾਕਾਵਿ)*

ਜਿਵੇਂ ਖੁਸ਼ਬੂ, ਖੁਸ਼ਬੂ ਨਾਲ ਮਿਲ ਜਾਂਦੀ ਹੈ, ਜੋਤੀ, ਜੋਤੀ ਨਾਲ ਮਿਲ ਜਾਂਦੀ ਹੈ, ਇਉਂ ਆਤਮਾ, ਆਤਮਾ ਨਾਲ ਮਿਲ ਕੇ ਪਰਮ ਆਤਮਾ ਹੋ ਜਾਂਦੀ ਹੈ।

*ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥* *ਪੰਨਾ - 967*

ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਆਉਂਦਾ ਹੈ। ਸੋ ਗੁਰੂ ਨਾਨਕ ਪਾਤਿਸ਼ਾਹ ਗਏ ਨਹੀਂ ਕਿਤੇ ਵੀ, ਆਹੀ ਅਸਚਰਜ ਖੇਲ੍ਹ ਹੈ ਇਸ ਦੇ ਅੰਦਰ। ਉਹ ਗਏ ਨਹੀਂ, ਉਨ੍ਹਾਂ ਨੇ ਰੂਪ ਵਟਾਅ ਲਿਆ। ਓਧਰ ਵੀ ਨਜ਼ਰ ਆਉਂਦੇ ਨੇ, ਏਧਰ ਵੀ ਨਜ਼ਰ ਆਉਂਦੇ ਨੇ; ਜਿਵੇਂ ਦੋ ਦੀਵੇ ਨਜ਼ਰ ਆਉਂਦੇ ਨੇ, ਹੈ ਇਕੋ ਹੀ।

ਗੁਰੂ ਦਸਵੇਂ ਪਾਤਿਸ਼ਾਹ ਜੀ ਨੇ ਕਿਹਾ ਕਿ ਉਹ ਲੋਕ ਭੁੱਲੇ ਹੋਏ ਨੇ ਜਿਹੜੇ ਕਹਿੰਦੇ ਨੇ ਗੁਰੂ ਨਾਨਕ ਸਾਹਿਬ ਚਲੇ ਗਏ। ਨਾ, ਗੁਰੂ ਨਾਨਕ ਸਾਹਿਬ ਨੇ ਆਪਣੀ ਜੋਤ ਟਿਕਾ ਕੇ, ਆਪ ਹੀ ਗੁਰੂ ਅੰਗਦ ਸਾਹਿਬ ਦੇ ਸਰੀਰ ਦੇ ਅੰਦਰ ਆ ਕੇ 'ਅੰਗਦ' ਨਾਉਂ ਧਰਾ ਲਿਆ।

*ਧਾਰਨਾ – ਜੋਤੀ ਜੋਤ ਮਿਲਾਇਕੇ,*
*ਸਤਿਗੁਰ ਨਾਨਕ ਰੂਪ ਵਟਾਇਆ –2, 2.*
*ਸਤਿਗੁਰ ਨਾਨਕ ਰੂਪ ਵਟਾਇਆ –4, 2.*
*ਜੋਤੀ ਜੋਤ ਮਿਲਾਇਕੇ,................ –2.*

*ਮਾਰਿਆ ਸਿਕਾ ਜਗਤ੍ਰਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ।*
*ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।*
*ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ।*
*ਲਖਿ ਨ ਕੋਈ ਸਕਈ ਆਚਰਜੇ ਆਚਰਜ ਦਿਖਾਇਆ।*

*ਭਾਈ ਗੁਰਦਾਸ ਜੀ ਦੀ ਵਾਰ 1/45*

ਕਮਾਲ ਦੀ ਗੱਲ ਇਥੇ ਲਿਖੀ ਹੈ ਭਾਈ ਗੁਰਦਾਸ ਜੀ ਨੇ ਕਿ ਗੁਰੂ ਨਾਨਕ ਜੀ ਵੀ ਅਚਰਜ ਸੀ, ਪੂਰੇ ਸੀ ਤੇ ਗੁਰੂ ਅੰਗਦ ਜੀ ਵੀ ਪੂਰੇ ਸਨ ਪਰ ਸਿੱਖ ਦਾ ਨਾਟਕ ਕਰਨ ਵਾਸਤੇ ਐਨੀ ਦੇਰ ਤੱਕ ਪੜਦਾ ਰਿਹਾ ਉਨ੍ਹਾਂ ਉਤੇ।

*ਕਾਇਆ ਪਲਟਿ ਸਰੂਪ ਬਣਾਇਆ॥*

*ਭਾਈ ਗੁਰਦਾਸ ਜੀ ਦੀ ਵਾਰ 1/45*

*ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥ ਪੰਨਾ – 966*

ਸਾਰੇ ਖੰਡਾਂ ਬ੍ਰਹਿਮੰਡਾਂ ਦੇ ਵਿਚ ਦੁਹਾਈ ਮੱਚ ਗਈ ਕਿ ਹੁਣ ਦੁਹਾਈ ਲਹਿਣੇ ਦੀ ਹੈ, ਗੁਰੂ ਅੰਗਦ ਜੀ ਦੀ। ਉਨ੍ਹਾਂ ਦਾ ਨਾਉਂ ਲਏ ਤੇ ਜਮਦੂਤ ਛੱਡਣਗੇ।

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*
*ਝੂਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥ ਪੰਨਾ – 966*

ਸੋ ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਸਾਰਿਆਂ ਵੱਲ ਸੰਬੋਧਨ ਕਰਕੇ ਏਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ।

*ਧਾਰਨਾ – ਮੇਰਾ ਰੂਪ ਅੰਗਦ ਜੀ ਜਾਣੋ,*
*ਛੱਡ ਕੇ ਭੁਲੇਖਿਆਂ ਨੂੰ –2, 2.*
*ਪਿਆਰਿਓ, ਛੱਡ ਕੇ ਭੁਲੇਖਿਆਂ ਨੂੰ –2, 2.*
*ਮੇਰਾ ਰੂਪ ਅੰਗਦ ਜੀ ਜਾਣੋ, ....... –2.*

*ਅੰਗਹੁ ਅੰਗੁ ਉਪਾਇਅਨੁ ਗੰਗਹੁ ਜਾਣੁ ਤਰੰਗੁ ਉਠਾਇਆ।*
*ਗਹਿਰ ਗੰਭੀਰੁ ਗਹੀਰੁ ਗੁਣੁ ਗੁਰਮੁਖਿ ਗੁਰੁ ਗੋਬਿੰਦੁ ਸਦਾਇਆ।*
*ਦੁਖ ਸੁਖ ਦਾਤਾ ਦੇਣਿਹਾਰੁ ਦੁਖੁ ਸੁਖ ਸਮਸਰਿ ਲੇਪੁ ਨ ਲਾਇਆ।*
*ਗੁਰ ਚੇਲਾ ਚੇਲਾ ਗੁਰੂ ਗੁਰੁ ਚੇਲੇ ਪਰਚਾ ਪਰਚਾਇਆ।*

*ਬਿਰਖਹੁ ਫਲੁ ਫਲ ਤੇ ਬਿਰਖੁ ਪਿਉ ਪੁਤਹੁ ਪੁਤੁ ਪਿਉ ਪਤੀਆਇਆ।*
*ਪਾਰਬ੍ਰਹਮੁ ਪੂਰਨੁ ਬ੍ਰਹਮੁ ਸਬਦੁ ਸੁਰਤਿ ਲਿਵ ਅਲਖ ਲਖਾਇਆ।*
*ਬਾਬਾਣੇ ਗੁਰ ਅੰਗਦੁ ਆਇਆ॥* *ਭਾਈ ਗੁਰਦਾਸ ਜੀ ਦੀ ਵਾਰ 24/5*

ਕਹਿੰਦੇ, ਗੁਰੂ ਨਾਨਕ ਪਾਤਿਸ਼ਾਹ ਹੁਣ ਗੁਰੂ ਅੰਗਦ ਦੇਵ ਜੀ ਦੇ ਸਰੀਰ ਵਿਚ ਆ ਗਏ। ਸੋ ਏਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਜੀ ਨੇ –

*ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥*
*ਤਾ ਤੇ ਅੰਗਦੁ ਭਯਉ ਤਤੁ ਸਿਉ ਤਤੁ ਮਿਲਾਯਉ॥* *ਪੰਨਾ – 1408*

*ਸਤਿਗੁਰਿ ਨਾਨਕਿ ਭਗਤਿ ਕਰੀ*
*ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ॥*
*ਅੰਗਦਿ ਅਨੰਤ ਮੂਰਤਿ ਨਿਜ ਧਾਰੀ*
*ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ॥* *ਪੰਨਾ – 1405*

ਸੋ ਕਾਇਆ ਦਾ ਪਲਟਾ ਹੋ ਗਿਆ।

ਮਹਾਰਾਜ ਜੀ ਕਹਿੰਦੇ, "ਪ੍ਰੇਮੀਓਂ! ਇਹ ਤਾਂ ਹੁਣ ਜਾਣਾ ਹੈ – ਸਾਡਾ ਸਰੀਰ, ਅਸੀਂ ਨਹੀਂ ਜਾਣਾ। ਅਸੀਂ ਇਸ ਸਰੀਰ ਵਿਚ ਆਪਣੀ ਜੋਤ ਟਿਕਾਅ ਦਿੱਤੀ।"

ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਇਸ ਤੋਂ ਅਗਲੀ ਵਿਚਾਰ ਮਹਾਰਾਜ ਨੇ ਚਾਹਿਆ ਤਾਂ ਅੱਗੇ ਹੋਏਗੀ।

– ਅਨੰਦ ਸਾਹਿਬ –

– ਗੁਰ ਸਤੋਤਰ –

– ਅਰਦਾਸ –



## 14

ਸ਼ਾਨ .....................................।

*ਸਤਿਨਾਮ ਸ੍ਰੀ ਵਾਹਿਗੁਰੂ,*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ!*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥* *ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥* *ਪੰਨਾ - 289*

*ਧਾਰਨਾ - ਬ੍ਰਹਮਾ ਬਿਸ਼ਨ ਤੇ ਪੈਗੰਬਰ ਪੀਰ ਔਲੀਏ,*
*ਤੇਰਾ ਜਸ ਗਾਉਂਦੇ ਮਾਲਕਾ -2, 2.*
*ਮੇਰੇ ਸਾਹਿਬਾ, ਤੇਰਾ ਜਸ ਗਾਉਂਦੇ ਮਾਲਕਾ -2, 2.*
*ਬ੍ਰਹਮਾ ਬਿਸ਼ਨ ਤੇ ਪੈਗੰਬਰ ਪੀਰ ਔਲੀਏ,....... -2.*

*ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ॥*
*ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ॥*
*ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ॥*
*ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ॥*
*ਪੀਰ ਪਿਕਾਬਰ ਸੇਖ ਮਸਾਇਕ ਅਉਲੀਏ॥*
*ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ॥*
*ਕੂੜਹੁ ਕਰੇ ਵਿਣਾਸੁ ਧਰਮੇ ਤਗੀਐ॥*
*ਜਿਤੁ ਜਿਤੁ ਲਾਇਹਿ ਆਪਿ ਤਿਤੁ ਤਤੁ ਲਗੀਐ॥* *ਪੰਨਾ - 518*

ਸਾਧ ਸੰਗਤ ਜੀ! ਗੱਜ ਕੇ ਬੋਲਣਾ ਸਤਿਨਾਮ ਸ੍ਰੀ ਵਾਹਿਗੁਰੂ।

ਕਾਰੋਬਾਰ ਸੰਕੋਚਦੇ ਹੋਏ ਆਪ ਗੁਰੂ ਦਰਬਾਰ 'ਚ ਪਹੁੰਚੇ ਹੋ। ਹਰ ਵਾਰੀ ਬੇਨਤੀ ਕੀਤੀ ਜਾਂਦੀ ਹੈ ਕਿ ਸਤਿਸੰਗ ਕਲਿਜੁਗ ਦੇ ਅੰਦਰ ਅਪਾਰ ਕਿਰਪਾ ਵਾਹਿਗੁਰੂ ਦੀ ਹੋਵੇ ਤਾਂ ਪ੍ਰਾਪਤ ਹੋਇਆ ਕਰਦਾ ਹੈ। ਬੜੀ ਦੇਰ ਹੋ ਗਈ ਆਪ ਨੂੰ ਸਤਿਸੰਗ ਕਰਦਿਆਂ, ਬਹੁਤ ਪ੍ਰੇਮੀ ਸਾਲਾਂ ਤੋਂ ਕਰ ਰਹੇ ਨੇ। ਬੰਦਗੀ ਵੀ ਕਰ ਰਹੇ ਨੇ, ਨਾਮ ਵੀ ਜਪ ਰਹੇ ਨੇ, ਪਾਠ ਵੀ ਕਰ ਰਹੇ ਨੇ ਤੇ ਹੌਲੀ ਹੌਲੀ ਕਲਿਜੁਗ ਦੇ ਮਹਾਂ ਭਿਆਨਕ ਭਵਜਲ ਵਿਚੋਂ ਤਾਣ ਲਾ ਰਹੇ ਨੇ ਨਿਕਲਣ ਵਾਸਤੇ। ਪਿਛੇ ਆਪਾਂ ਗੁਰੂ ਅੰਗਦ ਸਾਹਿਬ ਮਹਾਰਾਜ ਜੀ ਦੇ ਰੂਪ ਅੰਦਰ ਇਕ ਗੁਰਸਿਖ ਦੇ ਜੀਵਨ ਦੀ ਵਿਚਾਰ ਕੀਤੀ ਸੀ।

ਪਹਿਲਾ ਪ੍ਰਸੰਗ ਜੋ ਸ਼ੁਰੂ ਹੋਇਆ, ਉਹ ਛੇ ਮਈ ਨੂੰ ਸ਼ੁਰੂ ਹੋਇਆ ਸੀ ਤੇ ਅੱਜ ਤੱਕ ਬਹੁਤ ਸਾਰੀਆਂ ਫਿਲਮਾਂ ਬਣ ਚੁੱਕੀਆਂ ਨੇ। ਇਨ੍ਹਾਂ ਵਿਚ ਬਹੁਤ ਵਿਸਥਾਰ ਨਾਲ ਵਿਚਾਰ ਕੀਤੀ ਗਈ ਕਿ ਇਕ ਸਿੱਖ, ਬਹੁਤੇ ਸਮੇਂ ਅੰਦਰ ਨਹੀਂ, ਕੋਈ ਤਿੰਨ ਸਾਢੇ ਤਿੰਨ ਸਾਲ ਹੀ ਸੇਵਾ ਕੀਤੀ ਹੈ। ਚਾਰ ਪੰਜ ਸਾਲ ਬਾਅਦ ਆਪ ਦਾ ਸਥਾਨ ਪੂਰਨ ਗੁਰਸਿਖਾਂ 'ਚੋਂ ਪਹਿਲੀ ਲਾਇਨ (ਕਤਾਰ) ਤੇ ਹੋ ਗਿਆ ਸੀ। ਉਸ ਦੀ ਵਿਚਾਰ ਆਪ ਸਭ ਨੇ ਸਰਵਣ ਕੀਤੀ ਹੈ।

ਪਿਛਲੇ ਦੀਵਾਨ ਦੇ ਅੰਦਰ ਵਿਚਾਰ ਕੀਤੀ ਸੀ ਕਿ ਗੁਰੂ ਨਾਨਕ ਪਾਤਿਸ਼ਾਹ ਐਨੇ ਪ੍ਰਸੰਨ ਹੋਏ ਕਿ ਪ੍ਰੀਖਿਆ ਵਿਚੋਂ ਪਹਿਲੇ ਨੰਬਰ ਤੇ ਆਉਣ ਵਾਲੇ ਭਾਈ ਲਹਿਣਾ ਜੀ ਨੂੰ ਆਪਣਾ ਹੀ ਰੂਪ ਬਣਾ ਲਿਆ। ਇਕ ਗੁਰੂ ਨਾਨਕ ਦੋ ਸਰੀਰਾਂ ਦੇ ਅੰਦਰ ਹੈ। ਇਕ ਗੁਰੂ ਨਾਨਕ ਭਾਈ ਲਹਿਣੇ ਦੇ ਸਰੀਰ ਦੇ ਅੰਦਰ ਹੈ। ਐਸਾ ਸਾਰਿਆਂ ਨੇ ਦੇਖਿਆ, ਅਸਚਰਜ ਹੋ ਗਏ ਸਾਰੇ ਕਿ ਚੇਲੇ ਗੁਰੂ ਤਾਂ ਬਣਦੇ ਆਏ ਨੇ

ਪਰ ਜਿਸ ਦਿਨ ਗੁਰੂ ਸਰੀਰ ਛਡਦਾ ਸੀ ਤੇ ਕਿਰਿਆ ਕਰਮ ਹੋ ਜਾਂਦੀ ਸੀ, ਉਸ ਤੋਂ ਬਾਅਦ ਸਾਰੇ ਇਕੱਠੇ ਹੁੰਦੇ ਸੀ, ਸਿਆਣਿਆਂ ਨੇ ਫੇਰ ਗਵਾਹੀ ਦੇਣੀ ਕਿ ਇਨ੍ਹਾਂ ਨੂੰ ਥਾਪਿਆ ਗਿਆ ਹੈ, ਫੇਰ ਉਸ ਦੇ ਵਿਚ ਜੋਤ ਪ੍ਰਵੇਸ਼ ਕਰਿਆ ਕਰਦੀ ਸੀ ਪਰ ਐਸਾ ਨਹੀਂ ਸੀ ਕਦੇ ਹੋਇਆ ਕਿ ਗੁਰੂ ਵੀ ਹੋਵੇ ਤੇ ਨਾਲ ਇਕ ਸਿੱਖ ਵੀ ਗੁਰੂ ਦੇ ਦਰਜੇ ਤੱਕ ਪਹੁੰਚ ਕੇ ਗੁਰੂ ਹੋ ਜਾਵੇ ਕਿਉਂਕਿ ਗੁਰੂ ਜੋਤ ਇਕ ਹੈ, ਇਹ ਵੰਡੀ ਨਹੀਂ ਜਾਂਦੀ, ਇਕੋ ਹੀ ਹੋਇਆ ਕਰਦੀ ਹੈ। ਦੋ ਜੋਤਾਂ ਨਹੀਂ ਹੋਇਆ ਕਰਦੀਆਂ ਗੁਰੂ ਦੀਆਂ, ਤੇ ਕਿਸੇ ਦੇ ਇਹ ਬਾਤ ਸਮਝ ਵਿਚ ਨਹੀਂ ਆ ਰਹੀ ਵੱਡੇ ਵੱਡੇ ਗੁਰਸਿਖਾਂ ਦੇ ਤੇ ਹੋਰ ਸਾਧੂ ਸੰਤਾਂ ਮਹਾਂਪੁਰਸ਼ਾਂ ਦੇ, ਗੋਰਖ ਵਰਗਿਆਂ ਦੇ ਕਿਸੇ ਦੇ ਸਮਝ ਵਿਚ ਨਹੀਂ ਆ ਰਹੀ ਕਿ ਗੁਰੂ ਨਾਨਕ ਸਾਹਿਬ ਨੇ ਇਹ ਕੀ ਕਰਾਮਾਤ ਕਰ ਦਿੱਤੀ। ਨਾਲੇ ਆਪ ਗੁਰੂ ਹੈ, ਨਾਲੇ ਇਕ ਸਿੱਖ ਨੂੰ ਤਖਤ ਤੇ ਬਿਠਾ ਕੇ ਪੰਜ ਪੈਸੇ ਤੇ ਨਾਰੀਅਲ ਦੇ ਨਾਲ ਮੱਥਾ ਟੇਕ ਦਿੱਤਾ। ਇਹ ਅਜੀਬ ਬਾਤ ਸੀ ਸਾਰੀ ਦੁਨੀਆਂ ਦੇ ਸਾਹਮਣੇ, ਪਹਿਲਾਂ ਕਿਸੇ ਨੇ ਕੀਤੀ ਨਹੀਂ ਸੀ ਇਹ ਗੱਲ। ਜਦੋਂ ਗੁਰੂ ਨਾਨਕ ਸਾਹਿਬ ਨੇ ਕਿਹਾ ਕਿ ਹੁਣ ਮੈਂ ਤੇ ਤੂੰ ਇਕ ਹੋ ਗਏ ਹਾਂ ਤੇ ਗੁਰੂ ਨਾਨਕ ਸਾਹਿਬ ਨੇ ਜਦੋਂ ਚਰਨਾਂ ਤੇ ਮਸਤਕ ਨਿਵਾਇਆ ਤਾਂ ਉਹ ਸਿੱਖ, ਜਿਹੜਾ ਉਨ੍ਹਾਂ ਦੇ ਚਰਨਾਂ ਦੀ ਧੂੜ ਬਣਿਆ ਹੋਇਆ ਸੀ, ਜਿਸ ਦੇ ਵਿਚ ਅੰਸ ਮਾਤਰ ਵੀ ਹਉਮੈ ਨਹੀਂ ਸੀ, ਉਸ ਨੇ ਜਦੋਂ ਦੇਖਿਆ ਕਿ ਗੁਰੂ ਨਾਨਕ ਮੇਰੇ ਚਰਨਾਂ ਤੇ ਝੁਕ ਗਿਆ ਤੇ ਮੈਨੂੰ ਤਖਤ ਤੇ ਬਿਠਾ ਦਿੱਤਾ, ਉਸ ਵੇਲੇ ਆਪ ਦੇ ਮੁਖ ਤੋਂ ਕੁਝ ਬਚਨ ਨਿਕਲੇ ਦੱਸੇ ਜਾਂਦੇ ਨੇ ਤੇ ਆਪ ਨੇ ਫੁਰਮਾਨ ਕੀਤਾ ਕਿ –

***ਤੁਮ ਕਰਤਾਰ ਸਰਬ ਸਿਰਤਾਜਾ।***
***ਪਰਮ ਪ੍ਰਮੇਸ਼ੁਰ ਸ੍ਰੀ ਮਹਾਰਾਜਾ।***
***ਜਿਸ ਤਨ ਕੋ ਤੁਮ ਨੈ ਸਿਰ ਨਜਾਯੋ।***
***ਉਚਿਤ ਬਡੇ ਦੁਖ, ਮੈਂ ਲਖਿ ਪਾਯੋ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ, ਪੰਨਾ – 1205***

ਇਹ ਤਨ ਮੇਰਾ........, ਅਜੇ ਐਨੀ ਹੀ ਗੱਲ ਕਹਿ ਰਹੇ ਸੀ। ਕਹਿਣਾ ਕੀ ਸੀ ਕਿ ਇਸ ਨੂੰ ਕੁਸ਼ਟੀ ਹੋ ਜਾਏ ਜਿਸ ਨੂੰ ਗੁਰੂ ਨਾਨਕ ਪਾਤਿਸ਼ਾਹ ਨੇ ਸੀਸ ਨਿਵਾ ਦਿੱਤਾ। ਉਸੇ ਵੇਲੇ ਗੁਰੂ ਨਾਨਕ ਪਾਤਿਸ਼ਾਹ ਨੇ ਮੁਖ ਦੇ ਅੱਗੇ ਹੱਥ ਦੇ ਕੇ ਕਿਹਾ ਕਿ ਬੱਸ ਪੁਰਖਾ! ਬੱਸ!! ਅੱਗੇ ਨਾ ਗੱਲ ਕਰੀਂ, ਹੋਰ ਕੁਝ ਨਾ ਕਹੀਂ। ਜੋ ਤੇਰੇ ਮੂੰਹ ਵਿਚੋਂ ਗੱਲ ਨਿਕਲਣੀ ਹੈ ਉਹ ਹੁਣੇ ਹੋ ਜਾਣੀ ਹੈ। ਜੇ ਤੂੰ ਇਹ ਗੱਲ ਵੀ ਕਹਿ ਦੇਵੇਂ ਕਿ ਸਾਰਾ ਸੰਸਾਰ ਖਤਮ ਹੋ ਜਾਵੇ ਤਾਂ ਹੁਣੇ ਹੋ ਜਾਏਗਾ; ਬਿਲਕੁਲ ਨਹੀਂ ਕਹਿਣੀ ਕੋਈ ਗੱਲ –

***ਜੋ ਉਚਰਹੁ ਸੋ ਹੋਵੈ ਸਾਚੀ॥***
***ਪੁਨ ਅਸ ਕਰਹੁ ਨ ਗਿਰਾ ਉਬਾਚੀ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ, ਪੰਨਾ – 1205***

ਏਹੋ ਜਿਹੀ ਬਾਤ ਨਹੀਂ ਫੇਰ ਮੂੰਹ 'ਚੋਂ ਕੱਢਣੀ –

***ਆਇਸੁ ਮੰਨਹੁ ਅਸ ਮਤ ਮੇਰੋ।*** ***ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ, ਪੰਨਾ – 1205***

ਮੇਰਾ ਹੁਕਮ ਮੰਨ, ਮੇਰੀ ਮਰਜ਼ੀ ਇਸੇ ਤਰ੍ਹਾਂ ਕਰਨ ਦੀ ਸੀ –

***ਭਾ ਸਭਿ ਕੋ ਗੁਰ ਹ੍ਵੈ ਜਗ ਚੇਰੋ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ, ਪੰਨਾ – 1205***

ਹੁਣ ਤੂੰ ਇਕ ਦੋ ਚਾਰ ਸਿੱਖਾਂ ਦਾ ਗੁਰੂ ਨਹੀਂ ਹੈਂ ਸਗੋਂ ਸਾਰੇ ਬ੍ਰਹਿਮੰਡਾਂ, ਅਕਾਸ਼ਾਂ, ਜਿਥੇ ਤੱਕ ਵੀ ਸ੍ਰਿਸ਼ਟੀ ਹੈ, ਤੂੰ ਸਾਰਿਆਂ ਦਾ ਗੁਰੂ ਹੈਂ ਕਿਉਂਕਿ ਗੁਰੂ ਪਰਮੇਸ਼ਰ ਇਕ ਹੋਇਆ ਕਰਦਾ ਹੈ, ਦੋ ਨਹੀਂ ਹੋਇਆ ਕਰਦੇ।

ਗੁਰੂ ਨਾਨਕ ਪਾਤਿਸ਼ਾਹ ਜਿਸ ਵਕਤ ਵੇਈਂ ਨਦੀ ਵਿਚ ਚੁੱਭੀ ਮਾਰ ਕੇ ਗਏ ਨੇ ਤਾਂ ਅਕਾਲ ਪੁਰਖ ਨੇ ਗੁਰੂ ਨਾਨਕ ਸਾਹਿਬ ਨੂੰ ਇਕ ਬਚਨ ਕਿਹਾ ਸੀ ਜੋ ਸਾਖੀਕਾਰਾਂ ਨੇ ਏਸ ਤਰ੍ਹਾਂ ਲਿਖਿਆ ਹੈ– ਹੇ ਨਾਨਕ! ਮੈਂ ਪਾਰਬ੍ਰਹਮ ਪਰਮੇਸ਼ਰ, ਮੇਰਾ ਕੋਈ ਅੰਤ ਨਹੀਂ ਪਾ ਸਕਦਾ, ਮੈਂ ਅਗੰਮ ਅਗੋਚਰ ਹਾਂ ਮੈਨੂੰ ਕੋਈ ਸਮਝ ਨਹੀਂ ਸਕਦਾ, ਕੋਈ ਦੇਖ ਨਹੀਂ ਸਕਦਾ – ਕੋਈ ਦੇਵਤਾ ਵੀ –

ਪਰ ਤੂੰ ਗੁਰੂ ਪਰਮੇਸ਼ਰ। ਤੇਰੇ ਵਿਚ ਤੇ ਮੇਰੇ ਵਿਚ ਜੋ ਕੋਈ ਭੇਦ ਜਾਣੇਗਾ, ਉਸ ਦੀ ਕਲਿਆਣ ਨਹੀਂ ਹੋਏਗੀ; ਜੋ ਇਸ ਬਾਤ ਨੂੰ ਸੱਚ ਮੰਨੇਗਾ, ਮੇਰੀ ਦਰਗਾਹ ਵਿਚ ਆਏਗਾ।

ਸੋ ਵਾਹਿਗੁਰੂ ਵੀ ਇਕ, ਤੇ ਗੁਰਪ੍ਰਮੇਸ਼ਰ ਵੀ, ਅਰਬਾਂ ਖਰਬਾਂ ਬ੍ਰਹਿਮੰਡਾਂ ਵਿਚ ਇਕ। ਜਿਸ ਵਕਤ ਬਗਦਾਦ ਵਾਲੇ ਪੀਰ ਦੇ ਲੜਕੇ ਨੂੰ ਨਾਲ ਲਿਆ ਗੁਰੂ ਸਾਹਿਬ ਨੇ - ਇਸ ਗੱਲ ਕਰਕੇ, ਕਿ ਸੱਤ ਅਕਾਸ਼, ਸੱਤ ਪਤਾਲ ਨੇ; ਗੁਰੂ ਨਾਨਕ ਪਾਤਿਸ਼ਾਹ ਕਹਿੰਦੇ ਕਿ ਜਿਸ ਨੇ ਜਿੰਨਾ ਦੇਖਿਆ ਹੈ, ਉਹ ਓਨੀ ਹੀ ਗੱਲ ਕਰਦਾ ਹੈ। ਸੋ ਆਪ ਜਦੋਂ ਪੀਰ ਦੇ ਮੁੰਡੇ ਨੂੰ ਨਾਲ ਲੈ ਜਾਂਦੇ ਨੇ ਤਾਂ ਓਹ ਦੇਖਦਾ ਹੈ ਕਿ ਹਰ ਬ੍ਰਹਿਮੰਡ ਵਿਚ, ਹਰ ਧਰਤੀ ਤੇ ਜਿਥੇ ਵੀ ਅਬਾਦੀ ਹੈ, ਇਹ ਦੇਖ ਕੇ ਹੈਰਾਨ ਹੋ ਜਾਂਦਾ ਹੈ ਕਿ ਇਹ ਤਾਂ ਪਹਿਲਾਂ ਹੀ ਗੁਰੂ ਨਾਨਕ ਪਾਤਿਸ਼ਾਹ ਦੇ ਸਿੱਖ ਨੇ ਤੇ ਕੌਤਕ ਐਸਾ ਵਰਤਿਆ ਕਿ ਦੀਵਾਨ ਲੱਗੇ ਹੋਏ ਨੇ, ਹਰੀ ਦਾ ਜਸ ਹੋ ਰਿਹਾ ਹੈ ਤੇ ਹਰ ਥਾਂ ਤੇ ਗੁਰੂ ਨਾਨਕ ਪਾਤਿਸ਼ਾਹ ਹੀ ਤਖਤ ਤੇ ਬੈਠੇ ਨੇ।

ਇਕ ਸ਼ੀਸ਼ਾ ਹੋਵੇ, ਉਸ ਦੇ ਕਰੋੜ ਟੁਕੜੇ ਕਰ ਦਿਓ; ਹ੍ਰਨੇਰੇ ਵਿਚ ਉਤੋਂ ਇਕ ਬੜਾ ਤੇਜ ਬਲਬ ਜਾਲ ਦਿਓ; ਕੀ ਦੇਖੋਗੇ? ਸਾਰੇ ਟੁਕੜਿਆਂ ਵਿਚ ਓਹੀ ਬਲਬ ਦਿਸੇਗਾ। ਇਹ ਐਸੀ ਹੀ ਕਿਰਿਆ ਹੈ ਜਿਹੜੀ ਸਾਡੀ ਸਮਝ ਵਿਚ ਨਹੀਂ ਆਉਂਦੀ ਕਿਉਂਕਿ ਸਤਿਗੁਰੂ ਦੀ ਜੋ ਕਿਰਿਆ ਹੈ ਉਹ ਦਿਮਾਗ ਤੋਂ ਉਪਰ ਹੋਇਆ ਕਰਦੀ ਹੈ। ਏਸ ਤਰ੍ਹਾਂ ਫੁਰਮਾਨ ਹੈ -

***ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ।***
***ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ।***
***ਜੇਹਾ ਬੀਜੈ ਸੋ ਲੁਣੈ ਫਲ ਕਰਮ ਸਮ੍ਹਾਲਾ।***
***ਜਿਉਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ।***
***ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ।***
***ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹਕਾਲਾ॥*** ***ਭਾਈ ਗੁਰਦਾਸ ਜੀ ਦੀ ਵਾਰ 34/1***

ਗੁਰੂ ਦੀ ਕਿਰਿਆ ਗੰਮਤਾ ਵਿਚ ਨਹੀਂ ਆਇਆ ਕਰਦੀ, ਆਮ ਆਦਮੀ ਦੀ ਸਮਝ ਤੋਂ ਬਹੁਤ ਦੂਰ ਤੇ ਉਚੀ ਹੋਇਆ ਕਰਦੀ ਹੈ। ਪੀਰ ਦਾ ਲੜਕਾ ਹਰ ਬ੍ਰਹਿਮੰਡ ਵਿਚ ਗੁਰੂ ਨਾਨਕ ਪਾਤਿਸ਼ਾਹ ਨੂੰ ਦੇਖ ਕੇ ਹੈਰਾਨ ਹੋ ਗਿਆ, ਕਹਿੰਦਾ ਕਿ ਪਾਤਿਸ਼ਾਹ! ਹਰ ਥਾਂ ਤੇ ਤੁਸੀਂ ਹੀ ਹੋ? ਕਿਥੇ ਕੁ ਜਾ ਕੇ ਮੁਕਦਾ (ਖਤਮ) ਹੈ? ਮਹਾਰਾਜ ਜੀ ਕਹਿੰਦੇ, "ਚਲਿਆ ਚੱਲ।"

ਕਹਿੰਦਾ, "ਨਾ ਮਹਾਰਾਜ! ਇਹ ਤਾਂ ਮੁੱਕਣ ਵਿਚ ਹੀ ਨਹੀਂ ਆਉਂਦਾ ਸਿਲਸਿਲਾ।"

ਮਹਾਰਾਜ ਜੀ ਕਹਿੰਦੇ, "ਤੇਰੇ ਪਿਤਾ ਨੇ ਮੰਨਣਾ ਨਹੀਂ, ਕੜਾਹੀ ਲੈ ਲੈ।"

ਕਚ-ਕਉਲ ਲੈ ਲਿਆ ਇਕ, ਹਰ ਥਾਂ ਤੋਂ ਪ੍ਰਸ਼ਾਦ ਪਵਾਈ ਜਾਂਦੇ ਨੇ ਵੱਖਰੇ ਵੱਖਰੇ, ਲਿਆ ਕੇ ਸਾਹਮਣੇ ਰੱਖ ਦਿੱਤਾ।

ਲੜਕਾ ਕਹਿੰਦਾ, "ਅੱਬਾ ਜਾਨ! ਇਹ ਤਾਂ ਅਲ੍ਹਾ ਤਾਲਾ ਹੈ, ਅੱਲ੍ਹਾ ਤਾਲਾ।" ਉਸ ਨੇ ਨਮਸ਼ਕਾਰ ਕਰ ਦਿੱਤੀ।

ਗੁਰੂ ਨਾਨਕ ਪਾਤਿਸ਼ਾਹ ਨੌਂ ਮਹੀਨੇ ਰਹਿੰਦੇ ਨੇ ਉਸ ਦੇ ਕੋਲ। ਬਹਿਲੋਲ ਸੀ ਉਸ ਦਾ ਨਾਉਂ, ਤੇ ਜਦੋਂ ਆਪ ਤੁਰੇ, ਜਿੰਨਾਂ ਆਪ ਗੁਰੂ ਅੰਗਦ ਸਾਹਿਬ ਨਾਲ ਪਿਆਰ ਕਰਦੇ ਸੀ, ਐਨਾ ਹੀ ਪਿਆਰ ਬਹਿਲੋਲ ਨਾਲ ਸੀ ਆਪ ਦਾ। ਜਿਥੇ ਮਹਾਰਾਜ ਜੀ ਬੈਠੇ ਸੀ, ਉਥੇ ਇਕ ਪੱਥਰ ਲੱਗਿਆ ਹੋਇਆ ਹੈ, ਉਸ ਦੇ ਉਤੇ ਇਹ ਲਿਖਿਆ ਹੋਇਆ ਹੈ ਕਿ ਬਹਿਲੋਲ! ਤੈਨੂੰ ਟੋਲ੍ਹਦਾ (ਲੱਭਦਾ) ਮੈਂ ਇਥੇ ਪਹੁੰਚਿਆਂ, ਕਾਸ਼! ਤੂੰ ਹਿੰਦਵੀ ਹੁੰਦਾ ਤੇ ਮੇਰੇ ਨਾਲ ਹੀ ਰਹਿੰਦਾ। ਉਸ ਨੂੰ ਰੋਂਦੇ ਨੂੰ, ਵਿਰਲਾਪ ਕਰਦੇ ਨੂੰ ਆਪ

ਛੱਡ ਆਏ। ਛੱਤੀ ਸਾਲ ਓਸ ਚੌਂਤਰੇ ਤੇ ਦੋਵੇਂ ਬਾਹਾਂ ਉਚੀਆਂ ਕਰਕੇ ਕੰਧ ਵੱਲ ਨੂੰ ਮੂੰਹ ਕਰਕੇ ਬੈਠਾ ਰਿਹਾ। ਕਹਿੰਦਾ, ਮੈਂ ਇਕ ਮਰਦ-ਏ-ਮਜਾਹਦ ਦਾ ਦਰਸ਼ਨ ਕੀਤਾ ਹੈ - ਅੱਲ੍ਹਾ ਤਾਲਾ ਦਾ, ਤੇ ਹੁਣ ਮੈਂ ਹੋਰ ਕਿਸੇ ਦੇ ਦਰਸ਼ਨ ਨਹੀਂ ਕਰਨਾ ਚਾਹੁੰਦਾ।

ਸੋ ਇਸ ਤਰ੍ਹਾਂ ਦੇ ਨਾਲ ਅਕਾਲ ਪੁਰਖ ਕਹਿੰਦੇ ਨੇ ਕਿ ਹੇ ਨਾਨਕ! ਮੈਂ ਪਾਰਬ੍ਰਹਮ ਪਰਮੇਸ਼ਰ, ਤੂੰ ਗੁਰੂ ਪਰਮੇਸ਼ਰ। ਸੋ ਗੁਰੂ ਪਰਮੇਸ਼ਰ ਅੱਜ ਦੋ ਰੂਪ ਧਾਰੀ ਬੈਠਾ ਹੈ - ਇਕ ਲਹਿਣਾ ਜੀ ਦੇ ਅੰਦਰ ਤੇ ਇਕ ਗੁਰੂ ਨਾਨਕ ਪਾਤਿਸ਼ਾਹ ਦੇ ਅੰਦਰ। ਸੋ ਆਪ ਫੁਰਮਾਨ ਕਰਦੇ ਨੇ ਕਿ -

***ਜੋ ਉਚਰਹੁ ਸੋ ਹੋਵੈ ਸਾਚੀ॥***
***ਪੁਨ ਅਸ ਕਰਹੁ ਨ ਗਿਰਾ ਉਬਾਚੀ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ, ਪੰਨਾ - 1205***

ਹੁਣ ਦੁਬਾਰਾ ਇਹੋ ਜਿਹੀ ਗੱਲ ਨਾ ਕਹੀਂ ਕਿ ਇਸ ਸਰੀਰ ਨੂੰ ਵੱਡਾ ਦੁਖ ਹੋਵੇ। ਜੋ ਕੁਝ ਕਹਿ ਦਏਂਗਾ, ਉਹ ਹੋ ਜਾਣਾ ਹੈ।

***ਆਇਸੁ ਮੰਨਹੁ ਅਸ ਮਤ ਮੇਰੋ॥***
***ਭਾ ਸਭਿ ਕੋ ਗੁਰ ਹ੍ਵੈ ਜਗ ਚੇਰੋ॥*** ***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 194***

ਤੂੰ ਸਾਰੇ ਸੰਸਾਰਾਂ ਦਾ ਗੁਰੂ ਹੋ ਗਿਆ, ਸਾਰੇ ਬ੍ਰਹਿਮੰਡਾਂ ਦਾ ਗੁਰੂ ਹੋ ਗਿਆ।

***ਅੰਗਦ ਨਾਮ ਆਜ ਤੇ ਹੋਹੀ।***
***ਨਿਜ ਅੰਗਨ ਤੇ ਕੀਨੋ ਤੋਹੀ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ, ਪੰਨਾ - 1205***

ਤੈਨੂੰ ਨਜ਼ਰ ਆਉਂਦਾ ਹੈ ਕਿ ਇਹ ਮੇਰਾ ਸਰੀਰ ਲਹਿਣੇ ਦਾ ਹੈ। ਤੇਰਾ ਸਰੀਰ ਬਦਲ ਗਿਆ। ਦੋ ਖਰਬ ਪੰਦਰਾਂ ਅਰਬ ਸੈਲ ਸਾਰਾ ਇਸ ਦਾ ਸ਼ੁਧ ਹੋ ਗਿਆ ਤੇ ਹੁਣ ਇਹ ਉਹ ਸਰੀਰ ਨਹੀਂ ਰਿਹਾ, ਇਹ ਮੇਰੇ ਨਿਜ ਅੰਗਾਂ ਤੋਂ ਹੋਇਆ ਹੈ। ਇਹ ਸਮਝ ਲੈ ਕਿ ਮੈਂ ਹੀ ਇਹ ਸਰੀਰ ਧਾਰਨ ਕੀਤਾ ਹੈ।

***ਸਿਮਰਨ ਸੱਤਿਨਾਮ ਪ੍ਰਗਟਾਵੋ।***
***ਜਹਿਂ ਤਹਿਂ ਸਿੱਖੀ ਰੀਤਿ ਚਲਾਵੋ॥*** ***ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ, ਪੰਨਾ - 1205***

ਚੁਪ ਕਰਕੇ ਨਹੀਂ ਬੈਠਣਾ, ਗੋਸ਼ਾ ਨਸ਼ੀਨੀ ਅਖਤਿਆਰ ਨਹੀਂ ਕਰਨੀ। 'ਸਤਿਨਾਮ' ਪ੍ਰਭੂ ਦਾ ਨਾਮ ਸੰਸਾਰ ਵਿਚ ਚਲਾਵੋ ਕਿਉਂਕਿ ਨਾਮ ਤੋਂ ਬਗੈਰ ਸਾਰਾ ਸੰਸਾਰ ਦੁਖਾਂ ਦੀ ਖੱਡ ਵਿਚ ਜਾ ਰਿਹਾ ਹੈ। ਇਸ ਗੱਲ ਨੂੰ ਜਦੋਂ ਤੱਕ ਸੰਸਾਰ ਨੇ ਨਹੀਂ ਸਮਝਣਾ, ਇਹ ਦੁਖੀ ਹੁੰਦਾ ਜਾਏਗਾ, ਸੰਤ ਆਉਂਦੇ ਜਾਣਗੇ, ਵਾਰ-ਵਾਰ ਸਮਝਾਉਂਦੇ ਜਾਣਗੇ, ਆਵਾਜ਼ਾਂ ਦੇਣਗੇ -

***ਜਉ ਸੁਖ ਕਉ ਚਾਹੈ ਸਦਾ ਸਰਨਿ ਰਾਮ ਕੀ ਲੇਹ॥*** ***ਪੰਨਾ - 1427***

ਪ੍ਰਭੂ ਦਾ ਨਾਮ ਜਪ ਜੇ ਤੂੰ ਸਦਾ ਸੁਖੀ ਰਹਿਣਾ ਚਾਹੁੰਦਾ ਹੈਂ। ਹੋਰ ਕੋਈ ਚੀਜ਼ ਤੈਨੂੰ ਸੁਖ ਨਹੀਂ ਦੇ ਸਕਦੀ - ਨਾ ਧਨ ਸੁਖ ਦੇ ਸਕਦਾ ਹੈ, ਨਾ ਜਾਇਦਾਦ ਦੇ ਸਕਦੀ ਹੈ, ਨਾ ਰਾਜਸੀ ਸ਼ਕਤੀਆਂ ਸੁਖ ਦੇ ਸਕਦੀਆਂ ਨੇ, ਨਾ ਵਡਿਆਈਆਂ ਸੁਖ ਦੇ ਸਕਦੀਆਂ ਨੇ। ਜੇ ਸੁਖ ਚਾਹੁੰਦਾ ਹੈਂ ਤਾਂ 'ਸਤਿਨਾਮੁ' ਦਾ ਜਾਪ ਕਰ ਭਾਈ!

***ਐਸਾ ਜਗੁ ਦੇਖਿਆ ਜੂਆਰੀ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ॥*** ***ਪੰਨਾ - 222***

ਨਾਮ ਨੂੰ ਭੁਲ ਕੇ ਸੁਖ ਮੰਗਦਾ ਹੈ। ਸੋ ਉਸ ਵੇਲੇ ਆਪ ਦੇ ਮਨ ਵਿਚ ਆਇਆ ਕਿ ਹੁਣ ਅਸੀਂ ਵੇਸ ਪਲਟ ਲਈਏ।

***ਪਲਟਉ ਵੇਖ ਭਲੇ ਉਰ ਠਾਨੀ॥***

ਦਿਲ ਵਿਚ ਠਾਣ ਲਈ ਕਿ ਹੁਣ ਅਸੀਂ ਆਪਣਾ ਵੇਸ ਠਾਲ ਲੇਈਏ।

***ਗੁਰੂ ਨਾਨਕ ਠਾਨ ਲਈ ਮਨ॥***
***ਅੰਗਦ ਦੇਹ ਮਹਿ ਜਾਉ ਸਮਾਇ॥***

ਗੁਰੂ ਨਾਨਕ ਨੇ ਹੁਣ ਇਹ ਪੱਕੀ ਠਾਣ ਲਈ ਕਿ ਇਸ ਸਰੀਰ ਨੂੰ ਮੈਂ ਛੱਡ ਕੇ ਗੁਰੂ ਅੰਗਦ ਜੀ ਦੇ ਸਰੀਰ ਅੰਦਰ ਗੁਰੂ ਜੋਤੀ ਦਾ ਪ੍ਰਕਾਸ਼ ਕਰ ਦੇਵਾਂ, ਇਸ ਦੇ ਵਿਚ ਮੈਂ ਸਮਾਅ ਜਾਵਾਂ। ਸੋ ਐਸਾ ਖਿਆਲ ਕਰਦੀ ਸਾਰ ਜਿੰਨੀਆਂ ਵੀ ਕਰੋੜਾਂ ਸ਼ਕਤੀਆਂ ਸਨ ਉਹ ਸਾਰੀਆਂ ਹੀ ਗੁਰੂ ਅੰਗਦ ਜੀ ਦੇ ਸਰੀਰ ਵਿਚ ਪ੍ਰਵੇਸ਼ ਕਰਾ ਦਿੱਤੀਆਂ।

***ਬਹੁਰੋ ਸ਼ਕਤੀ ਅਸ ਗੁਰ ਦੀਨੀ॥***
***ਤ੍ਰੈ ਲੋਕੀ ਸਭ ਕੀਨ ਅਧੀਨੀ॥*** ***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 194***

ਸਾਰੇ ਅਕਾਸ਼, ਸਾਰੇ ਪਾਤਾਲ, ਤਿੰਨੇ ਹੀ ਲੋਕ **matter world** (ਮਾਦਾ ਸੰਸਾਰ), **supermatter world** (ਉਤਲਾ ਮਾਦਾ ਸੰਸਾਰ), **anti matter world** (ਮਾਦਾ-ਵਿਰੋਧੀ ਸੰਸਾਰ), ਇਹ ਸਾਰੇ ਗੁਰੂ ਅੰਗਦ ਦੇਵ ਜੀ ਦੇ ਅਧੀਨ ਕਰ ਦਿੱਤੇ।

ਕਹਿੰਦੇ, "ਪੁਰਖਾ! ਦੇਖ ਨਿਗ੍ਹਾ ਮਾਰ ਕੇ, ਕਰੋੜਾਂ ਸ਼ਕਤੀਆਂ ਹੱਥ ਬੰਨ੍ਹੀ ਖੜ੍ਹੀਆਂ ਨੇ। ਵਰਤਣੀਆਂ ਨਹੀਂ, ਕੰਮ ਨਹੀਂ ਲੈਣਾ, ਸੰਸਾਰ ਦੀ ਮਰਿਆਦਾ ਵਿਚ ਚਲਣਾ ਹੈ। ਸਭ ਸ਼ਕਤੀਆਂ ਦਾ ਮਾਲਕ ਹੁੰਦੇ ਹੋਏ ਮਨੁਖ ਵਾਂਗ ਗੁਜ਼ਰ ਕਰਨੀ ਹੈ। ਸਭ ਸ਼ਕਤੀਆਂ ਤੇਰੇ ਅਧੀਨ ਨੇ। ਸਭ ਗਿਆਨ, ਸਾਰੇ ਭਗਤੀ ਦੇ ਭੰਡਾਰ, ਰਿਧੀਆਂ ਸਿਧੀਆਂ ਸਭ ਤੇਰੇ ਅਧੀਨ ਕਰ ਦਿੱਤੀਆਂ।"

***ਨਿਜ ਸਮ ਕਰ ਅਸ ਬਚਨ ਬਖਾਨਾ॥***
***ਤੁਮ ਅਬ ਗਮਨਹੁ ਅਪਨ ਸਥਾਨਾ॥*** ***ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 195***

ਸੋ ਕਹਿਣ ਲੱਗੇ ਕਿ ਇਉਂ ਕਰੋ ਤੁਸੀਂ, ਸੰਸਾਰਕ ਹਿਸਾਬ ਕਿਤਾਬ ਦੇ ਨਾਲ ਸ੍ਰੀ ਚੰਦ ਤੇ ਲਖਮੀ ਦਾਸ ਤੇ ਹੋਰ ਵੀ ਕਈ ਹੋ ਸਕਦੇ ਨੇ ਜਿਹੜੇ ਏਸ ਗੱਲ ਨੂੰ ਚੰਗਾ ਨਾ ਸਮਝਦੇ ਹੋਣ, ਜਿਨ੍ਹਾਂ ਨੂੰ ਇਹ ਗੱਲ ਅੱਛੀ ਨਾ ਲੱਗੀ ਹੋਵੇ। ਉਹ ਤੇਰੀ ਵਿਰੋਧਤਾ ਕਰਨਗੇ, ਤੇਰੇ ਨਾਲ ਲੜਾਈ ਕਰਨਗੇ ਕਿਉਂਕਿ ਉਨ੍ਹਾਂ ਨੂੰ ਪਤਾ ਨਹੀਂ ਹੈ ਏਸ ਗੱਲ ਦਾ ਕਿ ਇਹ ਕੀ ਗੱਲ ਹੋ ਗਈ ਕਿਉਂਕਿ ਗੁਰੂ ਨਾਨਕ ਨੇ ਜੋਤ ਬਦਲ ਦਿੱਤੀ ਤੇ ਸਰੂਪ ਵਟਾ ਲਿਆ। ਏਸ ਤਰ੍ਹਾਂ ਪੜ੍ਹ ਲਓ -

***ਧਾਰਨਾ -*** ***ਰੂਪ ਗੁਰਾਂ ਨੇ ਬਦਲਿਆ ਦੂਜਾ,***
***ਜੋਤ ਵਿਚ ਜੋਤ ਰਲ ਗਈ -2, 2.***
***ਮੇਰੇ ਪਿਆਰੇ, ਜੋਤ ਵਿਚ ਜੋਤ ਰਲ ਗਈ -2, 2.***
***ਰੂਪ ਗੁਰਾਂ ਨੇ ਬਦਲਿਆ ਦੂਜਾ, ............2***

***ਥਾਪਿਆ ਲਹਿਣਾ ਜੀਵਦੇ***
***ਗੁਰਿਆਈ ਸਿਰਿ ਛਤ੍ਰ ਫਿਰਾਇਆ।*** ***ਭਾਈ ਗੁਰਦਾਸ ਜੀ ਦੀ ਵਾਰ 1/45***

ਆਪਦੇ ਸਮਾਨ ਬਣਾ ਲਿਆ, ਸਭ ਕੁਝ ਆਪਣਾ ਦਿੱਤਾ ਤੇ ਜੀਉਂਦੇ-ਜੀਉਂਦੇ ਬਿਠਾ ਦਿੱਤਾ।

***ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ।***
***ਭਾਈ ਗੁਰਦਾਸ ਜੀ ਦੀ ਵਾਰ 1/45***

ਗੁਰੂ ਨਾਨਕ ਸਾਹਿਬ ਨੇ ਦੂਸਰਾ ਰੂਪ ਧਾਰਨ ਕਰ ਲਿਆ ਤੇ ਸਾਰੇ ਜਗਤ ਦੇ ਵਿਚ ਹੈਰਾਨੀ ਹੋ ਗਈ ਕਿ ਪਿਛੋਂ ਇਕੱਠੀਆਂ ਹੁੰਦੀਆਂ ਨੇ ਜਮਾਤਾਂ, ਉਹ ਫੇਰ ਦਸਤਾਰਾਂ ਬੰਨ੍ਹਦੀਆਂ ਨੇ। ਫੇਰ ਕਹਿੰਦੇ ਨੇ ਕਿ ਇਨ੍ਹਾਂ ਨੂੰ ਥਾਪਿਆ ਗਿਆ ਹੈ। ਕੋਈ ਕਹਿੰਦਾ ਮੇਰੇ ਸਾਹਮਣੇ ਥਾਪਿਆ ਹੈ, ਕੋਈ ਕਹਿੰਦਾ ਇੱਛਾ ਕੀਤੀ ਸੀ ਪਰ ਇਹ ਕੀ ਗੱਲ ਹੋਈ ਕਿ ਗੁਰੂ ਨਾਨਕ ਵੀ ਹੈ ਤੇ ਗੁਰੂ ਅੰਗਦ ਜੀ ਨੂੰ ਵੀ ਕਹਿ ਦਿੱਤਾ ਕਿ ਸਮਾਨ ਹੈ ਤੇ ਸਾਰੇ ਉਨ੍ਹਾਂ ਦੇ ਚਰਨੀਂ ਪਾ ਦਿੱਤੇ। ਫੁਰਮਾਨ ਹੈ ਕਿ -

*ਜਗ ਮਹਿੰ ਉਲਟੀ ਗੰਗ ਵਹਾਈ॥*
*ਸਿਖ ਕੋ ਕਰ ਗੁਰ ਦੀ ਗੁਰਿਆਈ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 194*

ਉਲਟੀ ਗੰਗਾ ਵਹਾ ਦਿਤੀ, ਸਿੱਖ ਨੂੰ ਗੁਰਿਆਈ ਦੇ ਦਿੱਤੀ ਆਪਣੇ ਨੂੰ।

*ਇਸ ਪ੍ਰਕਾਰ ਤਿਹ ਤਖਤ ਬਠਾਯੋ॥*
*ਬਹੁਰੋ ਸਭ ਸੋਂ ਬਚਨ ਅਲਾਯੋ॥*
*ਜੇ ਕੋ ਮੇਰੇ ਹ੍ਵੈ ਅਨਸਾਰੀ॥*
*ਨਮੋ ਕਰੈ ਇਨ ਪਗ ਸਿਰ ਧਾਰੀ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 194*

ਜੇ ਕੋਈ ਮੈਨੂੰ ਮੰਨਣ ਵਾਲਾ ਹੈ ਸੰਗਤ ਵਿਚ, ਉਹ ਆਓ ਤੇ ਇਨ੍ਹਾਂ ਦੇ ਚਰਨਾਂ ਤੇ ਨਮਸ਼ਕਾਰ ਕਰੋ।

*ਮਮ ਸਰੂਪ ਕੋ ਜੈਸੇ ਜਾਨੈ॥*
*ਤਿਸੀ ਪ੍ਰਕਾਰ ਇਸੈ ਮਨ ਮਾਨੈਂ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ - 194*

ਉਸੇ ਵੇਲੇ ਸੰਗਤਾਂ ਖੜ੍ਹੀਆਂ ਹੋ ਗਈਆਂ, ਕਤਾਰਾਂ ਲੱਗ ਗਈਆਂ ਹਜ਼ਾਰਾਂ ਦੀ ਤਾਦਾਦ ਵਿਚ- ਹਿੰਦੂ ਵੀ ਤੇ ਮੁਸਲਮਾਨ ਵੀ। ਗੁਰੂ ਅੰਗਦ ਸਾਹਿਬ ਮਹਾਰਾਜ ਜੀ ਬੈਠੇ ਨੇ ਤਖਤ ਤੇ, ਸਾਰੇ ਆ ਕੇ ਉਨ੍ਹਾਂ ਦੇ ਚਰਨਾਂ ਤੇ ਸੀਸ ਨਿਵਾਉਂਦੇ ਚਲੇ ਜਾਂਦੇ ਨੇ।

ਮਹਾਰਾਜ ਜੀ ਕਹਿੰਦੇ, "ਕੋਈ ਰਹਿ ਤਾਂ ਨਹੀਂ ਗਿਆ ਭਾਈ! ਸ੍ਰੀ ਚੰਦ ਨਹੀਂ ਦੇਖਿਆ, ਲਖਮੀ ਦਾਸ ਨਹੀਂ ਦੇਖਿਆ?"

ਕਹਿੰਦੇ, "ਆਏ ਨਹੀਂ ਮਹਾਰਾਜ!"

ਕਹਿੰਦੇ, "ਜਾਓ! ਜਾ ਕੇ ਲੈ ਕੇ ਆਓ।"

ਉਨ੍ਹਾਂ ਨੂੰ ਵੀ ਸੁਨੇਹਾ ਭੇਜਿਆ ਕਿ ਗੁਰੂ ਗੱਦੀ ਦੇ ਵਾਰਸ ਗੁਰੂ ਅੰਗਦ ਜੀ ਬਣਾ ਦਿੱਤੇ ਗਏ ਨੇ, ਹੁਕਮ ਹੈ ਪਾਤਿਸ਼ਾਹ ਦਾ ਕਿ ਸਾਰੇ ਇਨ੍ਹਾਂ ਨੂੰ ਮੇਰਾ ਸਰੂਪ ਸਮਝ ਕੇ ਨਮਸ਼ਕਾਰ ਕਰੋ। ਉਸ ਵੇਲੇ ਆਪ ਆਏ ਨਹੀਂ।

*ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥* *ਪੰਨਾ - 967*

ਕੰਨ੍ਹਾ ਮੋੜ ਲਿਆ ਕਿ ਅਸੀਂ ਨਹੀਂ ਜਾਣਾ।

*ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ ਭਾਰੁ ਉਚਾਇਨ੍ਹਿ ਛਟੀਐ॥* *ਪੰਨਾ - 967*

ਦਿਲ ਦੇ ਵਿਚ ਆਈ ਨਹੀਂ ਕਿ ਗੁਰੂ ਪਿਤਾ ਦਾ ਹੁਕਮ ਮੰਨੀਏ। ਸੋ -

*ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ।*
*ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਿਸਤਾਰਾ।*
*ਭਾਈ ਗੁਰਦਾਸ ਜੀ ਦੀ ਵਾਰ 1/38*

ਭਾਈ ਗੁਰਦਾਸ ਜੀ ਨੇ ਪਹਿਲੀ ਵਾਰ ਦੀ ਅੱਠਤੀਵੀਂ ਪਉੜੀ ਵਿਚ ਇਹ ਬਾਤ ਲਿਖੀ ਹੈ। ਸੋ ਇਸ ਤਰ੍ਹਾਂ ਜਦੋਂ ਮਹਾਰਾਜ ਜੀ ਨੇ ਦੇਖਿਆ ਕਿ ਪੁੱਤਰਾਂ ਨੇ ਵਿਰੋਧ ਕਰਨਾ ਹੈ, ਸੰਗਤਾਂ ਇਨ੍ਹਾਂ ਦਾ ਆਦਰ ਸਤਿਕਾਰ ਵੀ ਕਰਦੀਆਂ ਨੇ ਗੁਰੂ ਪੁੱਤਰ ਹੋਣ ਦੇ ਨਾਤੇ, ਤੇ ਜਿਹੜਾ ਬੰਦਗੀ ਕਰਾਉਣ ਦਾ ਕੰਮ ਹੈ ਉਹ ਇਥੇ ਸਹੀ ਤਰੀਕੇ ਨਾਲ ਚੱਲ ਨਹੀਂ ਸਕਣਾ। ਸੋ ਏਸ ਕਰਕੇ ਗੁਰੂ ਮਹਾਰਾਜ ਜੀ ਨੇ ਗੁਰੂ ਅੰਗਦ ਸਾਹਿਬ ਜੀ ਨੂੰ ਬੁਲਾਇਆ ਤੇ ਕਿਹਾ ਕਿ ਦੇਖੋ! ਤੁਹਾਨੂੰ ਪਤਾ ਹੀ ਹੈ ਕਿ ਪੁੱਤਰ ਜਿਹੜੇ ਹੋਇਆ ਕਰਦੇ ਨੇ, ਉਨ੍ਹਾਂ ਵਿਚੋਂ ਕੋਈਓ ਪੁੱਤਰ ਹੈ ਭਾਗਾਂ ਵਾਲਾ ਜਿਸ ਨੂੰ ਆਪਣੇ ਪਿਤਾ ਉਤੇ ਗੁਰੂ ਪਿਤਾ ਹੋਣ ਦਾ ਜਾਂ ਮਹਾਂਪੁਰਸ਼ ਹੋਣ ਦਾ ਵਿਸ਼ਵਾਸ ਆ ਜਾਵੇ ਤੇ ਕੋਈਓ ਮਹਾਤਮਾ ਹੈ ਜਿਸ ਦੇ ਬੱਚੇ ਕਦੇ ਉਸ ਨੂੰ ਮੰਨ ਲੈਣ ਕਿ ਸਾਡਾ ਪਿਤਾ ਕੁਝ ਹੈ। ਕਦੇ ਨਾ ਮੰਨਣਗੇ - ਰਿਸ਼ਤੇਦਾਰ, ਬੱਚੇ, ਪਿੰਡ ਦੇ ਲੋਕ; ਇਨ੍ਹਾਂ ਨੂੰ ਨਹੀਂ ਪਤਾ ਲੱਗਿਆ ਕਰਦਾ, ਬਾਹਰ ਦੀ ਬੇਅੰਤ ਦੁਨੀਆਂ ਨੂੰ ਪਤਾ ਲੱਗ ਜਾਂਦਾ ਹੈ ਕਿਉਂਕਿ

ਇਨ੍ਹਾਂ ਕੋਲ ਇਹ ਦ੍ਰਿਸ਼ਟੀ, ਇਹ **power** (ਤਾਕਤ) ਨਹੀਂ ਹੁੰਦੀ। ਜਿਵੇਂ ਮਧੂ ਮੱਖੀ ਵਿਚ ਤਾਕਤ ਹੈ ਕਿ ਜਿਸ ਫੁੱਲ ਵਿਚ ਰਸ ਹੋਵੇ, ਸ਼ਹਿਦ ਹੋਵੇ, ਉਥੇ ਬੈਠਦੀ ਹੈ; ਜਿਹੜਾ ਬਿਨਾਂ ਸ਼ਹਿਦ ਤੋਂ, ਬਿਨਾਂ ਰਸ ਤੋਂ ਫੁੱਲ ਹੈ, ਉਸ ਦੇ ਉਹ ਨੇੜੇ ਵੀ ਨਹੀਂ ਜਾਂਦੀ। ਇਸੇ ਤਰ੍ਹਾਂ ਜਿਹੜੇ ਸੋਝੀ ਵਾਲੇ ਪੁਰਸ਼ ਹੋਇਆ ਕਰਦੇ ਨੇ, ਜਿਸ ਥਾਂ ਤੇ ਕੁਝ ਹੁੰਦਾ ਹੈ ਉਹ ਉਸ ਥਾਂ ਤੇ ਜਾਂਦੇ ਨੇ ਪਰ ਬੱਚਿਆਂ ਦੀ, ਰਿਸ਼ਤੇਦਾਰਾਂ ਤੇ ਪਿੰਡ ਵਾਲਿਆਂ ਦੀ, ਦੋਸਤਾਂ-ਮਿੱਤਰਾਂ ਦੀ ਇਹ **power** (ਸ਼ਕਤੀ) ਬੰਦ ਹੋਇਆ ਕਰਦੀ ਹੈ। ਦੋਖ ਦ੍ਰਿਸ਼ਟੀ ਉਨ੍ਹਾਂ ਦੇ ਸਾਹਮਣੇ ਰਹਿੰਦੀ ਹੈ, ਕਮਜ਼ੋਰੀਆਂ ਸਾਹਮਣੇ ਰਹਿੰਦੀਆਂ ਨੇ, ਵਡੱਤਣ ਸਾਹਮਣੇ ਨਹੀਂ ਰਹਿੰਦੀ। ਉਹ ਕੁਦਰਤੀ ਤੌਰ ਤੇ ਈਰਖਾ ਕਰਦੇ ਨੇ। ਈਰਖਾ ਇਕ ਐਸੀ ਬਿਮਾਰੀ ਹੈ ਜਿਸ ਤੋਂ ਕੋਈ ਵਿਰਲਾ, ਪੂਰਨ ਬ੍ਰਹਮਗਿਆਨੀ ਸ਼ਾਇਦ ਬਚਿਆ ਹੋਵੇ ਪਰ ਇਹ ਬਿਮਾਰੀ ਬੜੀ ਦੂਰ ਤੱਕ ਜਾਂਦੀ ਹੈ। ਸੰਤਾਂ ਨੂੰ ਸੰਤਾਂ ਨਾਲ ਹੁੰਦੀ ਹੈ, ਦੁਨੀਆਂ ਦੇ ਲੋਕਾਂ ਨੂੰ ਦੁਨੀਆਂ ਦੇ ਲੋਕਾਂ ਨਾਲ ਹੁੰਦੀ ਹੈ।

ਸੋ ਆਪ ਨੇ ਉਸ ਵੇਲੇ ਫੁਰਮਾਨ ਕੀਤਾ ਕਿ ਪੁਰਖਾ! ਤੂੰ ਖਡੂਰ ਸਾਹਿਬ ਜਾਹ! ਉਥੇ ਨਿਹਾਲਾ ਜੱਟ ਸਾਡਾ ਪ੍ਰੇਮੀ ਹੈ। ਇਕ ਉਸ ਨੂੰ ਇਹ ਸੋਝੀ ਹੈ ਕੁਦਰਤ ਨੇ ਦਿਤੀ ਹੋਈ ਕਿ ਉਹ ਗੁਰੂ ਨੂੰ ਪਛਾਣ ਜਾਂਦਾ ਹੈ। ਤੇਰੇ ਮਸਤਕ ਵਿਚ ਗੁਰੂ ਜੋਤੀ ਲਟ ਲਟ ਕਰ ਰਹੀ ਹੈ, ਜਾਹ! ਉਹ ਤੈਨੂੰ ਪਛਾਣ ਜਾਏਗਾ, ਗੁਪਤ ਤਰੀਕੇ ਨਾਲ ਰਹਿ ਉਥੇ। ਪਰ ਆਪ ਦਾ ਜਾਣ ਨੂੰ ਜੀਅ ਨਹੀਂ ਕਰਦਾ ਲੇਕਿਨ ਹੁਕਮ ਮੰਨਦੇ ਹੋਏ ਆਪ ਉਸ ਥਾਂ ਤੇ ਚਲੇ ਜਾਂਦੇ ਨੇ। ਬਹੁਤ ਉਦਾਸ ਨੇ, ਹਰ ਵਕਤ ਬਿਰਹੁੰ ਵਿਚ ਰਹਿੰਦੇ ਨੇ। ਜਿੰਨੇ ਸਾਲ ਆਪ ਰਹੇ ਸੀ ਇਥੇ, ਇਕ ਸਕਿੰਟ ਵਾਸਤੇ ਵੀ ਗੁਰੂ ਨਾਲੋਂ ਵੱਖ ਨਹੀਂ ਸੀ ਹੁੰਦੇ। ਹਰ ਵਕਤ ਜਿਵੇਂ ਚਕੋਰ ਦੇਖਦਾ ਹੈ ਏਸ ਤਰ੍ਹਾਂ ਦਰਸ਼ਨ ਕਰਦੇ ਰਹਿੰਦੇ ਸੀ। ਉਨ੍ਹਾਂ ਨੇ ਕਿਹਾ, ਹੈਂ! ਹੁਣ ਮੈਂ ਗੁਰੂ ਪਾਤਿਸ਼ਾਹ ਦੇ ਦਰਸ਼ਨ ਨਹੀਂ ਕਰ ਸਕਾਂਗਾ? ਮੈਨੂੰ ਇਕੱਲੇ ਨੂੰ ਹੀ ਰਹਿਣਾ ਪਏਗਾ? ਦੂਜੇ ਪਾਸੇ ਗੁਰੂ ਹੁਕਮ ਹੈ। ਅਖੀਰ ਗੁਰੂ ਹੁਕਮ ਦੇ ਅੱਗੇ ਸੀਸ ਨਿਵਾਇਆ ਤੇ ਆਪਣੇ ਵਿਛੋੜੇ ਨੂੰ ਆਪਣੇ ਅੰਦਰ ਹੀ ਰੱਖ ਕੇ ਆਪ ਖਡੂਰ ਸਾਹਿਬ ਚਲੇ ਜਾਂਦੇ ਨੇ। ਮਾਈ ਭਰਾਈ, ਭਾਈ ਨਿਹਾਲੇ ਦੇ ਘਰੋਂ ਬੜੀ ਨੇਕ ਬੀਬੀ ਸੀ ਤੇ ਜਦੋਂ ਭਾਈ ਨਿਹਾਲੇ ਨੇ ਦੇਖਿਆ ਤਾਂ ਦੇਖ ਕੇ ਹੈਰਾਨ ਹੋ ਗਿਆ ਕਿ ਇਨ੍ਹਾਂ ਦੇ ਮਸਤਕ ਵਿਚ ਤਾਂ ਗੁਰੂ ਨਾਨਕ ਪਾਤਿਸ਼ਾਹ ਪੂਰਨ ਤੌਰ ਤੇ ਨਿਵਾਸ ਕਰ ਰਹੇ ਨੇ ਤਾਂ ਉਸ ਨੇ ਚਰਨਾਂ ਤੇ ਮਸਤਕ ਨਿਵਾ ਦਿੱਤਾ।

ਕਹਿੰਦਾ, "ਸੇਵਾ ਦੱਸੋ, ਪਾਤਿਸ਼ਾਹ!"

ਕਹਿੰਦੇ, "ਗੁਪਤ ਰਹਿਣਾ ਹੈ ਅਸੀਂ, ਇੰਤਜ਼ਾਮ ਕਰ ਦਿਓ ਸਾਰਾ।"

ਬਾਹਰ ਦੂਰ ਇਕ ਕੁਟੀਆ ਪਾ ਦਿੱਤੀ 'ਤਪਿਆਣਾ ਸਾਹਿਬ' ਜਿਸ ਨੂੰ ਆਖਦੇ ਨੇ। ਦਿਨ ਵਿਚ ਆਪ ਅੰਦਰ ਲੁਕੇ ਰਹਿੰਦੇ ਨੇ, ਰਾਤ ਨੂੰ ਉਥੇ ਚਲੇ ਜਾਂਦੇ ਨੇ। ਰੋੜ ਵਿਛਾਏ ਹੋਏ ਨੇ ਤੇ ਇਕਹਿਰੀ ਕੁਟੀਆ ਹੈ। ਇਕ ਹੀ ਜਾ ਸਕਦਾ ਹੈ ਉਸ ਦੇ ਅੰਦਰ, ਦੂਸਰੇ ਦਾ ਥਾਂ ਨਹੀਂ। ਸੋ ਏਸ ਤਰ੍ਹਾਂ ਸਮਾਂ ਬੀਤਦਾ ਗਿਆ। ਬਿਰਹੁੰ ਵਾਲੇ ਨੂੰ ਪੁਛੋ ਕਿ ਸਮਾਂ ਕਿਵੇਂ ਲੰਘਿਆ ਕਰਦਾ ਹੈ ਕਿਉਂਕਿ ਜਿਸ ਨੂੰ ਬਿਰਹੁੰ ਦਾ ਪਤਾ ਹੀ ਨਹੀਂ, ਉਹ ਇਹ ਗੱਲ ਨਹੀਂ ਜਾਣ ਸਕਦਾ। ਸੋ ਆਪ ਹਰ ਵਕਤ ਇੰਤਜ਼ਾਰ ਕਰਦੇ ਨੇ, ਖਿੱਚਦੇ ਨੇ ਗੁਰੂ ਨਾਨਕ ਸਾਹਿਬ ਨੂੰ ਅੰਦਰੋਂ, ਪੂਰੇ ਤੌਰ ਤੇ ਖਿਚਦੇ ਨੇ। ਜਾਣਦੇ ਨੇ ਕਿ ਮੇਰੇ ਬਿਰਹੁੰ ਦੀਆਂ ਤਾਰਾਂ ਗੁਰੂ ਨਾਨਕ ਪਾਤਿਸ਼ਾਹ ਕੋਲ ਪਹੁੰਚ ਰਹੀਆਂ ਨੇ ਤੇ ਇੰਤਜ਼ਾਰ ਕਰਦੇ ਨੇ ਕਿ ਕੋਈ ਆਵੇ ਕਰਤਾਰਪੁਰ ਵਲੋਂ ਤੇ ਕੋਈ ਸੁਨੇਹਾ ਦੇਵੇ, ਕੋਈ ਗੱਲ ਦੱਸੇ ਪਰ ਕੋਈ ਨਹੀਂ ਆ ਰਿਹਾ। ਇਹ ਐਸੀ ਅਵਸਥਾ ਹੁੰਦੀ ਹੈ। ਗੁਰੂ ਮਹਾਰਾਜ ਜੀ ਇਸ ਬਿਰਹੁੰ ਦੀ ਅਵਸਥਾ ਨੂੰ ਪ੍ਰਗਟ ਕਰਨ ਵਾਸਤੇ ਏਸ ਤਰ੍ਹਾਂ ਨਾਲ ਫੁਰਮਾਨ ਕਰਦੇ ਨੇ -

***ਧਾਰਨਾ -*** ***ਜਿਹੜਾ ਗੁਰਾਂ ਦਾ ਸੁਨੇਹਾ ਦੇਵੇ,***
***ਜਿਹੜਾ ਗੁਰਾਂ ਦਾ,***
***ਜਿਹੜਾ ਗੁਰਾਂ ਦਾ ਸੁਨੇਹਾ ਦੇਵੇ,***
***ਚਰਨਾਂ 'ਚ ਸੀਸ ਰੱਖ ਦਾਂ -2, 2.***
***ਜਿਹੜਾ ਗੁਰਾਂ ਦਾ ਸੁਨੇਹਾ ਦੇਵੇ,...... -2.***

*ਧਾਰਨਾ – ਮੈਨੂੰ ਮਿਲ ਜਾਏ ਸਤਿਗੁਰ ਪਿਆਰਾ,*
*ਉਡ ਜਾ-ਉਡ ਜਾ ਕਾਗਾ ਕਾਲੇ –2, 2.*
*ਉਡ ਜਾ – ਉਡ ਜਾ ਕਾਗਾ ਕਾਲੇ –2, 2.*
*ਮੈਨੂੰ ਮਿਲ ਜਾਏ ਸਤਿਗੁਰ ਪਿਆਰਾ,... –2.*

*ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥ ਪੰਨਾ – 337*

ਅੱਖਾਂ ਦੇ ਵਿਚ ਜਲ ਭਰਿਆ ਹੋਇਆ ਹੈ, ਦਿਲ ਦੇ ਵਿਚ ਹਉਕੇ ਆਉਂਦੇ ਨੇ। ਰਸਤਾ ਦੇਖ ਰਹੇ ਨੇ ਪਰ ਰਸਤੇ ਵਿਚ ਕੋਈ ਨਜ਼ਰ ਨਹੀਂ ਆਉਂਦਾ। ਕਾਂ ਆ ਕੇ ਬਨੇਰੇ ਤੇ ਬੈਠ ਗਿਆ। ਉਸ ਦੇ ਵੱਲ ਨੂੰ ਰੁਖ ਕੀਤਾ, ਪੁਛਿਆ ਕਿ ਜੇ ਮੇਰਾ ਪ੍ਰੀਤਮ ਆਉਂਦਾ ਹੈ ਤਾਂ ਤੂੰ ਉਡ ਜਾ, ਝੂਠਾ ਮੂਠਾ ਹੀ ਉਡ ਜਾ ਤਾਂ ਕਿ ਮੇਰੇ ਮਨ ਵਿਚ ਕੁਝ ਦੇਰ ਤਾਂ ਧਰਵਾਸ ਆ ਜਾਏ, ਨਾਂਹ ਨਾਲੋਂ ਤਾਂ ਮੈਨੂੰ ਕੁਝ ਸਾਹ ਮਿਲੇਗਾ।

*ਪੰਥੁ ਨਿਹਾਰੈ ਕਾਮਨੀ ਲੋਚਨ ਭਰੀ ਲੇ ਉਸਾਸਾ॥*
*ਉਰ ਨ ਭੀਜੈ ਪਗੁ ਨ ਖਿਸੈ ਹਰਿ ਦਰਸਨ ਕੀ ਆਸਾ॥*
*ਉਡਹੁ ਨ ਕਾਗਾ ਕਾਰੇ॥ ਪੰਨਾ – 337*

ਉਡੋ ਨਾ ਤੁਸੀਂ! ਬੜੇ ਪਿਆਰ ਨਾਲ, ਸਤਿਕਾਰ ਨਾਲ ਕਹਿੰਦੇ ਨੇ ਕਿ ਉਡੋ ਨਾ!

*ਉਡਹੁ ਨ ਕਾਗਾ ਕਾਰੇ॥*
*ਬੇਗਿ ਮਿਲੀਜੈ ਅਪੁਨੇ ਰਾਮ ਪਿਆਰੇ॥ ਪੰਨਾ – 337*

ਜਿੰਨੀ ਛੇਤੀ ਤੂੰ ਉਡੇਂਗਾ, ਓਨੀ ਛੇਤੀ ਮੇਰਾ ਰਾਮ ਪਿਆਰਾ ਮੈਨੂੰ ਮਿਲ ਜਾਏਗਾ।

*ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ॥*
*ਏਕੁ ਆਧਾਰੁ ਨਾਮੁ ਨਾਰਾਇਨ ਰਸਨਾ ਰਾਮ ਰਵੀਜੈ॥ ਪੰਨਾ – 337*

ਸੋ ਇਸ ਤਰ੍ਹਾਂ ਦੇ ਨਾਲ ਆਪ ਦੇ ਜੋ ਬਿਰਹੁੰ ਦੀ ਹਾਲਤ ਹੈ, ਉਸ ਬਾਰੇ ਕੋਈ ਕਹਿ ਨਹੀਂ ਸਕਦਾ, ਦੱਸਣੀ ਔਖੀ ਹੈ। ਵੱਡੀ ਤੋਂ ਵੱਡੀ ਕੁਰਬਾਨੀ ਦੇਣ ਲਈ ਤਿਆਰ ਨੇ।

*ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ॥ ਪੰਨਾ – 247*

ਕਿਹਨੂੰ ਦੇ ਦੇਈਏ ਸਭ ਕੁਝ? ਮਨ ਵੀ, ਤਨ ਵੀ ਤੇ ਸਾਰੀ ਜਾਇਦਾਦ ਵੀ ਦੇ ਦੇਈਏ।

*ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ॥ ਪੰਨਾ – 247*

ਮਿਲਾਉਣ ਵਾਲਾ ਨਹੀਂ, ਜਿਹੜਾ ਸਿਰਫ ਸੁਨੇਹਾ ਹੀ ਦੇ ਦੇਵੇ। ਸੋ ਐਸੀ ਜਦੋਂ ਹਾਲਤ ਹੋਇਆ ਕਰਦੀ ਹੈ ਉਸ ਵੇਲੇ ਨੀਂਦ ਤੇ ਭੁੱਖ ਦੋਵੇਂ ਉਡ ਜਾਇਆ ਕਰਦੀਆਂ ਨੇ, ਬਸਤਰ ਪਹਿਨਣ ਦੀ ਸੋਝੀ ਵੀ ਖਤਮ ਹੋ ਜਾਂਦੀ ਹੈ –

*ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥ ਪੰਨਾ – 1108*

*ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥*
*ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥*
*ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ*
*ਬਿਨੁ ਦੇਖੇ ਗੁਰ ਦਰਬਾਰੇ ਜੀਉ॥ ਪੰਨਾ – 96*

ਸੋ ਇਸ ਤਰ੍ਹਾਂ ਪੜ੍ਹੋ ਪਿਆਰ ਨਾਲ –

*ਧਾਰਨਾ – ਰੈਣ ਗੁਜ਼ਰੇ ਨੀਂਦ ਨਾ ਆਵੇ, ਰੈਣ ਗੁਜ਼ਰੇ,*
*ਰੈਣ ਗੁਜ਼ਰੇ ਨੀਂਦ ਨਾ ਆਵੇ, ਦਰਸ ਵਿਹੂਣੇ ਨੂੰ,*

*ਸਾਹਿਬਾ, ਪਿਆਰੇ, ਦਰਸ ਵਿਹੂਣੇ ਨੂੰ -2, 2.*
*ਰੈਣ ਗੁਜ਼ਰੇ ਨੀਂਦ ਨਾ ਆਵੇ -2, 2.*
*ਰੈਣ ਗੁਜ਼ਰੇ ਨੀਂਦ ਨਾ ਆਵੇ, ਰੈਣ ਗੁਜ਼ਰੇ,*
*ਦਰਸ ਵਿਹੂਣੇ ਨੂੰ, ਸਾਹਿਬਾ, ਪਿਆਰੇ, ਦਰਸ ਵਿਹੂਣੇ ਨੂੰ-2.*

ਪਿਆਰ ਦੇ ਬਾਰੇ ਭਾਈ ਗੁਰਦਾਸ ਜੀ ਆਪਣੀ ਹਾਲਤ ਦਸਦੇ ਨੇ। ਜਦੋਂ ਕਾਸ਼ੀ ਵਿਚ ਚਲੇ ਗਏ ਸੀ ਤਾਂ ਗੁਰੂ ਛੇਵੇਂ ਪਾਤਿਸ਼ਾਹ ਦੇ ਪਾਸ ਬੇਤਾਰ ਬਿਰਤੀ ਦੇ ਰਾਹੀਂ ਪਿਆਰ ਦਾ ਇਹ ਸੁਨੇਹਾ ਭੇਜਦੇ ਸੀ, ਉਸ ਵੇਲੇ ਦੀ ਆਪਣੇ ਮਨ ਦੀ ਅਵਸਥਾ ਦਸਦੇ ਨੇ ਕਿ -

***ਸਲਿਲ ਨਿਵਾਸ ਜੈਸੇ, ਮੀਨ ਕੀ ਨ ਘਟੈ ਰੁਚਿ.........।***

***ਕਬਿੱਤ ਭਾਈ ਗੁਰਦਾਸ ਜੀ 424***

ਪਾਣੀ ਵਿਚ ਰਹਿੰਦੀ ਹੈ ਮੱਛੀ, ਉਸ ਦੀ ਰੁਚੀ ਨਹੀਂ ਘਟਿਆ ਕਰਦੀ।

***... ਦੀਪਕ ਪ੍ਰਕਾਸ ਘਟੈ ਪ੍ਰੀਤ ਨ ਪਤੰਗ ਕੀ।*** ***ਕਬਿੱਤ ਭਾਈ ਗੁਰਦਾਸ ਜੀ 424***

ਦੀਵਾ ਜਲਦਾ ਹੈ, ਪਤੰਗੇ ਦੀ ਪ੍ਰੀਤ ਨਹੀਂ ਘਟਿਆ ਕਰਦੀ। ਮਰ ਜਾਂਦਾ ਹੈ ਪਰ ਪ੍ਰੀਤ ਨਹੀਂ ਉਸ ਦੀ ਘਟਦੀ।

***ਕੁਸਲ ਸੁਬਾਸ ਜੈਸੋ ਤ੍ਰਿਪਤ ਨ ਮਧੁਰ ਕੌਂ,....।*** ***ਕਬਿੱਤ ਭਾਈ ਗੁਰਦਾਸ ਜੀ 424***

ਜਿਸ ਤਰ੍ਹਾਂ ਭਉਰਾ ਫੁੱਲ ਦੇ ਅੰਦਰ ਚਲਿਆ ਜਾਂਦਾ ਹੈ, ਉਠਦਾ ਨਹੀਂ ਹੈ, ਰਾਤ ਪੈ ਜਾਂਦੀ ਹੈ, ਫੁਲ ਬੰਦ ਹੋ ਜਾਂਦਾ ਹੈ, ਮਰ ਜਾਂਦਾ ਹੈ ਪਰ ਛੱਡਦਾ ਨਹੀਂ।

***......... ਉਡਤ ਅਕਾਸ ਆਸ ਘਟੈ ਨ ਬਿਹੰਗ ਕੀ।*** ***ਕਬਿੱਤ ਭਾਈ ਗੁਰਦਾਸ ਜੀ 424***

ਇਸੇ ਤਰ੍ਹਾਂ ਜਦੋਂ ਅਕਾਸ਼ ਵਿਚ ਪੰਛੀ ਉਡਦਾ ਹੈ, ਉਸ ਦੀ ਆਸ ਨਹੀਂ ਘਟਦੀ, ਉਹ ਅੱਗੇ ਹੀ ਅੱਗੇ ਉਡਦਾ ਜਾਂਦਾ ਹੈ।

***ਘਟਾ ਘਨਘੋਰ ਮੋਰ ਚਾਤ੍ਰਿਕ ਰਿਦੈ ਉਲਾਸ,....।*** ***ਕਬਿੱਤ ਭਾਈ ਗੁਰਦਾਸ ਜੀ 424***

ਜਦੋਂ ਬੱਦਲ ਗਰਜਦੇ ਨੇ ਤੇ ਕਾਲੀਆਂ ਘਟਾਵਾਂ ਆਉਂਦੀਆਂ ਨੇ, ਉਦੋਂ ਮੋਰਾਂ ਦੇ ਦਿਲ ਪ੍ਰਸੰਨ ਹੋ ਜਾਂਦੇ ਨੇ, ਚਾਤ੍ਰਿਕ ਦਾ ਦਿਲ ਪ੍ਰਸੰਨ ਹੋ ਜਾਂਦਾ ਹੈ।

***...... ਨਾਦ, ਬਾਦ, ਸੁਨਿ ਰਤਿ ਘਟੈ ਨ ਕੁਰੰਗ ਕੀ।*** ***ਕਬਿੱਤ ਭਾਈ ਗੁਰਦਾਸ ਜੀ 424***

ਹਿਰਨ ਦੇ ਸਾਹਮਣੇ ਜਦੋਂ ਘੰਡੇਹੇੜੇ ਦਾ ਸ਼ਬਦ ਕਰਦੇ ਨੇ ਤਾਂ ਉਹ ਬਹੁਤ ਪਿਆਰ ਨਾਲ ਸੁਣਦਾ ਹੈ। ਉਸ ਨੂੰ ਪਤਾ ਹੈ ਕਿ ਮੇਰੇ ਆਲੇ ਦੁਆਲੇ ਸ਼ਿਕਾਰੀ ਫਿਰਦੇ ਨੇ, ਮੈਨੂੰ ਫੜ ਲੈਣਾ ਹੈ ਪਰ ਬਿਰਤੀ ਉਸ ਦੇ ਵਿਚੋਂ ਨਹੀਂ ਕੱਢਦਾ।

***ਤੈਸੇ ਪ੍ਰਿਅ ਪ੍ਰੇਮ ਰਸ ਰਸਿਕ ਰਸਾਲ ਸੰਤ,....।*** ***ਕਬਿੱਤ ਭਾਈ ਗੁਰਦਾਸ ਜੀ 424***

ਇਸੇ ਤਰ੍ਹਾਂ ਜਿਹੜੇ ਰਸੀਏ ਸੰਤ ਨੇ, ਭਗਤੀ ਦੇ ਨਾਲ ਪਹੁੰਚਦੇ ਨੇ। ਇਕ ਤਾਂ ਗਿਆਨ ਨਾਲ ਪਹੁੰਚਦੇ ਨੇ, ਉਹ ਖੁਸ਼ਕ ਹੁੰਦਾ ਹੈ। ਜਿਹੜੇ ਗੁਰੂ ਭਗਤੀ ਨਾਲ ਪਹੁੰਚਦੇ ਨੇ, ਇਸੇ ਤਰ੍ਹਾਂ ਪ੍ਰੇਮ ਦਾ ਰਸ ਉਨ੍ਹਾਂ ਦੇ ਅੰਦਰ ਹੁੰਦਾ ਹੈ -

***.... ਘਟਤ ਨ ਤ੍ਰਿਸਨਾ ਪ੍ਰਬਲ ਅੰਗ ਅੰਗ ਕੀ॥*** ***ਕਬਿੱਤ ਭਾਈ ਗੁਰਦਾਸ ਜੀ 424***

ਸਾਰੇ ਅੰਗਾਂ ਵਿਚ ਪਿਆਰ ਹੀ ਪਿਆਰ ਸਮਾਇਆ ਹੁੰਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਆਪ ਸੰਦੇਸ਼ਾ ਦਿੰਦੇ ਨੇ ਕਿ -

***ਰੋਮਿ ਰੋਮਿ ਮਨਿ ਤਨਿ ਇਕ ਬੇਦਨ***
***ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥*** ***ਪੰਨਾ - 836***

ਮੇਰੇ ਰੋਮ ਰੋਮ ਦੇ ਵਿਚ ਇਕ ਪੀੜ ਹੈ। ਸਾਨੂੰ ਤਾਂ ਜੇ ਸੌ ਗੁਣਾਂ ਵੀ ਘਟ ਪ੍ਰੀਤ ਆ ਜਾਵੇ ਤਾਂ ਵੀ ਅਸੀਂ ਭਾਗਾਂ ਵਾਲੇ ਬਣ ਜਾਈਏ। ਸਾਡੀ ਪ੍ਰੀਤ ਵਾਹਿਗੁਰੂ ਨਾਲ ਨਹੀਂ ਬਿਲਕੁਲ ਵੀ। ਕੋਈ ਵਿਰਲਾ ਹੋਏਗਾ, ਉਸ ਦੇ ਚਰਨਾਂ ਤੇ ਨਮਸ਼ਕਾਰ ਹੈ ਜਿਸ ਨੂੰ ਵਾਹਿਗੁਰੂ ਜੀ ਦੀ ਪ੍ਰੀਤ ਹੋਵੇ। ਬਾਕੀ ਹੋਰ ਗੱਲਾਂ ਤਾਂ ਬੇਅੰਤ ਨੇ ਜਿਨ੍ਹਾਂ ਵਿਚ ਸਾਡਾ ਮਨ ਲੱਗਿਆ ਹੋਇਆ ਹੈ, ਪਿਆਰ ਵਿਚ ਨਹੀਂ ਲੱਗਿਆ। ਪਿਆਰ ਵਾਲੇ ਦੀ ਨਿਸ਼ਾਨੀ ਹੁੰਦੀ ਹੈ –

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।*
*ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ*
*ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।*

ਸੋ ਫੁਰਮਾਨ ਹੈ ਕਿ –

*ਰੋਮਿ ਰੋਮਿ ਮਨਿ ਤਨਿ ਇਕ ਬੇਦਨ ......॥* *ਪੰਨਾ – 836*

ਇਕ ਦਰਸ ਹੈ, ਇਕ ਪੀੜ ਹੈ ਮੇਰੇ ਮਨ ਤੇ ਤਨ ਦੇ ਅੰਦਰ ਤੇ ਰੋਮ ਰੋਮ ਵਿਚ –

*............... ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥*
*ਬੈਦਕ ਨਾਟਿਕ ਦੇਖਿ ਭੁਲਾਨੇ ...............॥* *ਪੰਨਾ – 836*

ਡਾਕਟਰ, ਹਕੀਮ ਸਾਰੇ ਭੁਲ ਗਏ। ਕੋਈ ਪਤਾ ਨਹੀਂ ਲਗਦਾ ਕਿ ਕੀ ਹੋਇਆ ਇਨ੍ਹਾਂ ਨੂੰ –

*........ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ॥* *ਪੰਨਾ – 836*

ਉਨ੍ਹਾਂ ਨੂੰ ਕੀ ਪਤਾ ਹੈ –

*ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥* *ਪੰਨਾ – 1279*

*ਹਉ ਖਿਨੁ ਪਲੁ ਰਹਿ ਨ ਸਕਉ ਜਿਉ ਬਿਨੁ ਅਮਲੈ ਅਮਲੀ ਮਰਿ ਗਈਆ॥*
*ਜਿਨ ਕਉ ਪਿਆਸ ਹੋਇ ਪ੍ਰਭ ਕੇਰੀ...............॥* *ਪੰਨਾ – 836*

ਜਿਨ੍ਹਾਂ ਦੇ ਹਿਰਦੇ ਵਿਚ ਪਿਆਸ ਹੈ ਪ੍ਰਭੂ ਦੀ –

*..... ਤਿਨ੍ ਅਵਰੁ ਨ ਭਾਵੈ ਬਿਨੁ ਹਰਿ ਕੋ ਦੁਈਆ॥* *ਪੰਨਾ – 836*

ਹੋਰ ਕੋਈ ਭਾਉਂਦਾ ਹੀ ਨਹੀਂ ਉਨ੍ਹਾਂ ਨੂੰ। ਇਕੋ ਧੁਨ ਦੇ ਅੰਦਰ ਸਵਾਰ ਰਹਿੰਦੇ ਨੇ – ਚਾਹੇ ਦੁਨੀਆਂ ਦਾ ਪਿਆਰ ਹੋਵੇ, ਚਾਹੇ ਪ੍ਰਮੇਸ਼ਰ ਦਾ ਪਿਆਰ ਹੋਵੇ।

ਸੋ ਇਸ ਤਰ੍ਹਾਂ ਬੇ-ਵਸ ਹੋਏ ਹੋਏ ਆਪ ਬਾਰ-ਬਾਰ ਅਰਦਾਸਾਂ ਏਸ ਤਰ੍ਹਾਂ ਨਾਲ ਕਰਦੇ ਨੇ –

*ਧਾਰਨਾ – ਝੱਲਿਆ ਜਾਂਦਾ ਨਹੀਂ ਵਿਛੋੜਾ ਮੇਰੇ ਮਾਲਕਾ,*
*ਅੱਖੀਆਂ 'ਚੋਂ ਨੀਰ ਚੱਲਦੈ -2, 2.*
*ਮੇਰੇ ਸਾਹਿਬਾ, ਅੱਖੀਆਂ 'ਚੋਂ ਨੀਰ ਚਲਦੈ -2, 2.*
*ਝੱਲਿਆ ਜਾਂਦਾ ਨਹੀਂ ਵਿਛੋੜਾ ਮੇਰੇ ਮਾਲਕਾ.......-2*

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥* *ਪੰਨਾ – 708*

*ਧਾਰਨਾ - ਝੱਲਿਆ ਜਾਂਦਾ ਨਹੀਂ ਵਿਛੋੜਾ ਮੇਰੇ ਮਾਲਕਾ,*
*ਅੱਖੀਆਂ 'ਚੋਂ ਨੀਰ ਚਲਦੈ -2, 2.*

*ਚੰਦ ਚਕੋਰ ਪਰੀਤ ਹੈ, ਲਾਇ ਤਾਰ ਨਿਹਾਲੇ।*
*ਚਕਵੀ ਸੂਰਜ ਹੇਤ ਹੈ, ਮਿਲਿ ਹੋਨਿ ਸੁਖਾਲੇ।*
*ਨੇਹੁ ਕਵਲ ਜਲ ਜਾਣੀਐ, ਖਿੜਿ ਮੁਹ ਵੇਖਾਲੇ।*
*ਮੋਰ ਬਬੀਹੇ ਬੋਲਦੇ, ਵੇਖਿ ਬਦਲ ਕਾਲੇ।*
*ਨਾਰਿ ਭਤਾਰ ਪਿਆਰੁ ਹੈ, ਮਾਂ ਪੁਤ ਸਮਾਲੇ।*
*ਪੀਰ ਮੁਰੀਦਾ ਪਿਰਹੜੀ, ਓਹੁ ਨਿਬਹੈ ਨਾਲੇ॥* *ਭਾਈ ਗੁਰਦਾਸ ਜੀ ਦੀ ਵਾਰ 27/4*

*ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ॥*
*ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ॥* *ਪੰਨਾ - 94*

ਮੇਰੇ ਪ੍ਰਾਣਾਂ ਦੇ ਵਿਚ ਜਾਨ ਪੈ ਜਾਏਗੀ।

*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ*
*ਮੈ ਨੀਰੁ ਵਹੇ ਵਹਿ ਚਲੈ ਜੀਉ॥* *ਪੰਨਾ - 94*

ਐਸੀ ਬਿਰਹੁੰ ਦੀ ਅਵਸਥਾ ਹੈ। ਪੂਰਨ ਗਿਆਨਵਾਨ ਨੇ ਸਾਧ ਸੰਗਤ ਜੀ! ਪੂਰਨ ਸ਼ਕਤੀਆਂ ਦੇ ਮਾਲਕ ਨੇ, ਗੁਰੂ ਸਰੂਪ ਨੇ; ਫੇਰ ਐਨਾ ਬਿਰਹਾ? ਗਿਆਨਵਾਨ ਵਿਚ ਵੀ ਬਿਰਹਾ ਹੁੰਦਾ ਹੈ? ਕਹਿੰਦੇ, ਹਾਂ! ਗਿਆਨਵਾਨ ਜਿਹੜਾ ਹੁੰਦਾ ਹੈ, ਉਹ ਰਸਿਕ ਬੈਰਾਗੀ ਹੁੰਦਾ ਹੈ। ਦੋ ਤਰ੍ਹਾਂ ਦੇ ਹੁੰਦੇ ਨੇ। ਇਕ ਤਾਂ ਖੁਸ਼ਕ ਹੁੰਦੇ ਨੇ, ਦੂਜੇ ਰਸਿਕ ਬੈਰਾਗੀ ਹੁੰਦੇ ਨੇ। ਮਹਾਰਾਜ ਜੀ ਕਹਿੰਦੇ, ਜਿਹੜਾ ਰਸਿਕ ਬੈਰਾਗੀ ਹੁੰਦਾ ਹੈ -

*ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥* *ਪੰਨਾ - 204*

ਰਸੀਏ ਪੁਰਸ਼ ਨਾਲ ਮੇਲ ਹੋਇਆ ਕਰਦਾ ਹੈ -

*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ॥* *ਪੰਨਾ - 204*

ਕਰੋੜਾਂ ਜਨਮਾਂ ਦੀ ਸੁੱਤੀ ਹੋਈ ਹਉਮੈ ਦੀ ਨੀਂਦ ਵਿਚ 'ਸੁਰਤਿ' ਜੋ ਹੈ ਉਸ ਨੂੰ ਜਾਗ ਆ ਜਾਇਆ ਕਰਦੀ ਹੈ ਜੇ 'ਰਸਿਕ ਬੈਰਾਗੀ' ਪੁਰਸ਼ ਨਾਲ ਮੇਲ ਹੋ ਜਾਵੇ ਕਿਉਂਕਿ ਉਹ ਜੀਉਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਗੁਰੂ ਨਾਨਕ ਪਾਤਿਸ਼ਾਹ ਨੂੰ ਸੁਨੇਹੇ ਪਹੁੰਚ ਰਹੇ ਨੇ। ਦਿਨ ਬੀਤ ਗਏ, ਹਫਤੇ ਬੀਤ ਗਏ, ਮਹੀਨੇ ਬੀਤ ਗਏ। ਇਹ ਨਹੀਂ ਕਿ ਗੁਰੂ ਨਾਨਕ ਪਾਤਿਸ਼ਾਹ ਨੂੰ ਖਿੱਚ ਨਹੀਂ ਪੈਂਦੀ ਪਰ ਆਪ ਆ ਨਹੀਂ ਰਹੇ ਅਜੇ। ਮਹੀਨੇ ਬੀਤ ਗਏ, ਸਾਲ ਬੀਤਣ ਤੇ ਆ ਗਏ, ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਭਾਈ ਸਧਾਰਨ ਨੂੰ ਕਹਿਣ ਲੱਗੇ ਕਿ ਭਾਈ ਸਧਾਰਨ! ਅੱਜ ਆਪਾਂ ਚੱਲਣਾ ਹੈ ਕਿਤੇ।

ਕਹਿੰਦੇ, "ਪਾਤਿਸ਼ਾਹ! ਕਿਥੇ ਚਲਣਾ ਹੈ?"

ਮਹਾਰਾਜ ਜੀ ਕਹਿੰਦੇ, "ਦਿਲ ਨੂੰ ਧੂਹ ਪੈ ਰਹੀ ਹੈ, ਹੁਣ ਨਹੀਂ ਠਹਿਰ ਸਕਦੇ ਅਸੀਂ ਥੋੜ੍ਹਾ ਜਿਹਾ ਚਿਰ ਵੀ। ਛੇਤੀ ਤਿਆਰ ਹੋ ਸਾਡੇ ਨਾਲ ਜਾਣ ਨੂੰ। ਭਾਈ ਧੀਰੋ ਨੂੰ ਵੀ ਨਾਲ ਲੈ ਲਓ।"

ਤਿੰਨ ਜਣੇ ਤੁਰੇ ਆਉਂਦੇ ਨੇ - ਕੋਈ ਸਵਾਰੀ ਨਹੀਂ, ਕੋਈ ਘੋੜਾ ਨਹੀਂ। ਸੇਧ ਕਰੀ ਹੋਈ ਹੈ ਤਪਿਆਣਾ ਸਾਹਿਬ 'ਖਡੂਰ ਸਾਹਿਬ' ਦੀ, ਪੈਦਲ ਚਲੇ ਆ ਰਹੇ ਨੇ। ਅਖੀਰ ਤਿੰਨੇ ਉਥੇ ਪਹੁੰਚ ਗਏ ਜਿਥੇ ਤਪਿਆਣੇ ਦੇ ਵਿਚ ਰੋੜਾਂ ਦੀ ਸੇਜ ਵਿਛਾਈ ਹੋਈ ਹੈ, ਚੌਂਕੜਾ ਮਾਰਿਆ ਹੋਇਆ ਹੈ, ਅਖੰਡ ਸਮਾਧੀ ਵਿਚ ਬੈਠੇ ਨੇ। ਗੁਰੂ ਨਾਨਕ ਪਾਤਿਸ਼ਾਹ ਨੇ ਦੇਖਿਆ ਕਿ ਅੰਗਦ ਜੀ ਦਾ ਸਰੀਰ ਤਾਂ ਪਿੰਜਰ ਬਣ ਗਿਆ। ਬੜੀ ਮਨ ਵਿਚ ਆਈ ਕਿ ਹੈਂ! ਪਰ ਜਦੋਂ ਮਸਤਕ ਵੱਲ ਦੇਖਿਆ ਤਾਂ ਜਿਵੇਂ ਸੂਰਜ ਚੜ੍ਹਿਆ ਹੁੰਦਾ ਹੈ, ਇਉਂ ਦਗ-ਦਗ ਕਰ ਰਿਹਾ ਹੈ ਮਸਤਕ। ਉਸ ਵੇਲੇ ਗੁਰੂ ਨਾਨਕ ਪਾਤਿਸ਼ਾਹ ਸਾਹਮਣੇ ਖੜ੍ਹੇ ਨੇ ਪਰ ਕੋਈ ਪਤਾ ਨਹੀਂ ਗੁਰੂ ਅੰਗਦ ਜੀ ਨੂੰ। ਜਿਸ ਸਰੂਪ ਦਾ ਅੰਦਰ ਧਿਆਨ ਧਰੀ ਬੈਠੇ ਸਨ, ਆਪ ਨੇ ਉਨ੍ਹਾਂ ਦਾ ਉਹ ਸਰੂਪ ਬਾਹਰ ਖਿਚ

ਲਿਆ। ਬਾਹਰ ਖਿੱਚਣ ਦੀ ਦੇਰ ਸੀ, ਜਿਵੇਂ ਮੱਛੀ ਪਾਣੀ ਤੋਂ ਬਗੈਰ ਤੜਪਦੀ ਹੈ, ਇਉਂ ਤੜਪਣ ਲੱਗੇ, ਨੇਤਰ ਖੁੱਲ੍ਹੇ, ਹੈਰਾਨ ਹੋ ਗਏ ਕਿ ਮੇਰੇ ਸਤਿਗੁਰੂ ਤਾਂ ਸਾਹਮਣੇ ਖੜ੍ਹੇ ਨੇ। ਉਸ ਵੇਲੇ ਆਪ ਧਾਹ ਕੇ ਚਰਨਾਂ ਤੇ ਢਹਿ ਪਏ ਤੇ ਰੋ ਰੋ ਕੇ ਚਰਨ ਧੋ ਦਿੱਤੇ। ਉਸ ਅਵਸਥਾ ਨੂੰ ਭਾਈ ਗੁਰਦਾਸ ਜੀ ਨੇ 25 ਨੰਬਰ ਕਬਿੱਤ ਦੇ ਅੰਦਰ ਏਸ ਤਰ੍ਹਾਂ ਫੁਰਮਾਨ ਕੀਤਾ ਹੈ –

*ਧਾਰਨਾ – ਸੁਧ ਬੁਧ ਓ, ਦੋਵੇਂ ਭੁੱਲੀਆਂ –2, 2.*
*ਜਦੋਂ ਦਰਸ਼ ਗੁਰਾਂ ਦਾ ਕੀਤਾ –2, 2.*
*ਜਦੋਂ ਦਰਸ਼ ਗੁਰਾਂ ਦਾ ਕੀਤਾ ਪਿਆਰਿਓ,*
*ਦੋਵੇਂ ਭੁਲੀਆਂ,*
*ਸੁਧ ਬੁਧ ਓ, ਦੋਵੇਂ ਭੁੱਲੀਆਂ –2, 2.*

*ਦਰਸਨ ਦੇਖਤ ਹੀ ਸੁਧ ਕੀ ਨ ਸੁਧ ਰਹੀ,*
*ਬੁਧਿ ਕੀ ਨ ਬੁਧਿ ਰਹੀ, ਮਤਿ ਮੈ ਨ ਮਤਿ ਹੈ।*
*ਸੁਰਤਿ ਮੈ ਨ ਸੁਰਤਿ ਔ, ਧਯਾਨ ਮੈ ਨ ਧਯਾਨ ਰਹਯੋ,*
*ਗਯਾਨ ਮੈ ਨ ਗਯਾਨ ਰਹਯੋ, ਗਤਿ ਮੈ ਨ ਗਤਿ ਹੈ। ਕਬਿੱਤ ਭਾਈ ਗੁਰਦਾਸ ਜੀ 25*

ਸੱਤ ਸੁੱਧਾਂ ਹੁੰਦੀਆਂ ਨੇ। ਸਾਰੀ ਸੁਧ ਭੁਲ ਗਈ, ਸਾਰੀ ਬੁਧ ਭੁਲ ਗਈ। ਕੁਝ ਨਹੀਂ ਪਤਾ ਲਗਦਾ, ਕੋਈ ਗੱਲ ਕਹਿਣ ਨੂੰ ਕੋਲ ਨਹੀਂ ਹੈ ਕਿਉਂਕਿ ਮਿਲਾਪ ਦੀ ਅਵਸਥਾ ਫੁਰਨੇ ਰਹਿਤ ਹੁੰਦੀ ਹੈ, ਫੁਰਨਾ ਨਹੀਂ ਉਥੇ ਕੋਈ ਵੀ ਹੋਇਆ ਕਰਦਾ –

*ਧੀਰਜ ਕੋ ਧੀਰਜ ਗਰਬ ਕੋ ਗਰਬ ਗਯੋ,*
*ਰਤਿ ਮੈ ਨ ਰਤਿ ਰਹੀ ਪਤਿ ਰਤਿ ਪਤਿ ਹੈ।*
*ਅਦਭੁਤ ਪਰਮਦਭੁਤ ਬਿਸਮੈ ਬਿਸਮ,*
*ਅਸਚਰਜੈ ਅਸਚਰਜ, ਅਤਿ ਅਤ ਹੈ॥ ਕਬਿੱਤ ਭਾਈ ਗੁਰਦਾਸ ਜੀ 25*

ਬੇਸੁਧੀ ਹੋ ਗਈ। ਗੁਰੂ ਨਾਨਕ ਪਾਤਿਸ਼ਾਹ ਨੇ ਉਠਾਇਆ, ਛਾਤੀ ਨਾਲ ਲਾਇਆ, ਪਿਆਰ ਦਿੱਤਾ, ਸਿਰ ਤੇ ਹੱਥ ਫੇਰਿਆ। ਕਹਿੰਦੇ, "ਐਨਾ ਸਰੀਰ ਕਮਜ਼ੋਰ ਹੋ ਗਿਆ?" ਰੋਜ਼ ਆਪ ਬਚਨ ਕਰਦੇ ਨੇ। ਪੂਰੇ ਦੋ ਮਹੀਨੇ ਗੁਰੂ ਨਾਨਕ ਪਾਤਿਸ਼ਾਹ ਤਿੰਨਾਂ ਸਿੱਖਾਂ ਦੇ ਨਾਲ ਤਪਿਆਣੇ ਸਾਹਿਬ ਰਹੇ। ਜਦੋਂ ਤੁਰਨ ਲਗਦੇ ਨੇ, ਆਪ ਦਾ ਵੈਰਾਗ ਛੁਟ ਜਾਂਦਾ ਹੈ, ਜਾ ਨਹੀਂ ਸਕਦੇ ਕਿਉਂਕਿ ਐਸਾ ਫੁਰਮਾਨ ਹੈ –

*ਧਾਰਨਾ – ਰੱਬ ਵੱਸ ਭਗਤਾਂ ਨੇ ਕੀਤਾ,*
*ਪਾ ਕੇ ਤੇ ਪ੍ਰੇਮ ਡੋਰੀਆਂ –2, 2.*
*ਮੇਰੇ ਪਿਆਰੇ, ਪਾ ਕੇ ਤੇ ਪ੍ਰੇਮ ਡੋਰੀਆਂ –2, 2.*
*ਰੱਬ ਵੱਸ ਭਗਤਾਂ ਨੇ ਕੀਤਾ,..... –2.*

*ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥*
*ਨਾ ਤੂ ਆਵਹਿ ਵਸਿ ਬੇਦ ਪੜਾਵਣੇ॥*
*ਨਾ ਤੂ ਆਵਹਿ ਵਸਿ ਤੀਰਥਿ ਨਾਈਐ॥*
*ਨਾ ਤੂ ਆਵਹਿ ਵਸਿ ਧਰਤੀ ਧਾਈਐ॥*
*ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥*
*ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥*
*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥*
*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥ ਪੰਨਾ – 962*

ਵਸ ਕਰ ਲਿਆ ਗੁਰੂ ਨਾਨਕ ਸਾਹਿਬ ਨੂੰ। ਜਾ ਨਹੀਂ ਰਹੇ, ਪਿਛੇ ਸੰਗਤਾਂ ਉਡੀਕਦੀਆਂ ਨੇ।

ਪਤਾ ਕਿਸੇ ਨੂੰ ਨਹੀਂ ਕਿ ਗੁਰੂ ਨਾਨਕ ਪਾਤਿਸ਼ਾਹ ਕਿਧਰ ਨੂੰ ਚਲੇ ਗਏ, ਦੱਸ ਕੇ ਨਹੀਂ ਆਏ। ਹਰ ਰੋਜ਼ ਤੁਰਨ ਦੀ ਤਿਆਰੀ ਕਰਦੇ ਨੇ ਪਰ ਆਪ ਦਾ ਪਿਆਰ ਤੁਰਨ ਨਹੀਂ ਦਿੰਦਾ। ਪੂਰੇ ਦੋ ਮਹੀਨੇ ਗੁਰੂ ਨਾਨਕ ਪਾਤਿਸ਼ਾਹ ਗੁਰੂ ਅੰਗਦ ਸਾਹਿਬ ਦੇ ਕੋਲ ਠਹਿਰੇ। ਫੇਰ ਚਲੇ ਜਾਂਦੇ ਨੇ। ਕਈ ਮਹੀਨੇ ਲੰਘ ਗਏ, ਫੇਰ ਨਹੀਂ ਆਏ। ਉਵੇਂ ਜਿਵੇਂ ਪ੍ਰੇਮ ਦੀ ਡੋਰੀਆਂ, ਪ੍ਰੇਮ ਦੀਆਂ ਖਿੱਚਾਂ ਮਹਿਸੂਸ ਕਰਕੇ ਗੁਰੂ ਨਾਨਕ ਪਾਤਿਸ਼ਾਹ ਅੱਜ ਕਿਸੇ ਨੂੰ ਨਾਲ ਲੈ ਕੇ ਨਹੀਂ ਆ ਰਹੇ, ਇਕੱਲੇ ਹੀ ਤੁਰੇ ਆਉਂਦੇ ਨੇ - ਕੱਚੇ ਰਾਹਾਂ ਦੇ ਵਿਚ ਦੀ। ਸਿਧੇ ਤਪਿਆਣੇ ਸਾਹਿਬ ਆਉਂਦੇ ਨੇ ਤੇ ਪੰਦਰਾਂ ਦਿਨ ਫੇਰ ਰਹਿੰਦੇ ਨੇ।

ਉਸ ਤੋਂ ਬਾਅਦ ਕਹਿਣ ਲੱਗੇ, "ਅੰਗਦ ਜੀ! ਹੁਣ ਅਸੀਂ ਸਰੀਰ ਛੱਡਣਾ ਹੈ।"

ਕਹਿੰਦੇ, "ਪਾਤਿਸ਼ਾਹ! ਮੈਂ ਕਿਵੇਂ ਰਹਾਂਗਾ ਤੁਹਾਡੇ ਤੋਂ ਬਾਅਦ?" ਆਪ ਦਾ ਫੁਰਮਾਨ ਹੈ -

***ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥***
***ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥*** ***ਪੰਨਾ - 83***

ਮਹਾਰਾਜ ਜੀ ਕਹਿੰਦੇ, "ਨਹੀਂ! ਤੁਸੀਂ ਧਰਮ ਦਾ ਪੰਥ ਚਲਾਓ।"

ਕਹਿੰਦੇ, "ਹੁਣ ਮੈਨੂੰ ਆਗਿਆ ਹੈ ਮਹਾਰਾਜ?"

ਮਹਾਰਾਜ ਜੀ ਕਹਿੰਦੇ, "ਹਾਂ! ਤੁਸੀਂ ਉਸ ਦਿਨ ਆ ਜਾਇਓ ਪਰ ਉਥੇ ਨਹੀਂ ਠਹਿਰਨਾ, ਫੇਰ ਇਥੇ ਹੀ ਆ ਜਾਣਾ ਹੈ।"

ਸੋ ਗੁਰੂ ਨਾਨਕ ਪਾਤਿਸ਼ਾਹ ਚਲੇ ਜਾਂਦੇ ਨੇ। ਫੇਰ ਸਿੱਖ ਸੰਗਤਾਂ ਨੂੰ ਪਤਾ ਲੱਗਿਆ, ਸੰਗਤਾਂ ਆਉਣੀਆਂ ਸ਼ੁਰੂ ਹੋ ਗਈਆਂ। ਓਧਰ ਮੁਲਤਾਨ ਦੇ ਅੰਦਰ ਇਕ ਪੀਰ ਹੈ ਜਿਸ ਦਾ ਨਾਂ ਮਕਦੂਮ ਬਹਾਓਦੀਨ ਹੈ। ਉਹ ਇਕ ਦਿਨ ਬੈਠਾ ਰੋ ਰਿਹਾ ਹੈ, ਅੱਖਾਂ 'ਚੋਂ ਜਲ ਜਾਈ ਜਾਂਦਾ ਹੈ। ਮੁਰੀਦ ਇਕੱਠੇ ਹੋ ਗਏ ਕਿ ਅੱਜ ਕੀ ਗੱਲ ਹੈ, ਪੀਰ ਜੀ ਸਵੇਰ ਦੇ ਹੀ ਵੈਰਾਗ ਕਰਨ ਲੱਗੇ ਹੋਏ ਨੇ।

ਕਹਿਣ ਲੱਗੇ, "ਪੀਰ ਜੀ! ਕੀ ਗੱਲ ਹੈ? ਆਪ ਇਸ ਤਰ੍ਹਾਂ ਕਿਉਂ ਵੈਰਾਗ ਕਰ ਰਹੇ ਹੋ? ਸਾਨੂੰ ਦੱਸੋ ਅਸੀਂ ਕੋਈ ਸੇਵਾ ਕਰੀਏ, ਜੇ ਕਿਸੇ ਚੀਜ਼ ਦੀ ਲੋੜ ਹੈ ਉਹ ਦੱਸੋ; ਜੇ ਕੋਈ ਤਕਲੀਫ ਹੈ ਤਾਂ ਉਹ ਦੱਸੋ।"

ਕਹਿਣ ਲੱਗੇ, "ਕੀ ਦਸਣਾ ਹੈ ਤੁਹਾਨੂੰ?"

ਕਹਿੰਦੇ, "ਮਹਾਰਾਜ! ਫੇਰ ਵੀ ਦੱਸੋ।" ਏਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਥੋੜ੍ਹੇ ਦਿਨ ਹੋਰ ਰਹਿ ਗਏ ਵਿਚ ਦੁਨੀਆਂ ਦੇ,***
***ਸੱਦਾ ਦਰਗਾਹੋਂ ਆ ਗਿਆ -2, 2.***
***ਮੇਰੇ ਪਿਆਰੇ, ਸੱਦਾ ਦਰਗਾਹੋਂ ਆ ਗਿਆ-2, 2.***
***ਥੋੜ੍ਹੇ ਦਿਨ ਹੋਰ ਰਹਿ ਗਏ ਵਿਚ ਦੁਨੀਆਂ ਦੇ,... -2.***

ਕਹਿੰਦੇ, "ਪਿਆਰਿਓ! ਕੀ ਦੱਸੀਏ ਤੁਹਾਨੂੰ?"

***ਆਈ ਹੈ ਮੌਤ ਮੇਰੀ ਥੋੜ੍ਹੇ ਦਿਹਾੜੇ ਬਾਕੀ।***
***ਮਸਲੇ ਵਿਚਾਰ ਕਰਨੇ, ਵੇਲਾ ਰਿਹਾ ਨਾ ਕਾਈ।***

ਅਜੇ ਤਾਂ ਕੁਝ ਸਮਝਿਆ ਹੀ ਨਹੀਂ ਹੈ। ਭਜਨ ਨਹੀਂ ਕਰਿਆ, ਬੰਦਗੀ ਨਹੀਂ ਕਰੀ, ਮਸਲੇ ਨਹੀਂ ਵਿਚਾਰੇ। ਅੱਜ ਤੱਕ ਤਾਂ ਗਿਆਨ ਦੀ ਬਾਤ ਨਹੀਂ ਸਮਝੀ ਤੇ ਦਿਨ ਥੋੜ੍ਹੇ ਰਹਿ ਗਏ।"

ਮੁਰੀਦ ਕਹਿੰਦੇ, "ਫੇਰ ਸਾਨੂੰ ਕੁਝ ਹੁਕਮ ਕਰੋ।"

ਕਹਿੰਦੇ, "ਮੇਰੇ ਅੱਗੇ ਹਨ੍ਹੇਰਾ ਆ ਰਿਹਾ ਹੈ, ਹਨ੍ਹੇਰੇ 'ਚੋਂ ਲੰਘਦਿਆਂ ਮੈਨੂੰ ਬੜਾ ਡਰ ਲਗ ਰਿਹਾ ਹੈ।

ਇਉਂ ਕਰੋ, ਗੁਰੂ ਨਾਨਕ ਪਾਤਿਸ਼ਾਹ ਦੇ ਪਾਸ ਜਾਓ, ਮੇਰਾ ਸੁਨੇਹਾ ਲੈ ਜਾਓ – ਗੁਰੂ ਨਾਨਕ ਸਾਹਿਬ ਦੇ ਪਾਸ। ਉਨ੍ਹਾਂ ਨੇ ਸਚਖੰਡ ਵਿਚ ਜਾਣਾ ਹੈ ਥੋੜ੍ਹੇ ਦਿਨਾਂ ਵਿਚ ਤੇ ਮੈਨੂੰ ਨਾਲ ਲੈ ਚੱਲਣ। ਹਨ੍ਹੇਰੇ ਤੋਂ ਬਚ ਜਾਵਾਂ ਤੇ ਮੈਂ ਚਾਨਣੇ ਵਿਚ ਜਾਣਾ ਚਾਹੁੰਦਾ ਹਾਂ। ਕਿਸੇ ਆਲਮ ਨੂੰ ਲੈ ਆਓ, ਪੜ੍ਹੇ ਲਿਖੇ ਨੂੰ।" ਉਸ ਵੇਲੇ ਆਪ ਨੇ ਸੁਨੇਹਾ ਲਿਖਾਇਆ –

***ਅਸਾਂ ਜੋ ਲੱਦਣ ਲੱਦਿਆ, ਅਸਾਡੀ ਵੀ ਕਰ ਕਾਏ॥***

ਨਾਲ ਉਸ ਨੂੰ ਤਾਕੀਦ ਕੀਤੀ ਕਿ ਜਾਹ, ਇਸ ਦਾ ਜਵਾਬ ਲੈ ਕੇ ਆਵੀਂ। ਸੋ ਆਲਮ ਮੁਲਤਾਨ ਤੋਂ ਕਰਤਾਰਪੁਰ ਵੱਲ ਨੂੰ ਚਲਦਾ ਹੈ। ਪੁਛਦਾ ਪੁਛਾਉਂਦਾ ਤੁਰਿਆ ਆਉਂਦਾ ਹੈ ਕਿ ਕਿਹੜਾ ਰਸਤਾ ਜਾਂਦਾ ਹੈ। ਚਲਦੇ ਚਲਦੇ ਜਦੋਂ ਕਰਤਾਰਪੁਰ ਦੇ ਨੇੜੇ ਆਇਆ ਤਾਂ ਉਸ ਵੇਲੇ ਉਸ ਦੇ ਮਨ ਵਿਚ ਖਿਆਲ ਆਇਆ ਕਿ ਮੇਰਾ ਪੀਰ ਐਨੀਆਂ ਕਰਨੀਆਂ ਦਾ ਮਾਲਕ ਤੇ ਇਹ ਗੁਰੂ ਨਾਨਕ ਸਾਹਿਬ ਨੂੰ ਕਹਿੰਦਾ ਹੈ। ਕੀ ਇਹ ਹਿੰਦੂ ਲੋਕ ਵੀ ਚਲੇ ਜਾਂਦੇ ਨੇ ਸਚਖੰਡ ਦੇ ਅੰਦਰ? ਸਾਡੇ ਮਤ ਅਨੁਸਾਰ ਤਾਂ ਇਹ ਹੈ ਕਿ ਸਿਰਫ ਮੁਸਲਿਮ ਜਾ ਸਕਦੇ ਨੇ, ਹਿੰਦੂ ਨਹੀਂ ਜਾ ਸਕਦੇ ਪਰ ਪੀਰ ਨੂੰ ਜਦੋਂ ਪੁਛਿਆ ਸੀ ਤਾਂ ਪੀਰ ਕਹਿੰਦਾ ਸੀ, ਨਹੀਂ! ਇਹ ਤਾਂ ਸਾਰਿਆਂ ਤੋਂ ਵੱਡਾ ਹੈ –

***ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥*** ***ਪੰਨਾ – 750***

ਉਸ ਵੇਲੇ ਉਹ ਦੋ ਮੀਲ ਬਾਹਰ ਬਹਿ ਗਿਆ ਕਿ ਜੇ ਸਭ ਤੋਂ ਵੱਡਾ ਹੈ ਤਾਂ ਜੇ ਆਪ ਬੁਲਾਏਗਾ ਤਾਂ ਜਾਵਾਂਗਾ। ਉਸ ਵੇਲੇ ਮਹਾਰਾਜ ਜੀ ਨੇ ਇਕ ਸਿੱਖ ਨੂੰ ਕਿਹਾ ਕਿ ਏਸ ਪਾਸੇ ਨੂੰ ਚਲਿਆ ਜਾਹ। ਰਾਵੀ ਦੇ ਕੰਢੇ, ਫਲਾਣੇ ਦਰਖਤ ਦੇ ਥੱਲੇ ਤੈਨੂੰ ਇਕ ਬੰਦਾ ਬੈਠਾ ਮਿਲੇਗਾ, ਉਹ ਮੁਲਤਾਨ ਤੋਂ ਆਇਆ ਹੈ, ਉਸ ਨੂੰ ਲੈ ਆ ਜਾ ਕੇ; ਉਸ ਨੂੰ ਕਹਿ ਕਿ ਬੁਲਾਉਂਦੇ ਨੇ ਤੈਨੂੰ। ਸੋ ਲੈ ਆਇਆ। ਜਦੋਂ ਉਸ ਨੇ ਰੁੱਕਾ ਗੁਰੂ ਪਾਤਿਸ਼ਾਹ ਦੇ ਚਰਨਾਂ ਵਿਚ ਰੱਖਿਆ, ਉਸ ਵੇਲੇ ਗੁਰੂ ਸਾਹਿਬ ਨੇ ਅਗੰਮ ਵਾਚਿਆ ਤੇ ਉਸ ਨੂੰ ਕਿਹਾ ਕਿ ਪ੍ਰੇਮੀਆਂ! ਜਾਹ, ਆਪਣੇ ਪੀਰ ਨੂੰ ਸਾਡਾ ਏਸ ਤਰ੍ਹਾਂ ਸੁਨੇਹਾ ਦੇ ਦੇ –

***ਧਾਰਨਾ –*** ***ਚੱਲਣ ਨੂੰ ਹੋ ਤਿਆਰ,***
***ਛੱਡ ਕੇ ਦੁਨੀਆਂ ਸੁਹਾਵਣੀ –2, 2.***
***ਦੁਨੀਆਂ ਸੁਹਾਵਣੀ, ਛੱਡ ਕੇ ਦੁਨੀਆਂ ਸੁਹਾਵਣੀ –2, 2.***
***ਚੱਲਣ ਨੂੰ ਹੋ ਤਿਆਰ,............... –2.***

***ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥***
***ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ॥*** ***ਪੰਨਾ – 1382***

ਕਹਿੰਦੇ, "ਪ੍ਰੇਮੀਆਂ! ਪੀਰ ਨੇ ਭੇਜਿਆ ਹੈ? ਰੁੱਕਾ ਫੜਾ ਸਾਡੇ ਕੋਲ।"

ਉਸ ਵੇਲੇ ਮਹਾਰਾਜ ਜੀ ਕਹਿੰਦੇ, "ਭਾਈ! ਉਸ ਨੂੰ ਸੁਨੇਹਾ ਦੇ ਦੇ ਸਾਡੇ ਵਲੋਂ ਕਿ ਉਥੇ ਜਾਣ ਦਾ ਦੁਖ ਨਹੀਂ ਹੋਇਆ ਕਰਦਾ। ਦੁਖ ਹੋਇਆ ਕਰਦਾ ਹੈ –

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*** ***ਪੰਨਾ – 1365***

ਪਰ ਦੁਖ ਕਿਸ ਨੂੰ ਹੁੰਦਾ ਹੈ? ਜਿਹੜੇ ਇਥੇ ਭੁਲੇ ਰਹਿੰਦੇ ਨੇ। ਭੋਗਾਂ ਦੇ ਅੰਦਰ, ਝੂਠੀਆਂ ਖੁਸ਼ੀਆਂ ਦੇ ਅੰਦਰ, ਝੂਠੀਆਂ ਜਾਇਦਾਦਾਂ ਦੇ ਅੰਦਰ, ਝੂਠੇ ਰਿਸ਼ਤਿਆਂ ਦੇ ਅੰਦਰ ਜਿਹੜੇ ਫਸਦੇ ਨੇ, ਮਹਾਰਾਜ ਜੀ ਕਹਿੰਦੇ, ਇਥੇ ਤਾਂ ਇਹ ਬਹੁਤ ਸੋਹਣੇ ਲਗਦੇ ਨੇ ਪਰ ਜਦੋਂ ਅੱਗੇ ਜਾਂਦੇ ਨੇ, ਉਥੇ ਫੇਰ ਦੁਖ ਦਿੰਦੀਆਂ ਨੇ ਇਹ ਚੀਜ਼ਾਂ –

***ਧਾਰਨਾ –*** ***ਅੱਗੇ ਦੁਖ ਬਣਦੇ ਨੇ, ਇਥੇ ਦੇ ਭੋਗ ਬਿਲਾਸੇ –2, 2.***
***ਇਥੇ ਦੇ ਭੋਗ ਬਿਲਾਸੇ –2, 2.***
***ਅੱਗੇ ਦੁਖ ਬਣਦੇ ਨੇ,................ –2.***

ਕਹਿਣ ਲੱਗੇ, "ਪ੍ਰੇਮੀਆਂ! ਮੌਤ ਤੋਂ ਡਰ, ਤਾਂ ਲਗਦਾ ਹੈ ਜੇ ਇਥੇ ਭੋਗਾਂ ਤੇ ਵਿਲਾਸਾਂ ਦੇ ਅੰਦਰ, ਮੇਰਾਂ ਦੇ ਅੰਦਰ, ਅਪਣੱਤਾਂ ਦੇ ਅੰਦਰ ਜ਼ਿੰਦਗੀ ਗੁਜ਼ਾਰੀ ਹੋਵੇ ਤਾਂ ਅੱਗੇ ਜਾ ਕੇ ਦੁਖ ਬਣ ਜਾਂਦੇ ਨੇ।"

*ਰਸਿ ਚੁਗਹਿ ਮਨਮੁਖਿ ਗਾਵਾਰਿ॥*
*ਫਾਥੀ ਛੂਟਹਿ ਗੁਣ ਗਿਆਨ ਬੀਚਾਰਿ॥*
*ਸਤਿਗੁਰੁ ਸੇਵਿ ਤੂਟੈ ਜਮਕਾਲੁ॥*
*ਹਿਰਦੈ ਸਾਚਾ ਸਬਦੁ ਸਮ੍ਹਾਲੁ॥*
*ਗੁਰਮਤਿ ਸਾਚੀ ਸਬਦੁ ਹੈ ਸਾਰੁ॥*
*ਹਰਿ ਕਾ ਨਾਮੁ ਰਖੈ ਉਰਿ ਧਾਰਿ॥*
*ਸੇ ਦੁਖੁ ਆਗੈ ਜਿ ਭੋਗ ਬਿਲਾਸੇ॥*
*ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ॥* *ਪੰਨਾ - 1276*

ਮਹਾਰਾਜ ਜੀ ਫੁਰਮਾਉਂਦੇ ਨੇ ਕਿ ਬਗੈਰ ਨਾਮ ਤੋਂ ਫੇਰ ਮੁਕਤੀ ਨਹੀਂ ਹੁੰਦੀ ਤੇ ਭੋਗ ਬਿਲਾਸ ਉਥੇ ਜਾ ਕੇ ਦੁਖ ਬਣ ਜਾਂਦੇ ਨੇ। ਮਹਾਰਾਜ ਜੀ ਨੇ ਉਸ ਦਾ ਰੁਕਾ ਪੜ੍ਹਿਆ, ਪੜ੍ਹ ਕੇ ਮਹਾਰਾਜ ਜੀ ਕਹਿੰਦੇ, "ਲਿਖੋ ਭਾਈ ਜਵਾਬ ਇਸ ਦਾ।" ਉਸ ਵੇਲੇ ਮਹਾਰਾਜ ਜੀ ਨੇ ਇਸ ਤਰ੍ਹਾਂ ਜਵਾਬ ਲਿਖਾ ਦਿੱਤਾ-

*ਧਾਰਨਾ -* *ਜੋ ਕਰਿਆ ਸੋ ਚਲਸੀ, ਸਭਨਾ ਹੁਕਮ ਰਜਾਏ -2, 2.*
*ਸਭਨਾ ਹੁਕਮ ਰਜਾਏ -4, 2.*
*ਜੋ ਕਰਿਆ ਸੋ ਚਲਸੀ,............... -2.*

ਤੇ ਨਾਲ ਸੁਨੇਹਾ ਦੇ ਦਿੱਤਾ, ਕਹਿੰਦੇ, "ਲੈ ਪ੍ਰੇਮੀਆਂ! ਇਹ ਵੀ ਸੁਨੇਹਾ ਲੈ ਜਾ ਤੇ ਦੂਸਰਾ ਇਹ ਸੁਨੇਹਾ ਜ਼ੁਬਾਨੀ ਲੈ ਜਾ।"

*ਧਾਰਨਾ -* *ਸਦਾ ਬੈਠ ਨਾ ਕਿਸੇ ਨੇ ਇਥੇ ਰਹਿਣਾ,*
*ਕਰ ਲੈ ਤਿਆਰੀ ਜਾਣ ਦੀ -2, 2.*
*ਮੇਰੇ ਪਿਆਰੇ, ਕਰ ਲੈ ਤਿਆਰੀ ਜਾਣ ਦੀ -2, 2.*
*ਸਦਾ ਬੈਠ ਨਾ ਕਿਸੇ ਨੇ ਇਥੇ ਰਹਿਣਾ,.. -2.*

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥*
*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥* *ਪੰਨਾ - 264*

ਉਸ ਨੂੰ ਕਹਿ ਕਿ ਤਿਆਰੀ ਕਰ ਲਵੇ -

*ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ॥* *ਪੰਨਾ - 50*

ਡੰਗਰ ਚਾਰਨ ਵਾਲਾ ਚਰਵਾਹਾ ਪਸ਼ੂ ਲੈ ਕੇ ਬਰਸਾਤਾਂ ਦੇ ਦਿਨਾਂ ਵਿਚ ਚਲਿਆ ਗਿਆ, ਦਰਿਆ ਦੇ ਕੰਢੇ ਬੇਅੰਤ ਘਾਹ ਹੁੰਦਾ ਹੈ। ਕਹਿੰਦੇ, ਉਹ ਉਥੇ ਕੀ ਪਸਾਰਾ ਕਰ ਲਏਗਾ?

*ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ॥*
*ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ॥*
*ਕਿਆ ਥੋੜੜੀ ਬਾਤ ਗੁਮਾਨੁ॥* *ਪੰਨਾ - 50*

ਕਿੰਨੇ ਕੁ ਚਿਰ ਵਾਸਤੇ ਆਇਆ ਹੈ - ਕੋਈ ਪੰਜਾਹ ਸਾਲ, ਕੋਈ ਸੱਠ ਸਾਲ, ਕੋਈ ਸੱਤਰ, ਕੋਈ ਪੰਝਤਰ, ਕੋਈ ਅੱਸੀ ਸਾਲ ਵਾਸਤੇ -

*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥* *ਪੰਨਾ - 254*

*ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ॥*
*ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ॥* *ਪੰਨਾ - 50*

ਕਾਹਨੂੰ ਇਨ੍ਹਾਂ ਗੱਲਾਂ ਵਿਚ ਤੂੰ ਫਸ ਗਿਆ ਪ੍ਰੇਮੀਆਂ!

*ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ॥*
*ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ॥* *ਪੰਨਾ - 50*

*ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ॥*
*ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ॥* *ਪੰਨਾ - 50*

ਉਹ ਕਹਿੰਦਾ, ਪਾਤਿਸ਼ਾਹ! ਉਹ ਤਾਂ ਕਹਿੰਦੇ ਸੀ ਕਿ ਗੁਰੂ ਨਾਨਕ ਪਾਤਿਸ਼ਾਹ ਮੈਨੂੰ ਨਾਲ ਲੈ ਜਾਣ।"

ਕਹਿੰਦੇ, "ਦੇਖ ਪ੍ਰੇਮੀਆਂ! ਸਾਡੇ ਵੀ ਹੁਣ ਗਿਣਵੇਂ ਦਿਨ ਰਹਿ ਗਏ ਨੇ।" ਏਸ ਤਰ੍ਹਾਂ ਦੇ ਨਾਲ ਫੁਰਮਾਨ ਕਰਦੇ ਨੇ -

*ਧਾਰਨਾ -* *ਦਿਨ ਥੋੜ੍ਹੇ ਰਹਿ ਗਏ,*
*ਭਇਆ ਪੁਰਾਣਾ ਚੋਲਾ -2, 2.*
*ਧਨੁ ਜੋਬਨੁ ਅਰੁ ਫੁਲੜਾ -2, 2.*
*ਨਾਠੀਅੜੇ ਦਿਨ ਚਾਰਿ -2, 2.*
*ਦਿਨ ਥੋੜ੍ਹੇ ਰਹਿ ਗਏ,.............. -2.*

*ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥*
*ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥*
*ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ॥*
*ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ॥*
*ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥*
*ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ॥* *ਪੰਨਾ - 23*

ਸੋ ਏਸ ਤਰ੍ਹਾਂ ਦੇ ਨਾਲ ਆਪ ਫੁਰਮਾਨ ਕਰਦੇ ਨੇ -

*ਧਾਰਨਾ -* *ਨਿੱਤ ਪੇਕੀਂ ਰਹਿਣਾ ਨਹੀਂ,*
*ਕਰ ਲੈ ਸਹੁਰੇ ਜਾਣ ਦੀ ਤਿਆਰੀ -2, 4*

*ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ॥*
*ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ॥*
*ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ॥*
*ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ॥* *ਪੰਨਾ - 23*

ਗੁਣਾਂ ਦੀ, ਸਤਿ ਦੀ, ਧਰਮ ਦੀ, ਸੰਤੋਖ ਦੀ, ਦਇਆ ਦੀ, ਧੀਰਜ ਦੀ ਗਠੜੀ ਗਵਾ ਲਈ।

ਪੰਜਾਂ ਚੋਰਾਂ ਨੇ ਲੁੱਟ ਲਈ ਕਿਉਂਕਿ ਸੁੱਤੀ ਪਈ ਹੈ ਇਥੇ ਆ ਕੇ, ਪਤਾ ਨਹੀਂ ਕਿ ਇਥੋਂ ਜਾਣਾ ਵੀ ਹੈ। ਰੋਜ਼ ਨਹੀਂ ਪੇਕੀਂ ਰਹਿ ਹੁੰਦਾ, ਸਹੁਰੇ ਜਾਣਾ ਹੀ ਪੈਂਦਾ ਹੈ ਜਿੰਦ ਨੂੰ। ਸੋ ਮਹਾਰਾਜ ਜੀ ਕਹਿੰਦੇ ਕਿ ਸਾਡਾ ਸੁਨੇਹਾ ਇਹ ਪੀਰ ਨੂੰ ਜਾ ਕੇ ਦੇ ਦੇਵੀਂ। ਕਹਿ ਦੇਵੀਂ ਕਿ ਚਾਲੀ ਦਿਨ ਠਹਿਰ ਜਾਵੇ ਤੇ ਚਾਲੀਵੇਂ ਨੂੰ ਅਸੀਂ ਵੀ ਚਲਣਾ ਹੈ।

ਇਕ ਦਿਨ ਗੁਰੂ ਨਾਨਕ ਪਾਤਿਸ਼ਾਹ ਭਾਈ ਕਮਲੀਏ ਨੂੰ ਕਹਿਣ ਲੱਗੇ, "ਭਾਈ ਕਮਲੀਆ! ਆਹ ਮੱਝਾਂ ਭੁੱਖੀਆਂ ਲਗਦੀਆਂ ਨੇ ਮੈਨੂੰ, ਤੂੰ ਘਾਹ ਨਹੀਂ ਪਾਇਆ ਅੱਜ?"

ਕਹਿੰਦਾ, "ਪਾਤਿਸ਼ਾਹ! ਮੈਨੂੰ ਅੱਜ ਹੋਰ ਕੰਮ ਰਹੇ ਨੇ, ਮੈਂ ਅਜੇ ਪੱਠੇ ਲਿਆ ਨਹੀਂ ਸਕਿਆ।"

ਕਹਿੰਦੇ, "ਜਾਹ, ਘਾਹ ਲੈ ਕੇ ਆ।"

ਪੱਲੀ ਲੈ ਲਈ, ਖੁਰਪਾ ਲੈ ਲਿਆ, ਘਾਹ ਲੈਣ ਵਾਸਤੇ ਚਲ ਪੈਂਦੇ ਨੇ। ਜਿਧਰ ਘਾਹ ਵੱਡਾ ਵੱਡਾ ਹੈ, ਉਥੇ ਜਾ ਕੇ ਕੀ ਦੇਖਦੇ ਨੇ ਕਿ ਤਿੰਨ ਜੋਗੀ ਖੜ੍ਹੇ ਨੇ। ਬੜੇ ਹੀ ਅਲੌਕਿਕ ਉਨ੍ਹਾਂ ਦੇ ਚਿਹਰੇ ਮੋਹਰੇ ਨੇ।

ਉਨ੍ਹਾਂ ਨੇ ਇਸ ਨੂੰ ਪੁਛਿਆ, "ਪ੍ਰੇਮੀਆਂ! ਤੂੰ ਗੁਰੂ ਨਾਨਕ ਸਾਹਿਬ ਨੂੰ ਜਾਣਦਾ ਹੈਂ?"

ਕਹਿੰਦਾ, "ਹਾਂ ਜੀ! ਮੈਂ ਤਾਂ ਉਨ੍ਹਾਂ ਦਾ ਸਿੱਖ ਹਾਂ, ਮੈਂ ਉਥੋਂ ਹੀ ਆਇਆ ਹਾਂ।"

ਕਹਿੰਦੇ, "ਸਾਡਾ ਸੁਨੇਹਾ ਦੇ ਦੇ ਗੁਰੂ ਨਾਨਕ ਪਾਤਿਸ਼ਾਹ ਨੂੰ।"

ਕਹਿੰਦਾ, "ਮਹਾਰਾਜ! ਮੇਰੀਆਂ ਮੱਝਾਂ ਬਹੁਤ ਭੁੱਖੀਆਂ ਨੇ। ਮੈਨੂੰ ਗੁਰੂ ਨਾਨਕ ਪਾਤਿਸ਼ਾਹ ਨੇ ਹੀ ਭੇਜਿਆ ਹੈ ਤੇ ਮੈਂ ਘਾਹ ਖੋਤ ਲੈਂਦਾ ਹਾਂ, ਪੰਡ ਲੈ ਜਾਵਾਂਗਾ, ਨਾਲ ਹੀ ਤੁਹਾਡਾ ਸੁਨੇਹਾ ਲੈ ਜਾਵਾਂਗਾ।"

ਕਹਿੰਦੇ, "ਨਾ! ਸਾਡਾ ਸੁਨੇਹਾ ਜ਼ਰੂਰੀ ਹੈ। ਲਿਆ ਘਾਹ ਨਾਲ ਅਸੀਂ ਤੇਰੀ ਪੰਡ ਭਰ ਦਿੰਦੇ ਹਾਂ।"

ਇਕ ਘਾਹ ਦਾ ਤਿਣਕਾ ਪੁੱਟ ਕੇ ਧਰਤੀ ਤੇ ਸੁੱਟ ਦਿੱਤਾ, ਬਹੁਤ ਵੱਡਾ ਢੇਰ ਲੱਗ ਗਿਆ।

ਕਹਿੰਦੇ, "ਲੈ, ਭਰ ਲੈ ਜਿੰਨਾ ਭਰਨਾ ਹੈ।"

ਘਾਹ ਦੀ ਪੰਡ ਭਰ ਲਈ। ਕਹਿੰਦਾ, "ਲਿਆਓ ਮਹਾਰਾਜ ਸੁਨੇਹਾ।" ਸੁਆਹ ਦੀ ਚੁਟਕੀ ਉਸ ਦੇ ਹੱਥ ਵਿਚ ਫੜਾ ਦਿੱਤੀ। ਵਾਪਸ ਆ ਗਿਆ। ਗੁਰੂ ਨਾਨਕ ਪਾਤਿਸ਼ਾਹ ਉਥੇ ਹੀ ਬੈਠੇ ਨੇ।

ਕਹਿੰਦੇ, "ਕਮਲੀਆ! ਬਹੁਤ ਛੇਤੀ ਆ ਗਿਆ ਤੂੰ ਤਾਂ। ਆਹ ਘਾਹ ਕੱਟਿਆ ਕਟਾਇਆ ਤਾਂ ਨਹੀਂ ਚੁਕ ਲਿਆਇਆ ਕਿਸੇ ਦਾ?"

ਕਹਿਣ ਲੱਗਿਆ, "ਨਹੀਂ ਮਹਾਰਾਜ! ਮੈਂ ਤਾਂ ਹੈਰਾਨ ਹਾਂ।"

ਕਹਿੰਦੇ, "ਕੀ ਗੱਲ?"

ਕਹਿੰਦਾ, "ਮੈਨੂੰ ਜੰਗਲ ਵਿਚ ਤਿੰਨ ਜੋਗੀ ਮਿਲੇ। ਬੜੇ ਹੀ ਸੁਹਾਵਣੇ ਉਨ੍ਹਾਂ ਦੇ ਚਿਹਰੇ, ਤੇ ਮਹਾਰਾਜ! ਮੈਨੂੰ ਕਹਿਣ ਲੱਗੇ ਕਿ ਤੂੰ ਗੁਰੂ ਨਾਨਕ ਸਾਹਿਬ ਨੂੰ ਜਾਣਦਾ ਹੈਂ? ਮੈਂ ਕਿਹਾ ਕਿ ਮੈਂ ਤਾਂ ਉਨ੍ਹਾਂ ਦਾ ਹੀ ਭੇਜਿਆ ਹੋਇਆ ਆਇਆ ਹਾਂ। ਕਹਿੰਦੇ, ਫੇਰ ਸਾਡਾ ਸੁਨੇਹਾ ਲੈ ਜਾ, ਤੇ ਮੈਂ ਕਿਹਾ ਕਿ ਮੈਂ ਘਾਹ ਲੈ ਕੇ ਜਾਊਂਗਾ। ਮਹਾਰਾਜ! ਉਨ੍ਹਾਂ ਨੇ ਇਕ ਤਿੜ੍ਹ (ਘਾਹ ਦਾ ਤਿਣਕਾ) ਪੁੱਟ ਕੇ ਰੱਖ ਦਿੱਤਾ ਤੇ ਉਥੇ ਢੇਰ ਲੱਗ ਗਿਆ ਮੇਰੀ ਪੰਡ ਭਰ ਗਈ ਸਾਰੀ, ਤਾਂ ਹੀ ਮੈਂ ਅੱਜ ਐਡੀ ਪੰਡ ਛੇਤੀ ਦੇ ਕੇ ਲੈ ਆਇਆਂ।"

ਮਹਾਰਾਜ ਜੀ ਕਹਿੰਦੇ, "ਲਿਆ ਭਾਈ ਸੁਨੇਹਾ।"

ਕਹਿੰਦਾ, "ਸੱਚੇ ਪਾਤਿਸ਼ਾਹ! ਆਹ ਪੁੜੀ ਵਿਚ ਹੈ, ਪਤਾ ਨਹੀਂ ਕੀ ਬੰਨ੍ਹਿਆਂ ਹੋਇਆ ਹੈ। ਉਸ ਨੇ ਪੁੜੀ ਦੇ ਦਿੱਤੀ। ਗੁਰੂ ਨਾਨਕ ਪਾਤਿਸ਼ਾਹ ਨੇ ਪੁੜੀ ਖੋਲ੍ਹ ਕੇ ਦੇਖੀ ਤੇ ਚੁਪ ਹੋ ਗਏ। ਆਪ ਹੈਰਾਨ ਹੁੰਦਾ ਹੈ ਤੇ ਭਾਈ ਸਧਾਰਨ ਵੀ ਆ ਗਿਆ ਕਿ ਕੀ ਸੁਨੇਹਾ ਦਿੱਤਾ ਹੈ ਜੋਗੀਆਂ ਨੇ? ਭਾਈ ਧੀਰੂ ਵੀ ਆ ਗਿਆ, ਬਾਬਾ ਬੁਢਾ ਜੀ ਵੀ ਆ ਗਏ, ਹੋਰ ਵੀ ਆ ਗਏ ਕਿ ਜੋਗੀਆਂ ਨੇ ਕੋਈ ਸੁਨੇਹਾ ਦਿੱਤਾ ਹੈ ਗੁਰੂ ਨਾਨਕ ਪਾਤਿਸ਼ਾਹ ਨੂੰ।

ਕਹਿੰਦੇ, "ਪਾਤਿਸ਼ਾਹ! ਸਾਨੂੰ ਵੀ ਕੁਝ ਪਤਾ ਲੱਗ ਸਕਦਾ ਹੈ ਕਿ ਕੀ ਸੁਨੇਹਾ ਦਿੱਤਾ ਹੈ?"

ਮਹਾਰਾਜ ਜੀ ਏਸ ਤਰ੍ਹਾਂ ਫੁਰਮਾਨ ਕਰਦੇ ਨੇ –

*ਧਾਰਨਾ – ਸਚਖੰਡ ਤੋਂ ਸੁਨੇਹਾ ਆ ਗਿਆ,*
*ਲਿਖਿਆ ਨਾ ਲੇਖ ਮਿਟਣਾ –2, 2.*
*ਮੇਰੇ ਪਿਆਰੇ, ਲਿਖਿਆ ਨਾ ਲੇਖ ਮਿਟਣਾ –2, 2.*
*ਸਚਖੰਡ ਤੋਂ ਸੁਨੇਹਾ ਆ ਗਿਆ,.....–2.*

ਮਹਾਰਾਜ ਜੀ ਕਹਿੰਦੇ, "ਬੁਢਾ ਜੀ! ਇਹ ਤਿੰਨੇ ਦੇਵਤੇ ਬ੍ਰਹਮਾ, ਵਿਸ਼ਨੂੰ ਤੇ ਮਹੇਸ਼, ਨਿਰੰਕਾਰ ਜੀ ਦਾ ਸੁਨੇਹਾ ਲੈ ਕੇ ਆਏ ਨੇ ਤੇ ਹੁਣ ਸਾਡੇ ਚੱਲਣ ਦੀ ਤਿਆਰੀ ਕਰੋ।"

*ਲਿਖਿਅੜਾ ਲੇਖੁ ਨ ਮੇਟੀਐ ਦਰਿ ਹਾਕਾਰੜਾ ਆਇਆ ਹੈ॥ ਪੰਨਾ – 582*

ਕਹਿੰਦੇ, ਉਤੋਂ ਸੱਦਾ ਆ ਗਿਆ ਸਾਨੂੰ –

*ਹਾਕਾਰਾ ਆਇਆ ਜਾ ਤਿਸੁ ਭਾਇਆ ਰੁੰਨੇ ਰੋਵਣਹਾਰੇ॥ ਪੰਨਾ – 582*

ਐਨੀ ਗੱਲ ਸੁਣਦੇਸਾਰ ਕਹਿੰਦੇ, ਚੰਗੇ ਭਲੇ, ਗੱਲ ਕਰਦੇ, ਕੋਈ ਬਿਮਾਰੀ ਨਹੀਂ ਹੈ; ਅਚਾਨਕ ਹੀ? ਇਹ ਸਾਰਾ ਕੌਤਕ ਇਸੇ ਵਾਸਤੇ ਕਰ ਰਹੇ ਸੀ ਗੁਰੂ ਅੰਗਦ ਸਾਹਿਬ ਨੂੰ ਆਪਣੇ ਥਾਂ ਬਿਠਾਉਣ ਦਾ ਕਿ ਤਿਆਰੀਆਂ ਖਿੱਚ ਲਈਆਂ? ਉਸ ਵੇਲੇ ਬਾਰ ਬਾਰ, ਬਾਰ ਬਾਰ ਬੇਨਤੀਆਂ ਕਰਦੇ ਨੇ ਕਿ ਸੱਚੇ ਪਾਤਿਸ਼ਾਹ! ਤੁਸੀਂ ਤਾਂ ਸਮਰੱਥ ਹੋ, ਸਰੀਰ ਤੁਹਾਡਾ ਤਕੜਾ ਹੈ, ਤੁਸੀਂ ਨਾ ਜਾਓ।

ਮਹਾਰਾਜ ਜੀ ਕਹਿੰਦੇ, "ਜਦੋਂ ਤੋਂ ਸੰਸਾਰ ਬਣਿਆਂ ਹੈ, ਓਦੋਂ ਤੋਂ ਪਾਰਬ੍ਰਹਮ ਦੀ ਜੋ ਲੀਲ੍ਹਾ ਹੈ, ਉਸ ਨੂੰ ਸਮਝੋ।"

*ਧਾਰਨਾ – ਇਥੇ ਬੈਠ ਨਾ ਕਿਸੇ ਨੇ ਰਹਿਣਾ,*
*ਜੱਗ ਮੇਲਾ ਚੰਦ ਰੋਜ਼ ਦਾ –2, 2.*
*ਮੇਰੇ ਪਿਆਰੇ, ਜੱਗ ਮੇਲਾ ਚੰਦ ਰੋਜ਼ ਦਾ –2, 2.*
*ਇਥੇ ਬੈਠ ਨਾ ਕਿਸੇ ਰਹਿਣਾ,......... –2.*

*ਏਕ ਸ਼ਿਵ ਭਏ ਏਕ ਗਏ, ਏਕ ਫੇਰ ਭਏ,*
*ਰਾਮ ਚੰਦ੍ਰ ਕ੍ਰਿਸ਼ਨ ਕੇ, ਅਵਤਾਰ ਭੀ ਅਨੇਕ ਹੈਂ॥*
*ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,*
*ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਾਏ ਹੈਂ॥*
*ਮੋਨਦੀ ਮਦਾਰ ਕੇਤੇ, ਅਸੁਨੀ ਕੁਮਾਰ ਕੇਤੇ,*
*ਅੰਸਾ ਅਵਤਾਰ ਕੇਤੇ, ਕਾਲ ਬਸ ਭਏ ਹੈਂ॥*
*ਪੀਰ ਔ ਪਿਕਾਂਬਰ ਕੇਤੇ, ਗਨੇ ਨ ਪਰਤ ਏਤੇ,*
*ਭੂਮ ਹੀ ਤੇ ਹੁਇਕੈ, ਫੇਰੇ ਭੂਮ ਹੀ ਮਿਲਏ ਹੈਂ॥ ਅਕਾਲ ਉਸਤਤਿ*

*ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ,*
*ਛਤ੍ਰ ਹੀ ਕੀ ਛਾਇਆ, ਕਈ ਕੋਸ ਲੌ ਚਲਤ ਹੈਂ॥*

*ਬਡੇ ਬਡੇ ਰਾਜਨ ਤੇ ਦਾਬਤ ਫਿਰਤਿ ਦੇਸ,*
*ਬਡੇ ਬਡੇ ਭੂਪਨ ਕੇ ਦ੍ਰਪ ਕੋ ਦਲਤੁ ਹੈਂ॥*
*ਮਾਨ ਸੇ ਮਹੀਪ ਔ, ਦਿਲੀਪ ਕੇ ਸੇ ਛਤ੍ਰਧਾਰੀ,*
*ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ॥*
*ਦਾਰਾ ਸੇ ਦਿਲੀਸਰ, ਦ੍ਰਜੋਧਨ ਸੇ ਮਾਨਧਾਰੀ,*
*ਭੋਗ ਭੋਗ ਭੂਮ, ਅੰਤ ਭੂੰਮ ਮੈ ਮਿਲਤ ਹੈਂ॥* *ਕਬਿੱਤ (ਅਕਾਲ ਉਸਤਤਿ)*

ਕਹਿੰਦੇ, "ਪਿਆਰਿਓ! ਇਹ ਬੈਠਣ ਦਾ ਥਾਉਂ ਨਹੀਂ ਹੈ।"

*ਫਰੀਦਾ ਖਿੰਥੜਿ ਮੇਖਾ ਅਗਲੀਆ ਜਿੰਦੁ ਨ ਕਾਈ ਮੇਖ॥*
*ਵਾਰੀ ਆਪੋ ਆਪਣੀ ਚਲੇ ਮਸਾਇਕ ਸੇਖ॥* *ਪੰਨਾ – 1380*

ਸਾਰੇ ਬੇਨਤੀਆਂ ਕਰਦੇ ਨੇ ਕਿ ਪਾਤਿਸ਼ਾਹ! ਐਨੀ ਛੇਤੀ?

ਕਹਿੰਦੇ, "ਭਾਈ! ਜਾਣਾ ਹੀ ਪੈਂਦਾ ਹੈ, ਇਸ ਦਾ ਕੋਈ ਸਮਾਂ ਨਹੀਂ ਹੁੰਦਾ। ਇਹ ਤਾਂ ਫਲ ਸਭ ਨੂੰ ਖਾਣਾ ਹੀ ਪੈਣਾ ਹੈ। ਇਕਨਾਂ ਨੂੰ ਤਾਂ ਇਹ ਬਹੁਤ ਵਧੀਆ ਲਗਦਾ ਹੈ, ਇਕਨਾਂ ਨੂੰ ਕੌੜਾ ਲੱਗਣਾ ਹੈ। ਜਿਨ੍ਹਾਂ ਨੇ ਤਾਂ ਇਥੇ ਆ ਕੇ ਭਜਨ ਕਰ ਲਿਆ, ਸੇਵਾ ਕਰ ਲਈ –

*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥* *ਪੰਨਾ – 26*

ਉਹ ਤਾਂ ਖੁਸ਼ੀ ਨਾਲ ਜਾਂਦੇ ਨੇ –

*ਕਹੁ ਨਾਨਕ ਬਾਹ ਲੁਡਾਈਐ॥* *ਪੰਨਾ – 26*

ਉਹ ਮੋਢੇ ਸੰਗੋੜ ਕੇ ਨਹੀਂ ਤੁਰਦੇ, ਅਰਾਮ ਨਾਲ ਤੁਰਦੇ ਨੇ ਜਿਵੇਂ ਆਪਣੇ ਇਥੇ ਫਿਰਦੇ ਨੇ। ਜਿਨ੍ਹਾਂ ਨੇ ਇਥੇ ਆ ਕੇ ਬੰਦਗੀ ਦੀ ਥਾਂ ਨਿੰਦਿਆ ਕਰੀ, ਚੁਗਲੀਆਂ ਕਰੀਆਂ, ਈਰਖਾ ਕਰੀ, ਧੋਖੇ ਕਰੇ, ਉਨ੍ਹਾਂ ਨੂੰ ਉਥੇ ਮਾਰ ਪੈਂਦੀ ਹੈ ਬਹੁਤ। ਉਹ ਔਖੇ ਹੁੰਦੇ ਨੇ –

*ਕਬੀਰ ਸੰਤ ਮੂਏ ਕਿਆ ਰੋਈਏ ਜੋ ਅਪੁਨੇ ਗ੍ਰਿਹਿ ਜਾਇ॥*
*ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥* *ਪੰਨਾ – 1365*

ਕਹਿੰਦੇ ਜਿਸਨੇ ਜਾ ਕੇ ਕੁੱਤਾ ਬਿੱਲਾ ਬਣਨਾ ਹੈ, ਰੋਵੋ ਓਸ ਨੂੰ ਜੋ ਮਾਨਸ ਜਨਮ ਖਰਾਬ ਕਰਕੇ ਚਲਿਆ ਗਿਆ ਕਿਉਂਕਿ ਕਾਲ ਦਾ ਕੋਈ ਪਤਾ ਨਹੀਂ ਹੈ। ਰੁਕਦਾ ਹੀ ਨਹੀਂ, ਵੱਡੇ ਵੱਡੇ ਵੀ ਜ਼ੋਰ ਲਾ ਕੇ ਬਹਿ ਗਏ।

ਵਿਆਸ ਜੀ ਕਾਰਕ ਪੁਰਸ਼ ਨੇ। ਕਾਰਕ ਤੇ ਬ੍ਰਹਮਗਿਆਨੀ ਦਾ ਬਹੁਤ ਫਰਕ ਹੁੰਦਾ ਹੈ।

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥* *ਪੰਨਾ – 273*

ਜਿਹੜਾ ਕਾਰਕ ਹੁੰਦਾ ਹੈ, ਉਸ ਦੇ ਮਨ ਵਿਚ ਫੁਰਨਾ ਹੁੰਦਾ ਹੈ ਪਰਉਪਕਾਰ ਦਾ। ਗਿਆਨ ਤਾਂ ਉਸ ਨੂੰ ਹੁੰਦਾ ਹੈ ਪੂਰਾ, ਪਰ ਫੁਰਨਾ ਹੋਣ ਕਰਕੇ ਉਸ ਨੂੰ ਅਭੇਦ ਮੁਕਤੀ ਨਹੀਂ ਪ੍ਰਾਪਤ ਹੁੰਦੀ। ਹੋਰ ਮੁਕਤੀਆਂ ਦੂਸਰੀਆਂ ਪ੍ਰਾਪਤ ਹੋ ਜਾਂਦੀਆਂ ਨੇ – ਸਾਰੂਪ, ਸਾਲੋਕ, ਸਾਹਿਰਦ, ਪਰ ਅਭੇਦ ਮੁਕਤੀ ਨਹੀਂ ਪ੍ਰਾਪਤ ਹੁੰਦੀ। ਇਹ ਸਿਰਫ ਬ੍ਰਹਮਗਿਆਨੀ ਹੈ ਜਿਸ ਨੂੰ ਅਭੇਦ ਮੁਕਤੀ ਪ੍ਰਾਪਤ ਹੁੰਦੀ ਹੈ –

*ਜਿਉ ਜਲ ਮਹਿ ਜਲੁ ਆਇ ਖਟਾਨਾ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ॥* *ਪੰਨਾ – 278*

ਜਿਹੜੇ ਕਾਰਕ ਨੇ, ਜੇ ਫੁਰਨਾ ਰਹਿ ਜਾਵੇ ਉਨ੍ਹਾਂ ਦਾ ਤਾਂ ਇਨ੍ਹਾਂ ਨੂੰ ਚਾਰ ਅਰਬ ਬੱਤੀ ਕਰੋੜ ਸਾਲ,

ਵਾਰ ਵਾਰ ਸੰਸਾਰ ਵਿਚ ਆਉਣਾ ਪੈਂਦਾ ਹੈ। ਗਿਆਨ ਤਾਂ ਹੋ ਗਿਆ ਪੂਰਾ, ਪਰ ਫੁਰਨਾ ਨਾ ਮਰਨ ਕਰਕੇ ਉਨ੍ਹਾਂ ਨੂੰ ਵਾਰ ਵਾਰ ਆਉਣਾ ਪੈਂਦਾ ਹੈ। ਉਹ ਬ੍ਰਹਮਗਿਆਨੀ ਤੋਂ ਹੇਠਲੇ ਦਰਜੇ ਦੇ ਹੁੰਦੇ ਨੇ।

ਹਜ਼ਾਰ ਵਾਰੀ ਸਤਿਜੁਗ ਲੰਘ ਜਾਵੇ, ਹਜ਼ਾਰ ਵਾਰੀ ਤ੍ਰੇਤਾ, ਦੁਆਪਰ, ਕਲਜੁਗ ਲੰਘ ਜਾਵੇ ਤਾਂ ਇਕ ਕਲਪ ਹੋ ਜਾਇਆ ਕਰਦਾ ਹੈ। ਕੁਲ ਚੌਦਾਂ ਕਲਪ ਹੋਇਆ ਕਰਦੇ ਨੇ। ਸੋ ਐਨੀ ਉਮਰ ਹੋਇਆ ਕਰਦੀ ਹੈ ਕਾਰਕ ਦੀ - ਇਕ ਕਲਪ ਦੀ ਕਹਿੰਦੇ ਨੇ। ਬੜੀ ਵਾਰੀ ਦੁਨੀਆਂ ਰਚੀ ਹੈ, ਬੜੀ ਵਾਰੀ ਖਤਮ ਹੋਈ ਹੈ, ਬੜੀ ਵਾਰੀ ਕੋਈ ਹੋਰ ਹੀ ਤਰ੍ਹਾਂ ਦੀ ਦੁਨੀਆਂ ਸੀ। ਹੁਣ ਇਹੋ ਜਿਹੀ ਦੁਨੀਆਂ ਹੈ ਜਿਸ ਦੇ ਵਿਚੀਂ ਆਪਾਂ ਲੰਘ ਰਹੇ ਹਾਂ, ਤੇ ਇਕ ਦਿਨ ਆਉਣਾ ਹੈ, ਇਸ ਦਾ ਨਾਂ ਨਿਸ਼ਾਨ ਬਾਕੀ ਨਹੀਂ ਰਹਿਣਾ।

ਆਹ ਹਿਮਾਲੀਆ ਪਰਬਤ ਤੇ ਬਰਫਾਂ ਦੇ ਹੇਠੋਂ ਵੱਡੇ ਵੱਡੇ ਮੱਛਾਂ ਦੀਆਂ ਹੱਡੀਆਂ, ਪਿੰਜਰ ਨਿਕਲਦੇ ਨੇ। ਮੱਛ ਕਿਥੇ ਆ ਗਏ ਸਮੁੰਦਰ ਤੋਂ - ਹਿਮਾਲੀਆ ਪਰਬਤ ਤੇ, ਇਥੇ ਸਮੁੰਦਰ ਸੀ ਕਦੇ, ਇਥੇ ਅਬਾਦੀ ਸੀ। ਉਹ ਸਾਰੀ ਹੀ ਸਮੁੰਦਰ ਦੇ ਥੱਲੇ ਚਲੀ ਗਈ ਤੇ ਜਿਥੇ ਅਬਾਦੀ ਨਹੀਂ ਸੀ, ਪਾਣੀ ਸੀ, ਉਹ ਸਾਰਾ ਬਾਹਰ ਨਿਕਲ ਆਇਆ। ਵਾਹਿਗੁਰੂ ਜੀ ਦੀ ਇਸੇ ਤਰ੍ਹਾਂ ਕਿਰਿਆ ਚਲਦੀ ਰਹਿੰਦੀ ਹੈ।

***ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ॥*** ***ਪੰਨਾ - 1252***

ਵੇਦ ਵਿਆਸ ਜੀ ਦੇ ਮਨ ਵਿਚ ਆਇਆ ਕਿ ਆਪਣੇ ਨੌਕਰ ਨੂੰ ਜੇ ਮੈਂ ਵੱਡੀ ਉਮਰ ਦਿਵਾ ਦਿਆਂ ਤਾਂ ਇਹ ਮੇਰੇ ਨਾਲ ਹੀ ਰਿਹਾ ਕਰੇ। ਬ੍ਰਹਮਾ ਜੀ ਕੋਲ ਗਿਆ ਕਿ ਤੁਸੀਂ ਇਸ ਦੇ ਮੱਥੇ ਵਿਚ ਲਿਖ ਦਿਓ ਕਿ ਇਸ ਦੀ ਉਮਰ ਮੇਰੇ ਜਿੰਨੀ ਹੀ ਹੋ ਜਾਵੇ।

ਉਹ ਕਹਿੰਦੇ, "ਮੈਂ ਤਾਂ ਨਹੀਂ ਲਿਖਦਾ, ਸ਼ਿਵ ਜੀ ਨੂੰ ਪੁਛ ਲਓ ਕਿਉਂਕਿ ਕਾਲ ਉਨ੍ਹਾਂ ਦੇ ਅਧੀਨ ਹੈ।"

***ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ॥*** ***ਪੰਨਾ - 7***

ਸ਼ਿਵ ਜੀ ਕੋਲ ਚਲੇ ਗਏ। ਉਹ ਕਹਿੰਦੇ, "ਮੈਂ ਤਾਂ ਲਿਖਦਾ ਨਹੀਂ, ਕਾਲ ਨੂੰ ਕਹਿ ਦਿੰਦੇ ਹਾਂ।"

ਕਾਲ ਕੋਲ ਚਲੇ ਗਏ। ਉਹ ਕਹਿੰਦੇ, "ਮੈਂ ਆਪਣੇ ਆਪ ਤਾਂ ਜਾਂਦਾ ਨਹੀਂ, ਮੈਨੂੰ ਤਾਂ ਚਿਤਰ ਗੁਪਤ ਕਹਿੰਦੇ ਨੇ, ਪਰਚਾ ਫੜਾਉਂਦੇ ਨੇ ਕਿ ਫਲਾਣੇ ਆਦਮੀ ਨੂੰ ਲੈ ਆ। ਕਿਸੇ ਨੂੰ ਮੈਂ ਸੱਪ ਤੋਂ ਡੰਗ ਮਰਵਾ ਦਿੰਦਾ ਹਾਂ, ਕਿਸੇ ਨੂੰ ਕੋਠੇ ਤੋਂ ਸੁੱਟ ਦਿੰਦਾ ਹਾਂ, ਕਿਸੇ ਦੀ ਦੁਰਘਟਨਾ ਕਰਵਾ ਦਿੰਦਾ ਹਾਂ। ਕੁਝ ਨਾ ਕੁਝ ਮੈਂ ਕਰਦਾ ਹੀ ਰਹਿੰਦਾ ਹਾਂ, ਆਪਣੇ ਜ਼ਿੰਮੇ ਮੈਂ ਨਹੀਂ ਲੈਂਦਾ, ਬਹਾਨਾ ਬਣਾਉਂਦਾ ਹਾਂ। ਤੁਸੀਂ ਮੌਤ ਨੂੰ ਪੁਛ ਲਓ।"

ਚਿੱਤਰ ਗੁਪਤਾਂ ਕੋਲ ਗਏ, ਉਹ ਕਹਿੰਦੇ ਕਿ ਠੀਕ ਹੈ ਹਿਸਾਬ ਕਿਤਾਬ ਕੱਢ ਕੇ ਦੇਖਦੇ ਹਾਂ। ਜਦੋਂ ਹਿਸਾਬ ਕਿਤਾਬ ਕੱਢਿਆ ਤਾਂ ਉਹ ਕਹਿੰਦੇ, "ਲਓ! ਹੁਣ ਸੁਣੋ ਤੁਸੀਂ। ਮੈਨੂੰ ਨਾ ਦੋਸ਼ ਦਿਓ। ਇਸ ਦਾ ਇਹ ਲਿਖਿਆ ਹੋਇਆ ਹੈ ਕਿ ਇਸ ਜੀਵ ਨੂੰ ਲੈ ਕੇ ਜਦੋਂ ਵਿਆਸ ਜੀ, ਬ੍ਰਹਮਾ ਜੀ ਕੋਲ ਜਾਣਗੇ, ਫੇਰ ਸ਼ਿਵ ਜੀ ਕੋਲ ਜਾਣਗੇ, ਫੇਰ ਵਿਸ਼ਨੂੰ ਜੀ ਕੋਲ ਜਾਣਗੇ, ਧਰਮਰਾਜ ਕੋਲ ਜਾਣਗੇ ਤੇ ਜਦੋਂ ਕਾਲ ਸਮੇਤ ਇਹ ਪੰਜੇ ਤੇ ਛੇਵਾਂ ਵਿਆਸ ਜੀ ਤੇ ਸੱਤਵਾਂ ਇਹ ਨੌਕਰ ਇਥੇ ਮੈਨੂੰ ਪੁੱਛਣ ਆਉਣਗੇ, ਉਸ ਵੇਲੇ ਇਸ ਦੀ ਮੌਤ ਹੋ ਜਾਏਗੀ। ਕਾਰਨ ਤਾਂ ਤੁਸੀਂ ਬਣਾ ਦਿੱਤਾ ਇਸ ਦੀ ਮੌਤ ਦਾ।"

ਕਹਿੰਦੇ, "ਉਹ ਤਾਂ ਬਾਹਰ ਖੜ੍ਹਾ ਹੈ।"

ਕਹਿੰਦਾ, "ਫੇਰ ਦੇਖ ਲਓ ਜਾ ਕੇ।" ਜਦੋਂ ਬਾਹਰ ਗਏ ਤਾਂ ਮਰਿਆ ਪਿਆ।

ਸੋ ਮਹਾਰਾਜ ਜੀ ਕਹਿੰਦੇ ਕਿ ਇਹ ਰਹਿੰਦਾ ਨਹੀਂ ਹੈ ਤੇ ਇਸ ਦਾ ਕੋਈ ਪਤਾ ਵੀ ਨਹੀਂ ਕਿ ਕਿਹੜੇ ਵੇਲੇ ਇਹ ਚਲਿਆ ਜਾਵੇ -

*ਧਾਰਨਾ – ਪੈਣਾ ਅਚਿੰਤਾ ਜਾਲ ਇਕ ਦਿਨ ਪੈ ਜਾਣਾ –2, 2.*
*ਪੈਣਾ ਅਚਿੰਤਾ ਜਾਲ, ਇਕ ਦਿਨ ਪੈ ਜਾਣਾ –2, 4.*

*ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥*
*ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥ ਪੰਨਾ – 55*

ਸੋ ਮਹਾਰਾਜ ਜੀ ਕਹਿੰਦੇ, ਉਮਰ ਦਾ ਨਹੀਂ ਭਾਈ ਪਤਾ ਹੁੰਦਾ, ਇਹ ਤਾਂ ਕਾਲ ਦਾ ਜਾਲ ਹੈ।

ਇਕ ਦਿਨ ਗੁਰੂ ਨਾਨਕ ਪਾਤਿਸ਼ਾਹ ਜੀ ਨੂੰ ਭਾਈ ਬਾਲਾ ਜੀ ਕਹਿਣ ਲਗੇ ਕਿ ਸੱਚੇ ਪਾਤਿਸ਼ਾਹ! ਜਦੋਂ ਆਪਾਂ ਸੁਮੇਰ ਪਰਬਤ ਤੇ ਗਏ ਸੀ ਤਾਂ ਉਥੇ ਇਕ ਬਚਨ ਤੁਸੀਂ ਕਰਿਆ ਸੀ ਕਿ ਸੰਤਾਂ ਦੇ ਉਤੇ ਕਾਲ ਦਾ ਜ਼ੋਰ ਚਲਿਆ ਨਹੀਂ ਕਰਦਾ। ਸੰਤ ਆਪ ਹੀ ਕਾਲ ਦੀ ਆਣ ਰੱਖ ਲੈਂਦੇ ਨੇ, ਉਨ੍ਹਾਂ ਤੇ ਜ਼ੋਰ ਨਹੀਂ ਕਾਲ ਦਾ ਚਲਦਾ। ਕਹਿੰਦੇ ਗੋਰਖ ਨੂੰ ਕਿਹਾ ਸੀ ਕਾਲ ਨੇ ਕਿ –

*ਸੁਨ ਰੇ ਗੋਰਖ! ਉਠਤ ਮਾਰਹੁ ਬੈਠਤ ਮਾਰਹੁ ਮਾਰਹੁ ਜਾਗਤ ਸੂਤਾ।*
*ਚਾਰ ਜੁਗ ਮਹਿ ਜਾਲ ਹਮਾਰਾ ਕਹਾ ਕਰੈਗੋ ਸੂਤਾ॥*

ਮੈਨੂੰ ਤੂੰ ਊਈਂ ਸਮਝਦਾ ਹੈਂ? ਮੈਂ ਤਾਂ ਸਾਰੀ ਸ੍ਰਿਸ਼ਟੀ ਨੂੰ ਮਾਰ ਦਿੰਦਾ ਹਾਂ। ਜਾਗਦਿਆਂ ਨੂੰ ਵੀ ਮਾਰਦਾ ਹਾਂ, ਸੁੱਤਿਆਂ ਨੂੰ ਵੀ ਮਾਰ ਦਿੰਦਾ ਹਾਂ, ਉਠਦਿਆਂ ਨੂੰ ਮਾਰ ਦਿੰਦਾ ਹਾਂ, ਬੈਠਦਿਆਂ ਨੂੰ ਮਾਰਦਾ ਹਾਂ। ਚਾਰੇ ਜੁਗਾਂ 'ਚ ਮੇਰਾ ਜਾਲ ਫੈਲਾਇਆ ਹੋਇਆ ਹੈ; ਕੌਣ ਬਚ ਜਾਏਗਾ ਮੇਰੇ ਜਾਲ ਤੋਂ? ਗੋਰਖ ਕਹਿਣ ਲੱਗਿਆ ਕਿ –

*ਸੁਨ ਰੇ ਕਾਲ! ਮੈਂ ਉਠਤ ਜਾਗੋਂ ਬੈਠਤ ਜਾਗੋਂ ਜਾਗੋਂ ਸੂਤਾ।*
*ਚਾਰ ਜੁਗਾਂ ਤੇ ਰਹੈ ਨਿਆਰਾ ਤਉ ਗੋਰਖ ਆਉਤੀਤਾ॥*

ਮੈਨੂੰ ਤੂੰ ਕਿਵੇਂ ਮਾਰ ਲਏਂਗਾ? ਸੋ ਇਸ ਤਰ੍ਹਾਂ ਗੁਰੂ ਨਾਨਕ ਪਾਤਿਸ਼ਾਹ ਨੇ ਵੀ ਐਸੇ ਬਚਨ ਕਹਿ ਦਿੱਤੇ। ਕਾਲ ਨਾਰਾਜ਼ ਹੋ ਗਿਆ, ਉਦਾਸ ਹੋ ਗਿਆ।

ਕਹਿੰਦਾ, "ਮਹਾਰਾਜ! ਜੇ ਤੁਸੀਂ ਹੀ ਨਹੀਂ ਮੰਨੋਗੇ ਤਾਂ ਮੇਰਾ ਤਾਂ ਕੰਮ ਫੇਰ ਐਵੇਂ ਹੀ ਹੋਇਆ। ਐਡਾ ਬਦਨਾਮੀ ਦਾ ਕੰਮ ਅਕਾਲ ਪੁਰਖ ਨੇ ਮੇਰੇ ਜ਼ਿੰਮੇ ਸੌਂਪਿਆ ਹੋਇਆ ਹੈ, ਸਭ ਮੈਨੂੰ ਮਾੜਾ ਕਹਿੰਦੇ ਨੇ, ਕੋਈ ਨਹੀਂ ਮੇਰਾ ਆਦਰ ਕਰਦਾ।"

ਕੋਈ ਹੈ ਸੰਸਾਰ ਵਿਚ ਜਿਹੜਾ ਮੌਤ ਦਾ ਆਦਰ ਕਰੇ? ਸੰਤ ਕਰਦੇ ਨੇ, ਹੋਰ ਕੋਈ ਨਹੀਂ ਕਰਦਾ। ਉਹ ਕਿਉਂ ਕਰਦੇ ਨੇ ਕਿਉਂਕਿ ਆਪਣੇ ਘਰ ਨੂੰ ਜਾਂਦੇ ਨੇ – ਖੱਟ ਕੇ, ਕਮਾਅ ਕੇ, ਸਭ ਕੁਝ ਕਰਕੇ ਆਪਣੇ ਨਿੱਜ ਘਰ ਵਿਚ ਜਾ ਕੇ ਰਹਿੰਦੇ ਨੇ ਕਿਉਂਕਿ ਉਨ੍ਹਾਂ ਨੇ ਆਪਣਾ ਨਿਜ ਘਰ ਬਣਾ ਲਿਆ ਹੁੰਦਾ ਹੈ –

*ਨਾਨਕ ਬਧਾ ਘਰ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥ ਪੰਨਾ – 44*

ਉਥੇ ਘਰ ਬਣਾ ਲਿਆ, ਜਿਥੇ ਫੇਰ ਮੌਤ ਮੁੜ ਕੇ ਪਹੁੰਚਦੀ ਹੀ ਨਹੀਂ।

ਗੁਰੂ ਨਾਨਕ ਪਾਤਿਸ਼ਾਹ ਕਹਿਣ ਲੱਗੇ, "ਚੰਗਾ! ਫੇਰ ਤੂੰ ਨਾਰਾਜ਼ ਨਾ ਹੋ, ਅਸੀਂ ਤੇਰੀ ਮਰਿਆਦਾ ਜ਼ਰੂਰ ਮੰਨਾਂਗੇ ਪਰ ਜਿਵੇਂ ਸੰਸਾਰ ਮੰਨਦਾ ਹੈ ਇਉਂ ਨਹੀਂ ਮੰਨਣੀ, ਅਸੀਂ ਆਪਣੇ ਹਿਸਾਬ ਨਾਲ ਮੰਨਾਂਗੇ ਪਰ ਮੰਨਾਂਗੇ ਜ਼ਰੂਰ।"

ਸੋ ਭਾਈ ਬਾਲਾ ਜੀ ਕਹਿੰਦੇ ਕਿ ਪਾਤਿਸ਼ਾਹ! ਹੁਣ ਤੁਸੀਂ ਐਨੀ ਛੇਤੀ ਨਾ ਕਰੋ ਕਿ ਦੇਖਦੇ ਦੇਖਦੇ ਹੀ ਤਿਆਰੀਆਂ ਕਰ ਲਈਆਂ। ਆਪ ਦਾ ਹੀ ਐਸਾ ਫੁਰਮਾਨ ਹੈ –

*ਧਾਰਨਾ – ਚਲਦਾ ਨਾ ਜ਼ੋਰ ਜੀ, ਸੰਤਾਂ ਦੇ ਨਾਲ ਕਾਲ ਦਾ –2, 2.*
*ਸੰਤਾਂ ਦੇ ਨਾਲ ਕਾਲ ਦਾ –2, 2.*
*ਚਲਦਾ ਨਾ ਜ਼ੋਰ ਜੀ,......... –2.*

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥*
*ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥*
*ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥* *ਪੰਨਾ - 262*

ਪ੍ਰਭੂ ਦਾ ਸਿਮਰਨ ਕਰਨ ਵਾਲਾ, ਜੇ ਕਾਲ ਆਵੇ ਤਾਂ ਉਸ ਨੂੰ ਕਹਿੰਦਾ ਹੈ ਕਿ ਠਹਿਰ ਜਾ, ਅਜੇ ਨਹੀਂ ਮੈਂ ਜਾਣਾ -

*ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥* *ਪੰਨਾ - 262*

ਗੁਰੂ ਦਸਵੇਂ ਪਾਤਿਸ਼ਾਹ ਮਹਾਰਾਜ - ਆਪ ਨੰਦੇੜ ਸਾਹਿਬ ਪਹੁੰਚੇ ਹੋਏ ਨੇ। ਦੁਪਹਿਰ ਦਾ ਪ੍ਰਸ਼ਾਦਾ ਛਕਣ ਤੋਂ ਬਾਅਦ ਆਪ ਬਿਰਾਜੇ ਹੋਏ ਨੇ ਤੇ ਆਪ ਦੇ ਕੰਨਾਂ ਵਿਚ ਇਕ ਅਵਾਜ਼ ਏਸ ਤਰ੍ਹਾਂ ਦੀ ਪੈਂਦੀ ਹੈ -

*ਧਾਰਨਾ -* *ਜਿਹਦੇ ਦਰ ਤੇ ਝੂਲਦੇ ਹਾਥੀ, ਜਿਹਦੇ ਦਰ ਤੇ,*
*ਜਿਹਦੇ ਦਰ ਤੇ ਝੂਲਦੇ ਹਾਥੀ,*
*ਲਦ ਗਏ ਨੇ ਰੌਣ ਵਰਗੇ, ਪਿਆਰਿਓ-2.*
*ਲਦ ਗਏ ਨੇ ਰੌਣ ਵਰਗੇ, ਜਿਹਦੇ ਦਰ ਤੇ,*
*ਜਿਹਦੇ ਦਰ ਤੇ ਝੂਲਦੇ ਹਾਥੀ, ਜਿਹਦੇ ਦਰ ਤੇ -2, 2.*

*ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥*
*ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥* *ਪੰਨਾ - 693*

ਆਵਾਜ਼ ਸੁਣੀ। ਮਹਾਰਾਜ ਕਹਿੰਦੇ, "ਕੀ ਗੱਲ, ਏਸ ਤਰ੍ਹਾਂ ਦੇ ਸ਼ਬਦ ਪੜ੍ਹੇ ਜਾ ਰਹੇ ਨੇ?"

ਸਿੰਘ ਕਹਿੰਦਾ, "ਪਾਤਿਸ਼ਾਹ! ਭਾਈ ਦਯਾ ਸਿੰਘ ਜੀ ਪਿਆਨੇ ਕਰ ਗਏ, ਚੜ੍ਹਾਈ ਕਰ ਗਏ।"

ਮਹਾਰਾਜ ਜੀ ਕਹਿੰਦੇ, "ਬਿਨਾਂ ਮਿਲੇ ਹੀ ਚਲੇ ਗਏ? ਜਾਓ! ਉਨ੍ਹਾਂ ਨੂੰ ਕਹੋ, ਸਾਨੂੰ ਮਿਲ ਕੇ ਜਾਣ।"

ਗੁਰਸਿਖ ਗਿਆ, ਜਾ ਕੇ ਉਸ ਨੇ ਚਰਨਾਂ ਵੱਲ ਖੜ੍ਹੇ ਹੋ ਕੇ ਆਵਾਜ਼ ਦਿਤੀ। ਭਾਈ ਦਯਾ ਸਿੰਘ ਜੀ ਵਾਹਿਗੁਰੂ ਵਾਹਿਗੁਰੂ ਕਰਦੇ ਉਠ ਕੇ ਬੈਠ ਗਏ। ਉਸ ਵੇਲੇ ਗੁਰਸਿਖ ਨੇ ਸੰਦੇਸ਼ਾ ਦਿੱਤਾ - ਗੁਰੂ ਦਸ਼ਮੇਸ਼ ਪਿਤਾ ਦਾ। ਆਪ ਗੁਰੂ ਮਹਾਰਾਜ ਪਾਸ ਆ ਗਏ। ਆ ਕੇ ਚਰਨਾਂ ਤੇ ਸੀਸ ਨਿਵਾਇਆ, ਬਹੁਤ ਵੈਰਾਗ ਕਰਿਆ।

ਮਹਾਰਾਜ ਜੀ ਕਹਿੰਦੇ, "ਭਾਈ ਦਯਾ ਸਿੰਘ! ਇਕੋ ਜਿਹੀ ਉਮਰ, ਕਿੰਨਾ ਪਿਆਰ ਸੀ ਸਾਡੇ ਨਾਲ। ਪਹਿਲੀ ਆਵਾਜ਼ ਤੇ ਹੀ ਤੁਸੀਂ ਉਠ ਕੇ ਸੀਸ ਭੇਂਟ ਕੀਤਾ। ਜਿਥੇ ਵੀ ਆਪਾਂ ਰਹੇ, ਇਕੱਠੇ ਰਹੇ ਤੇ ਹੁਣ ਜਾਣ ਵੇਲੇ ਤੁਸੀਂ ਦੱਸਿਆ ਵੀ ਨਾ।"

ਭਾਈ ਸਾਹਿਬ ਕਹਿੰਦੇ, "ਮਹਾਰਾਜ! ਏਧਰ ਵੀ ਤੁਸੀਂ ਤੇ ਓਧਰ ਵੀ ਤੁਸੀਂ। ਤੁਹਾਡਾ ਹੁਕਮ ਹੀ ਐਨਾ ਜ਼ਰੂਰੀ ਆ ਗਿਆ ਸੀ।"

ਮਹਾਰਾਜ ਜੀ ਕਹਿੰਦੇ, "ਕਿਥੋਂ ਮੁੜੇ ਹੋ?"

ਕਹਿੰਦੇ, "ਪਾਤਿਸ਼ਾਹ! ਧਰਮਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਲੰਘ ਕੇ ਜਦੋਂ ਮੈਂ ਸਚਖੰਡ ਦੀ ਡਿਓੜੀ ਤੋਂ ਲੰਘਣ ਲੱਗਿਆ, ਉਸ ਵੇਲੇ ਆਪ ਦਾ ਹੁਕਮ ਆਇਆ।"

ਮਹਾਰਾਜ ਜੀ ਕਹਿੰਦੇ, "ਠੀਕ ਹੈ, ਤੁਸੀਂ ਚਲੋ, ਅਸੀਂ ਵੀ ਤੁਹਾਡੇ ਪਿਛੇ ਹੀ ਆ ਜਾਣਾ ਹੈ। ਵੀਹ ਦਿਨਾਂ ਦਾ ਫਰਕ ਹੈ ਸਾਰਾ। ਸਾਡਾ ਸੁਨੇਹਾ ਦੇ ਦਿਓ ਜਿਹੜਾ ਮਾਛੀਵਾੜੇ ਤੋਂ ਅਸੀਂ ਨਿਰੰਕਾਰ ਨੂੰ ਭੇਜਿਆ ਸੀ - 'ਮਿਤਰ ਪਿਆਰੇ ਨੂੰ ਹਾਲ ਮੁਰੀਦਾਂ ਦਾ ਕਹਿਣਾ।'

ਖੁਸ਼ੀਆਂ ਕੀਤੀਆਂ ਤੇ ਭਾਈ ਸਾਹਿਬ ਨੇ ਜਾ ਕੇ ਕੁਸ਼ਾ ਦਾ ਆਸਣ ਵਿਛਾਇਆ, 'ਜਪੁਜੀ ਸਾਹਿਬ' ਦਾ ਪਾਠ ਕਰਿਆ। ਉਸ ਤੋਂ ਬਾਅਦ ਚਾਦਰ ਉਤੇ ਲਈ, ਆਸਣ ਤੇ ਲੰਮੇ ਪੈ ਗਏ ਤੇ ਥੋੜ੍ਹੀ ਦੇਰ ਬਾਅਦ ਚੇਤਨ ਕਲਾ ਸਰੀਰ ਨੂੰ ਛੱਡ ਕੇ ਚਲੀ ਗਈ। ਸੋ ਗੁਰਮੁਖ ਤੇ ਕਾਲ ਹਾਵੀ ਨਹੀਂ ਹੋਇਆ ਕਰਦਾ।

*ਧਾਰਨਾ – ਆਵੇ ਜਾਏ ਨਿਸੰਗ, ਗੁਰਮੁਖ ਪਿਆਰਾ,*
*ਗੁਰਮੁਖ ਪਿਆਰਾ –2, 4.*

***ਗੁਰਮੁਖਿ ਆਵੈ ਜਾਇ ਨਿਸੰਗੁ॥*** *ਪੰਨਾ – 932*

ਸੋ ਸਰੀਰ ਛੱਡ ਦਿੱਤਾ। ਵੀਹ ਦਿਨਾਂ ਬਾਅਦ ਗੁਰੂ ਦਸਮੇਸ਼ ਪਿਤਾ ਏਸ ਸੰਸਾਰ ਤੋਂ ਚਲੇ ਗਏ। ਸੋ ਏਸ ਤਰ੍ਹਾਂ ਕਾਲ ਦਾ ਜ਼ੋਰ ਤਾਂ ਨਹੀਂ ਚਲਦਾ, ਪਰ ਉਸ ਦੀ ਮਰਿਆਦਾ ਨਿਭਾਉਣੀ ਪੈਂਦੀ ਹੈ।

ਸੋ ਗੁਰੂ ਨਾਨਕ ਪਾਤਿਸ਼ਾਹ ਨੇ ਸ੍ਰੀ ਚੰਦ ਜੀ ਨੂੰ ਨਾਲ ਲਿਆ। ਅੱਠ ਵਿਘੇ ਦਾ ਇਕ ਖੇਤ ਸੀ, ਕਹਿੰਦੇ, "ਆਹ ਸਾਫ ਕਰ ਦਿਓ, ਇਥੇ ਸੰਗਤਾਂ ਆਉਣਗੀਆਂ, ਫਸਲ ਵੱਢ ਲਓ ਏਸ ਦੀ।"

ਤਿਆਰੀ ਕਰ ਲਈ ਆਪ ਨੇ ਜਾਣ ਦੀ। ਉਸ ਵੇਲੇ ਗੁਰੂ ਅੰਗਦ ਸਾਹਿਬ ਜੀ ਨੂੰ ਬੁਲਾ ਲਿਆ, ਬੇਅੰਤ ਇਕੱਠ ਹੋ ਗਿਆ ਤੇ ਉਸ ਵੇਲੇ ਗੁਰਸਿਖਾਂ ਦੀ ਜੋ ਹਾਲਤ ਸੀ ਸਾਧ ਸੰਗਤ ਜੀ! ਉਹ ਤਾਂ ਕਹਿਣ ਸੁਣਨ ਤੋਂ ਬਾਹਰ ਦੀ ਹੈ ਤੇ ਬਾਰ ਬਾਰ ਬੇਨਤੀ ਕਰਦੇ ਨੇ ਕਿ ਪਾਤਿਸ਼ਾਹ! ਹੁਣ ਤੁਸੀਂ ਜਾ ਰਹੇ ਹੋ, ਫੇਰ ਮੇਲ ਕਿਵੇਂ ਹੋਏਗਾ?

ਆਪ ਨੇ ਇਸ ਤਰ੍ਹਾਂ ਜਵਾਬ ਦਿੱਤਾ, ਪੜ੍ਹੋ ਪਿਆਰ ਨਾਲ ਸਾਰੇ –

*ਧਾਰਨਾ – ਕਦੇ ਹੋਣਗੇ ਸੰਜੋਗਾਂ ਨਾਲ ਮੇਲੇ,*
*ਨਦੀਆਂ ਦੇ ਵਹਿਣ ਵਿਛੜੇ –2, 2.*
*ਮੇਰੇ ਪਿਆਰੇ, ਨਦੀਆਂ ਦੇ ਵਹਿਣ ਵਿਛੜੇ –2, 2.*
*ਕਦੇ ਹੋਣਗੇ ਸੰਜੋਗਾਂ ਨਾਲ ਮੇਲੇ,................ –2.*

***ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥***
***ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ॥*** *ਪੰਨਾ – 439*

ਕਹਿਣ ਲੱਗੇ, "ਪ੍ਰੇਮੀਓਂ! ਆਹ ਸਰੀਰ ਜਿਸ ਤਰ੍ਹਾਂ ਦਾ ਤੁਸੀਂ ਦੇਖਦੇ ਹੋ, ਇਸ ਦਾ ਨਹੀਂ ਮੇਲਾ ਹੋਇਆ ਕਰਦਾ। ਇਹ ਮੇਲਾ ਤਾਂ ਕੁਦਰਤ ਨੇ ਦੁਬਾਰਾ ਬਣਾਇਆ ਹੀ ਨਹੀਂ ਹੈ ਕਿਉਂਕਿ –

***ਪਵਨੈ ਮਹਿ ਪਵਨੁ ਸਮਾਇਆ॥***
***ਜੋਤੀ ਮਹਿ ਜੋਤਿ ਰਲਿ ਜਾਇਆ॥***
***ਮਾਟੀ ਮਾਟੀ ਹੋਈ ਏਕ॥***
***ਰੋਵਨਹਾਰੇ ਕੀ ਕਵਨ ਟੇਕ॥*** *ਪੰਨਾ – 885*

ਕਿਹੜੀ ਚੀਜ਼ ਨੂੰ ਰੋਂਦੇ ਹੋ? ਮਿੱਟੀ ਤਾਂ ਮਿੱਟੀ ਵਿਚ ਰਲ ਗਈ, ਪਾਣੀ ਪਾਣੀ ਵਿਚ ਰਲ ਗਿਆ, ਅੱਗ ਅੱਗ ਵਿਚ ਰਲ ਗਈ, ਹਵਾ ਹਵਾ ਵਿਚ ਰਲ ਗਈ, ਅਕਾਸ਼ ਪਹਿਲਾਂ ਰਲਿਆ ਹੋਇਆ ਹੀ ਸੀ।

***ਕਉਨੁ ਮੂਆ ਰੇ ਕਉਨੁ ਮੂਆ॥***
***ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ॥*** *ਪੰਨਾ – 885*

ਇਕ ਹਾਲਤ ਹੈ ਇਹ ਤਾਂ –

***ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*** *ਪੰਨਾ – 1428*

ਤਿੰਨ ਤਾਂ ਦਿਸਣ ਵਾਲੀਆਂ ਨੇ। ਚੌਥੀ ਹੈ ਕਿ ਜਿਹੜੀਆਂ ਚੀਜ਼ਾਂ ਤੋਂ ਇਹ ਸਰੀਰ ਬਣ ਕੇ ਆਇਆ ਹੈ, ਉਨ੍ਹਾਂ ਵਿਚ ਹੀ ਦੁਬਾਰਾ ਫੇਰ ਲੀਨ ਹੋ ਜਾਇਆ ਕਰਦਾ ਹੈ। ਵਿਚਾਰ ਕਰੋ -

***ਅਗਲੀ ਕਿਛੁ ਖਬਰਿ ਨ ਪਾਈ॥*** ***ਪੰਨਾ - 885***

ਕੀ ਪਤਾ ਹੈ ਕਿ ਰੂਹ ਕਿਥੇ ਜਾਂਦੀ ਹੈ? ਇਥੇ ਹੀ ਰੋਈ ਜਾਂਦੇ ਹੋ।

***ਰੋਵਨਹਾਰੁ ਭਿ ਊਠਿ ਸਿਧਾਈ॥*** ***ਪੰਨਾ - 885***

ਜਿਹੜਾ ਰੋਂਦਾ ਹੈ, ਉਹ ਵੀ ਉਠ ਕੇ ਚਲਿਆ ਜਾਏਗਾ -

***ਭਰਮ ਮੋਹ ਕੇ ਬਾਂਧੇ ਬੰਧ॥*** ***ਪੰਨਾ - 885***

ਹੈ ਅਸਲ ਗੱਲ ਕੀ? ਇਕ ਤਾਂ ਭੁਲੇਖਾ ਬੜਾ ਪਿਆ ਹੋਇਆ ਹੈ, ਆਪਣੇ ਆਪ ਨੂੰ ਸਰੀਰ ਸਮਝਣ ਤੋਂ ਹਟਦਾ ਹੀ ਨਹੀਂ ਹੈ, ਕਿੰਨਾ ਹੀ ਸਮਝਾਈ ਜਾਓ। ਕਦੇ ਨਹੀਂ ਮੰਨਦਾ ਕਿ ਮੈਂ ਸਰੀਰ ਵਿਚ ਰਹਿਣ ਵਾਲਾ ਹਾਂ। ਅੱਖਾਂ ਵਿਚੋਂ ਮੈਂ ਦੇਖਦਾ ਹਾਂ, ਕੰਨਾਂ ਵਿਚੋਂ ਮੈਂ ਸੁਣਦਾ ਹਾਂ, ਹੱਥਾਂ ਨੂੰ ਸ਼ਕਤੀ ਮੈਂ ਕੰਮ ਕਰਨ ਦੀ ਦਿੰਦਾ ਹਾਂ, ਦਿਮਾਗ ਨੂੰ ਸ਼ਕਤੀ ਸੋਚਣ ਦੀ ਮੈਂ ਦਿੰਦਾ ਹਾਂ, ਮਨ ਨੂੰ ਮੈਂ ਫੁਰਨੇ ਕਰਨ ਦੀ ਸ਼ਕਤੀ ਦਿੰਦਾ ਹਾਂ, ਬੁਧੀ ਨੂੰ ਨਿਰਣੇ ਕਰਨ ਦੀ ਸ਼ਕਤੀ ਦਿੰਦਾ ਹਾਂ, ਚਿੱਤ ਨੂੰ ਸ਼ਕਤੀ ਦੇ ਕੇ ਮੈਂ ਸੁਖ ਦੁਖ ਦਾ ਅਨੁਭਵ ਕਰਾਉਂਦਾ ਹਾਂ - 'ਮੈਂ' ਕੌਣ ਹਾਂ, ਮੈਨੂੰ ਬੁਝੋ ਤਾਂ ਸਹੀ -

***ਸੁਪਨੁ ਭਇਆ ਭਖਲਾਏ ਅੰਧ॥*** ***ਪੰਨਾ - 885***

ਕਹਿੰਦੇ, ਅੰਨ੍ਹੇ ਸੁਪਨੇ ਦੇ ਵਿਚ ਰੋਈ ਜਾਂਦੇ ਨੇ -

***ਇਹੁ ਤਉ ਰਚਨੁ ਰਚਿਆ ਕਰਤਾਰਿ॥***
***ਆਵਤ ਜਾਵਤ ਹੁਕਮਿ ਅਪਾਰਿ॥*** ***ਪੰਨਾ - 885***

ਇਹ ਤਾਂ ਰਚਨ ਰਚਿਆ ਹੋਇਆ ਹੈ ਕਰਤਾਰ ਦਾ, ਆਉਣਾ ਜਾਣਾ ਇਹ ਹੁਕਮ ਦੀ ਖੇਡ ਹੋ ਰਹੀ ਹੈ।

***ਨਹ ਕੋ ਮੂਆ ਨ ਮਰਣੈ ਜੋਗੁ॥*** ***ਪੰਨਾ - 885***

ਕਿਹਨੂੰ ਕਹਿੰਦੇ ਹੋ ਮਰਿਆ ਹੈ? ਮਿੱਟੀ ਮਰ ਗਈ? ਉਹ ਤਾਂ ਮਿੱਟੀ ਵਿਚ ਚਲੀ ਗਈ। ਪਾਣੀ ਮਰ ਗਿਆ? ਉਹ ਤਾਂ ਪਾਣੀ ਵਿਚ ਚਲਿਆ ਗਿਆ। ਵਿਗਿਆਨ ਦਾ ਇਕ ਸਿਧਾਂਤ ਹੈ ਕਿ ਪ੍ਰਾਕਿਰਤੀ ਦਾ ਜਿੰਨਾਂ ਹੁਜਮ ਹੈ, ਵਜ਼ਨ ਹੈ, ਓਨਾਂ ਹੀ ਰਹਿੰਦਾ ਹੈ। ਤਜਰਬਾ ਕਰਕੇ ਦਸਦੇ ਹੁੰਦੇ ਨੇ ਕਿ ਕਾਗਜ਼ ਨੂੰ ਤੁਸੀਂ ਤੋਲ ਲਓ ਪਹਿਲਾਂ, ਉਸ ਨੂੰ ਜਾਲ ਦਿਓ। ਅਸੀਂ ਕਹਿੰਦੇ ਹਾਂ ਕਿ ਸੁਆਹ ਦਾ ਵਜ਼ਨ ਘਟ ਜਾਂਦਾ ਹੈ। ਵੱਡਾ ਸਾਰਾ ਸਿਲੰਡਰ ਲੈ ਲਓ, ਕਾਗਜ਼ ਉਸ ਦੇ ਵਿਚ ਸਾੜ ਦਿਓ, ਫੇਰ ਤੋਲੋ, ਇਕ ਰੱਤੀ ਵੀ ਨਹੀਂ ਘਟਦਾ, ਓਨਾਂ ਹੀ ਰਹਿੰਦਾ ਹੈ ਕਿਉਂਕਿ ਅਜੇ ਉਸ ਦੇ ਵਿਚ ਸਾਰੇ ਤੱਤ ਪਏ ਨੇ। ਕੋਈ ਚੀਜ਼ ਘਟਦੀ ਵਧਦੀ ਨਹੀਂ, ਓਨੀ ਹੀ ਰਹਿੰਦੀ ਹੈ। ਕਹਿੰਦੇ ਮਰਦਾ ਕੋਈ ਨਹੀਂ -

***ਨਹ ਕੋ ਮੂਆ ਨਹ ਮਰਣੈ ਜੋਗੁ॥***
***ਨਹ ਬਿਨਸੈ ਅਬਿਨਾਸੀ ਹੋਗੁ॥*** ***ਪੰਨਾ - 885***

ਇਹ ਤਾਂ ਬਿਨਸਦਾ ਹੀ ਨਹੀਂ, ਅਬਿਨਾਸੀ ਹੈ ਆਤਮਾ। ਗੁਰੂ ਵੀ ਅਬਿਨਾਸੀ, ਆਤਮਾ ਵੀ ਅਬਿਨਾਸੀ, ਦੋਵੇਂ ਹੀ ਨਹੀਂ ਮਰਦੇ।

***ਜੋ ਇਹੁ ਜਾਣਹੁ ਸੋ ਇਹੁ ਨਾਹਿ॥*** ***ਪੰਨਾ - 885***

ਜਾਣਦੇ ਤਾਂ ਹਨ ਕਿ ਬਾਬਾ ਜੀ ਇਹ ਬੈਠੇ ਨੇ ਸਰੀਰ ਵਿਚ। ਇਹ ਤਾਂ ਮੈਂ ਹਾਂ ਨਹੀਂ, ਰੌਲਾ ਪਾ ਕੇ ਕਹੀ ਜਾਂਦਾ ਹਾਂ ਕਿ ਇਹ ਮੈਂ ਨਹੀਂ ਹਾਂ, ਤੁਸੀਂ ਐਵੇਂ ਭੁਲੇਖੇ ਵਿਚ ਪਏ ਹੋ। ਜਿਹੜਾ ਹੈ ਉਸ ਨੂੰ ਕੋਈ ਜਾਣਦਾ ਨਹੀਂ। ਉਸ ਨੇ ਮਰਨਾ ਨਹੀਂ ਹੈ। ਮਰਨ ਵਾਲੀ ਚੀਜ਼ ਨੂੰ ਕਹਿੰਦੇ ਨੇ ਕਿ ਇਹ ਹੈ। ਜਿਹੜਾ ਜਾਣਦਾ ਹੈ, ਉਸ ਦੇ ਬਲਿਹਾਰ ਜਾਓ -

*ਜਾਨਣਹਾਰੇ ਕਉ ਬਲਿ ਜਾਉ॥* *ਪੰਨਾ - 885*

ਬਲਿਹਾਰ ਜਾਂਦੇ ਹਾਂ ਜਿਸ ਨੇ ਇਹ ਗੱਲ ਬੁੱਝ ਲਈ -

*ਕਹੁ ਨਾਨਕ ਗੁਰਿ ਭਰਮੁ ਚੁਕਾਇਆ॥*
*ਨਾ ਕੋਈ ਮਰੈ ਨ ਆਵੈ ਜਾਇਆ॥* *ਪੰਨਾ - 885*

ਭਰਮ ਹੀ ਚੁਕਾਅ ਦਿੱਤਾ ਕਿ ਕੋਈ ਆਉਂਦਾ ਨਹੀਂ, ਕੋਈ ਜਾਂਦਾ ਨਹੀਂ, ਕੋਈ ਮਰਦਾ ਨਹੀਂ; ਇਹ ਤਾਂ ਜੋਤ ਆਪਣੇ ਕੌਤਕ ਆਪ ਕਰ ਰਹੀ ਹੈ।

*ਨਹ ਕਿਛੁ ਜਨਮੈ ਨਹ ਕਿਛੁ ਮਰੈ॥*
*ਆਪਨ ਚਲਿਤੁ ਆਪ ਹੀ ਕਰੈ॥* *ਪੰਨਾ - 281*

*ਕਵਨ ਰੂਪ ਦ੍ਰਿਸਟਿਓ ਬਿਨਸਾਇਓ॥*
*ਕਤਹਿ ਗਇਓ ਉਹੁ ਕਤ ਤੇ ਆਇਓ॥* *ਪੰਨਾ - 736*

ਕਹਿੰਦੇ ਆਹ ਜਿਹੜੇ ਦਿਸਦੇ ਨੇ, ਕਿਥੇ ਚਲੇ ਜਾਂਦੇ ਨੇ, ਕਿਥੋਂ ਆਉਂਦੇ ਨੇ? ਮਹਾਰਾਜ ਜੀ ਕਹਿੰਦੇ -

*ਜਲ ਤੇ ਉਠਹਿ ਅਨਿਕ ਤਰੰਗਾ॥*
*ਕਨਿਕ ਭੂਖਨ ਕੀਨੇ ਬਹੁ ਰੰਗਾ॥* *ਪੰਨਾ - 736*

ਸਮੁੰਦਰ ਦੇ ਕੰਢੇ ਖੜ੍ਹੇ ਹੋ ਜਾਓ, ਬੇਅੰਤ ਲਹਿਰਾਂ ਆਉਂਦੀਆਂ ਨੇ। ਉਹ ਲਹਿਰਾਂ ਆ ਕੇ ਕਿਥੇ ਚਲੀਆਂ ਜਾਂਦੀਆਂ ਨੇ? ਬਾਹਰ ਨਿਕਲ ਜਾਂਦੀਆਂ ਨੇ? ਨਾ, ਉਥੇ ਹੀ ਸਮਾਅ ਜਾਂਦੀਆਂ ਨੇ -

*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥* *ਪੰਨਾ - 485*

*ਕਨਿਕ ਭੂਖਨ ਕੀਨੇ ਬਹੁ ਰੰਗਾ॥* *ਪੰਨਾ - 736*

ਹਜ਼ਾਰਾਂ ਕੁਇੰਟਲ ਸੋਨਾ ਲੈ ਲਿਆ, ਉਸ ਦੇ ਲੱਖਾਂ ਗਹਿਣੇ ਬਣਾ ਦਿੱਤੇ। ਜਦੋਂ ਉਨ੍ਹਾਂ ਨੂੰ ਦੁਬਾਰਾ ਢਾਲਿਆ ਤਾਂ ਉਹ ਕਿਥੇ ਚਲੇ ਗਏ? ਫੇਰ ਸੋਨਾ ਬਣ ਗਏ। ਸੋਨੇ ਵਿਚੋਂ ਹੀ ਆਏ ਸੀ, ਸੋਨਾ ਹੀ ਬਣ ਗਏ। ਆਹ ਜਿਹੜਾ ਰੂਪ ਦਿਸਦਾ ਹੈ, ਇਸ ਦਾ ਰੌਲਾ ਗੌਲਾ ਹੈ ਸਾਰਾ। ਇਸ ਨੂੰ ਅਸੀਂ ਕਾਇਮ ਰੱਖਣਾ ਚਾਹੁੰਦੇ ਹਾਂ ਪਰ ਇਹ ਕਾਇਮ ਨਹੀਂ ਰਹਿੰਦਾ। ਮਹਾਰਾਜ ਜੀ ਕਹਿੰਦੇ -

*ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥* *ਪੰਨਾ - 595*

ਸਭ ਨੇ ਮਰਨਾ ਹੈ, ਸਭ ਦਾ ਵਿਛੋੜਾ ਹੋਣਾ ਹੈ।

*ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ॥* *ਪੰਨਾ - 595*

ਕਹਿੰਦੇ ਗੱਲ ਅਸਲੀ ਇਹ ਹੈ ਕਿ ਸਿਆਣਿਆਂ ਨੂੰ ਪੁਛ ਲਓ ਕਿ ਅੱਗੇ ਮਿਲਣਾ ਹੁੰਦਾ ਹੈ ਜਾਂ ਨਹੀਂ ਹੁੰਦਾ।

*ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ॥* *ਪੰਨਾ - 595*

ਕਹਿੰਦੇ ਦੁਖ ਉਨ੍ਹਾਂ ਨੂੰ ਹੈ ਜਿਨ੍ਹਾਂ ਨੂੰ ਸਾਹਿਬ ਵਿਸਰਿਆ ਹੋਇਆ ਹੈ ਅਤੇ ਆਪਣੇ ਸਰੂਪ ਦਾ ਗਿਆਨ ਨਹੀਂ ਹੈ। ਹੁਣ ਇਕ ਥਾਂ ਮਹਾਰਾਜ ਜੀ ਹੋਰ ਫੁਰਮਾਉਂਦੇ ਨੇ, ਕਹਿੰਦੇ -

*ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥* *ਪੰਨਾ - 729*

ਸੱਜਣ ਤਾਂ ਚੱਲੇ, ਤੇ ਮੇਲਾ ਹੋ ਸਕਦਾ ਹੈ ਜਾਂ ਨਹੀਂ? ਮਹਾਰਾਜ ਜੀ ਕਹਿੰਦੇ, ਇਉਂ ਨਹੀਂ ਹੋਣਾ ਜਿਵੇਂ ਤੁਸੀਂ ਸਮਝਦੇ ਹੋ, ਸਰੀਰ ਦਾ ਮੇਲਾ ਤਾਂ ਨਹੀਂ ਹੁੰਦਾ, ਰੂਹ ਦੇ ਤੁਸੀਂ ਵਾਕਫ ਨਹੀਂ ਹੋ, ਜੇ ਰੂਹ ਓਹੋ ਜਿਹੀ ਹੀ ਹੋਵੇ ਤਾਂ ਠੀਕ ਹੈ। ਉਸ ਦੇ ਵਾਕਫ ਨਹੀਂ ਹਾਂ ਇਸ ਕਰਕੇ ਮੇਲਾ ਬੜਾ ਔਖਾ ਹੈ।

ਕਿਉਂ ਨਹੀਂ ਮੇਲਾ ਹੁੰਦਾ? ਪਹਿਲਾਂ ਤਾਂ ਵਾਹਿਗੁਰੂ ਦਾ ਜਿਹੜਾ ਪਸਾਰਾ ਹੈ, ਇਸ ਦਾ ਕੋਈ ਅੰਤ ਨਹੀਂ ਹੈ। ਰੂਹ ਕਿਥੇ ਚਲੀ ਜਾਂਦੀ ਹੈ, ਕਿਹੋ ਜਿਹੇ ਰੂਪ ਵਿਚ ਚਲੀ ਜਾਂਦੀ ਹੈ, ਕਿਸੇ ਨੂੰ ਕੋਈ ਪਤਾ ਨਹੀਂ। ਜੇ ਰੂਹ ਸਾਰੀ ਜਿੰਦਗੀ ਜਾਇਦਾਦ ਵਿਚ ਰਹੀ ਹੈ ਤੇ ਅੰਤ ਵੇਲੇ ਉਸ ਦੇ ਵਿਚ ਰਹਿ ਜਾਵੇ ਤਾਂ ਪ੍ਰੇਤ ਬਣ ਜਾਣਾ ਹੈ ਉਸ ਨੇ; ਹੁਣ ਟੋਲ੍ਹੀ (ਲੱਭੀ) ਜਾਓ ਪ੍ਰੇਤ ਨੂੰ ਕਿ ਕਿਥੇ ਹੈ, ਤੇ -

***ਸੰਤਨ ਕੈ ਦੂਖਨਿ ਸਰਪ ਜੋਨਿ ਪਾਇ॥*** ***ਪੰਨਾ - 279***

ਜੇ ਸੰਤਾਂ ਨੂੰ ਦੁਖੀ ਕਰਦਾ ਰਿਹਾ ਤਾਂ ਸੱਪ ਬਣ ਜਾਣਾ ਹੈ; ਹੁਣ ਮਿਲੋਗੇ ਕਿਥੇ? ਜੇ ਮਿਲ ਗਿਆ ਤਾਂ ਡੰਡੇ ਨਾਲ ਮਾਰ ਦਿਓਗੇ, ਪਛਾਨਣਾ ਤਾਂ ਹੈ ਨਹੀਂ ਕਿ ਇਹ ਕੌਣ ਹੈ।

***ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ॥*** ***ਪੰਨਾ - 279***

ਕੁਤਿਆਂ, ਬਿੱਲਿਆਂ ਦੇ ਜਿਹੜੇ ਕਿਰਮ ਪੈਂਦੇ ਨੇ, ਉਨ੍ਹਾਂ ਵਿਚ ਚਲਿਆ ਜਾਂਦਾ ਹੈ, ਹੁਣ ਉਥੇ ਕਿਥੇ ਟੋਲ੍ਹ ਲਵੋਂਗੇ? ਕਹਿੰਦੇ ਮਿਲਣ ਹੋ ਸਕਦਾ ਹੈ ਜਾਂ ਨਹੀਂ? ਪਸਾਰਾ ਬੇਅੰਤ ਹੈ ਵਾਹਿਗੁਰੂ ਦਾ। ਗਿਆਰਾਂ ਤਾਂ ਵੱਡੀਆਂ ਵੱਡੀਆਂ ਦਰਗਾਹਾਂ ਨੇ ਜਿਨ੍ਹਾਂ ਵਿਚ ਅਰਬਾਂ ਖਰਬਾਂ ਦੀ ਆਬਾਦੀ ਹੈ। ਫੇਰ ਭੂਤ ਮੰਡਲ ਹੈ, ਉਸ ਦੇ ਬਾਰੇ ਮੈਨੂੰ ਦਸਦਾ ਸੀ 'ਸੁਲੇਮਾਨ'।

ਮੈਂ ਕਿਹਾ, "ਤੁਹਾਡੀ ਗਿਣਤੀ ਮਿਣਤੀ ਵੀ ਹੁੰਦੀ ਹੈ?"

ਕਹਿੰਦਾ, "ਤੁਹਾਡੇ ਵਾਂਗ ਹੀ ਅਸੀਂ ਵੀ ਹਾਂ ਪਰ ਅਸੀਂ ਦੁਖੀ ਬਹੁਤ ਹਾਂ।"

ਮੈਂ ਕਿਹਾ, "ਤੁਸੀਂ ਹੋ ਕਿੰਨੇ-ਕੁ?"

ਕਹਿੰਦਾ, "ਤੁਸੀਂ ਇਕ ਮਨੁਖ, ਅਸੀਂ ਤਿੰਨ ਸੌ। ਤਿੰਨ ਸੌ ਗੁਣਾ ਵੱਧ ਹਾਂ ਤੁਹਾਥੋਂ।"

ਮੈਂ ਕਿਹਾ, "ਸਾਡੀ ਆਬਾਦੀ ਤਾਂ 5 ਅਰਬ ਦੀ ਹੈ।"

ਕਹਿੰਦਾ, "ਫੇਰ ਅਸੀਂ 15 ਖਰਬ ਹਾਂ।"

ਪੜ੍ਹਿਆ ਲਿਖਿਆ ਸੀ ਉਹ। ਹੁਣ ਪੰਦਰਾਂ ਖਰਬਾਂ ਵਿਚ ਟੋਲ੍ਹ ਲਓ ਉਹ ਕਿਥੇ ਭੂਤ ਬਣਿਆ ਹੋਇਆ ਹੈ। ਫੇਰ ਫਾਇਦਾ ਕੀ ਮਿਲਣ ਦਾ? ਆਪ ਪਹਿਲਾਂ ਭੂਤ ਬਣੋ, ਫੇਰ ਭੂਤ ਨੂੰ ਮਿਲੋ। ਚੌਰਾਸੀ ਨਰਕ ਨੇ ਵੱਡੇ ਵੱਡੇ। ਉਥੇ ਹਾਏ ਕੁਰਲਾਪ ਹੋ ਰਹੀ ਹੈ, ਉਥੇ ਕਿਥੇ ਮਿਲ ਲਵਾਂਗੇ; ਅਸੀਂ ਕਿਸੇ ਹੋਰ ਨਰਕ ਵਿਚ, ਉਹ ਕਿਸੇ ਹੋਰ ਨਰਕ ਵਿਚ। ਫੇਰ ਉਥੇ ਸਵਰਗ ਨੇ - ਗੰਧਰਵ ਲੋਕ ਹੈ, ਦੇਵ ਗੰਧਰਵ ਲੋਕ ਹੈ, ਪਿਤਰ ਲੋਕ ਹੈ, ਸਵਰਗ ਲੋਕ ਹੈ, ਇੰਦਰ ਲੋਕ ਹੈ, ਪ੍ਰਜਾਪਤਿ ਲੋਕ ਹੈ, ਕਰਮ ਦੇਵ ਲੋਕ ਹੈ, ਬੇਅੰਤ ਲੋਕ ਨੇ ਬ੍ਰਹਮ ਲੋਕ, ਸ਼ਿਵ ਲੋਕ, ਬੈਕੁੰਠ ਧਾਮ ਆਦਿ। ਜੇ ਬੈਕੁੰਠ ਵਿਚ ਹੀ ਜਾਓ ਫੇਰ ਤਾਂ ਮੇਲਾ (ਮਿਲਾਪ) ਹੁੰਦਾ ਹੈ, ਜੇ ਨਹੀਂ ਜਾਂਦੇ ਤਾਂ ਨਹੀਂ ਹੁੰਦਾ। ਮਹਾਰਾਜ ਜੀ ਕਹਿੰਦੇ -

***ਸਾਜਨ ਚਲੇ ਪਿਆਰਿਆ ਕਿਉ ਮੇਲਾ ਹੋਈ॥***
***ਜੇ ਗੁਣ ਹੋਵਹਿ ਗੰਠੜੀਐ ਮੇਲੇਗਾ ਸੋਈ॥*** ***ਪੰਨਾ - 729***

ਜੇ ਸੰਤਾਂ ਨੂੰ ਮਿਲਣਾ ਹੈ ਤਾਂ ਸੰਤ ਜਿਹੜੇ ਨੇ ਉਹ ਤਾਂ ਵਾਹਿਗੁਰੂ ਵਿਚ ਲੀਨ ਹੋ ਜਾਂਦੇ ਨੇ।

***ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥*** ***ਪੰਨਾ - 327***

ਪਿੰਡ (ਸਰੀਰ) ਤਾਂ ਮਰ ਗਿਆ, ਸਰੀਰ ਮਰੇ ਤੋਂ ਬਾਅਦ ਆਹ ਜੀਵ ਕਿਥੇ ਚਲਿਆ ਗਿਆ-

***ਸਬਦਿ ਅਤੀਤਿ ਅਨਾਹਦਿ ਰਾਤਾ॥*** ***ਪੰਨਾ - 327***

ਸ਼ਬਦ ਦੇ ਵਿਚ ਤ੍ਰਿਗੁਣ ਅਤੀਤ ਜਿਹੜੀ ਅਵਸਥਾ ਹੈ, ਉਸ ਦੇ ਵਿਚ ਜਾ ਕੇ ਸਮਾਅ ਜਾਇਆ ਕਰਦਾ ਹੈ।

ਸੋ ਮਹਾਰਾਜ ਜੀ ਕਹਿਣ ਲਗੇ, "ਪ੍ਰੇਮੀਓਂ! ਮੇਲਾ ਜਿਹੜਾ ਹੁੰਦਾ ਹੈ..., ਤੁਸੀਂ ਆਪਣੇ ਸਰੂਪ ਨੂੰ ਪਛਾਣੋ, ਆਪਾਂ ਕਦੇ ਵਿਛੜੇ ਹੀ ਨਹੀਂ, ਸਦਾ ਹੀ ਮਿਲੇ ਹੋਏ ਹਾਂ। ਵਿਛੋੜਾ ਤਾਂ ਉਸ ਦਾ ਹੁੰਦਾ ਹੈ ਜਿਹੜਾ ਦ੍ਵੈਤ 'ਚ ਆਉਂਦਾ ਹੈ। ਜਿਹੜਾ ਆਪਣੇ ਸਰੂਪ ਨੂੰ ਪਛਾਣਦਾ ਹੈ, ਉਸ ਦਾ ਵਿਛੋੜਾ ਨਹੀਂ ਹੋਇਆ ਕਰਦਾ।"

ਸੋ ਏਸ ਤਰ੍ਹਾਂ ਮਹਾਰਾਜ ਜੀ ਨੇ ਫੁਰਮਾਨ ਕੀਤਾ।

***ਧਾਰਨਾ -*** ***ਪਛਾਣ ਬੰਦਿਆ! ਪਿਆਰੇ ਆਪਣੇ ਸਰੂਪ ਨੂੰ -2, 2.***
***ਆਪਣੇ ਸਰੂਪ ਨੂੰ, ਆਪਣੇ ਸਰੂਪ ਨੂੰ -4, 2.***
***ਪਛਾਣ ਬੰਦਿਆ!,............... -2.***

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥***
***ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥*** ***ਪੰਨਾ - 441***

ਕਹਿੰਦੇ, ਤੂੰ ਸਰੀਰ ਨਹੀਂ ਹੈਂ ਪ੍ਰੇਮੀਆਂ! ਕਿਉਂ ਆਪਣੇ ਆਪ ਨੂੰ ਬਾਰ ਬਾਰ ਸਰੀਰ ਸਰੀਰ ਸਰੀਰ ਦੀ ਰਟ ਲਾਈ ਹੈ। ਕਿਹੜੀ ਚੀਜ਼ ਹੈਂ ਤੂੰ? ਹਵਾ ਹੈਂ? ਮਿੱਟੀ ਹੈਂ? ਅੱਗ ਹੈਂ? ਜਾਂ ਅਕਾਸ਼ ਹੈਂ ਜਾਂ ਪਾਣੀ ਹੈਂ? ਵਿਚਾਰ ਕਰਕੇ ਦੇਖ ਲਓ ਕਿ ਕਿਹੜੀ ਚੀਜ਼ ਹੈਂ। ਇਹ ਤਾਂ ਇਕ ਕਾਰਖਾਨਾ ਹੈ ਜਿਵੇਂ ਖਿਡੌਣੇ ਬਣਾਉਂਦੇ ਨੇ। ਇਹ ਵੀ ਇਕ ਖਿਡੌਣਾ ਬਣਾ ਦਿੱਤਾ, ਇਸ ਦੇ ਵਿਚ ਸਾਨੂੰ ਰਹਿਣ ਨੂੰ ਥਾਂ ਦੇ ਦਿੱਤਾ। ਜਿਵੇਂ ਅਸੀਂ ਕੋਠੀ ਬਣਾਉਂਦੇ ਹਾਂ ਤੇ ਗਲਤੀ ਨਾਲ ਕਹੀਏ ਕਿ ਮੈਂ ਕੋਠੀ ਹਾਂ, ਮੈਂ ਕੋਠੀ ਹਾਂ, ਤਾਂ ਪਾਗਲਖਾਨੇ ਵਾੜ ਆਉਣਗੇ ਕਿ ਏਸ ਬੰਦੇ ਨੂੰ ਪਤਾ ਹੀ ਨਹੀਂ। ਜਦੋਂ ਕਹੇਗਾ ਤਾਂ ਕਹੂ ਮੈਂ ਕੋਠੀ ਹਾਂ। ਇਸੇ ਤਰ੍ਹਾਂ ਨਾਲ ਅਸੀਂ ਇਨ੍ਹਾਂ ਪੰਜਾਂ ਤੱਤਾਂ ਵਿਚੋਂ ਕੋਈ ਚੀਜ਼ ਨਹੀਂ ਹਾਂ। ਪੰਜ ਗਿਆਨ ਇੰਦ੍ਰੇ - ਨੱਕ, ਕੰਨ, ਅੱਖ, ਜੀਭ ਵਗੈਰਾ ਵਿਚੋਂ ਵੀ ਅਸੀਂ ਕੋਈ ਨਹੀਂ ਹਾਂ। ਇਹ ਸਾਡੀਆਂ ਅੱਖਾਂ ਨੇ, ਅਸੀਂ ਅੱਖਾਂ ਨਹੀਂ। ਪੰਜ ਕਰਮ ਇੰਦ੍ਰੇ ਹੱਥ - ਪੈਰ ਆਦਿ ਇਨ੍ਹਾਂ ਵਿਚੋਂ ਵੀ ਅਸੀਂ ਕੋਈ ਚੀਜ਼ ਨਹੀਂ। ਫੇਰ ਪੰਜ ਪ੍ਰਾਣ ਨੇ - ਪ੍ਰਾਣ, ਉਪਾਨ, ਉਦਾਨ, ਬਿਆਨ, ਸਮਾਨ, ਇਨ੍ਹਾਂ ਪੰਜਾਂ ਪ੍ਰਾਣਾਂ ਵਿਚੋਂ ਅਸੀਂ ਕੋਈ ਚੀਜ਼ ਨਹੀਂ ਹਾਂ। ਫੇਰ ਮਨ ਹੈ, ਮਨ 'ਮੈਂ' ਨਹੀਂ ਹਾਂ, ਮੇਰਾ ਮਨ ਹੈ। ਬੁੱਧੀ 'ਮੈਂ' ਨਹੀਂ ਹਾਂ, ਮੇਰੀ ਬੁਧੀ ਹੈ। ਚਿੱਤ 'ਮੈਂ' ਨਹੀਂ ਹਾਂ। ਮੈਂ ਕਹਿੰਦਾ ਹਾਂ ਮੇਰਾ ਚਿੱਤ ਉਦਾਸ ਹੈ, ਮੇਰਾ ਚਿੱਤ ਤੈਨੂੰ ਦੇਖ ਕੇ ਖਿੜ ਗਿਆ। ਫੇਰ ਮੈਂ ਕੀ ਹੋਇਆ? ਕਹਿੰਦੇ ਪਰਛਾਵਾਂ ਮੰਨੀ ਜਾਂਦਾ ਹੈਂ ਆਪਣੇ ਆਪ ਨੂੰ। ਝੂਠੀ 'ਮੈਂ' ਨੇ ਇਸ ਨੂੰ ਪੱਕਾ ਕਰ ਦਿੱਤਾ। ਜਦੋਂ ਵੀ ਝੂਠੀ 'ਮੈਂ' ਕਹੇਗੀ, ਸਰੀਰ ਕਹੇਗੀ ਆਪਣੇ ਆਪ ਨੂੰ। ਮਿੱਟੀ ਦਾ ਮਚੂੰਗੜਾ ਬਣ ਗਿਆ, ਜੋਤ ਨਹੀਂ ਬਣਦਾ। ਜੋਤ ਬਣ ਤੂੰ ਜਿਹੜੀ ਅਸਲੀ ਚੀਜ਼ ਹੈ। ਗੁਰੂ ਦਾ ਹੀ ਬਚਨ ਮੰਨ ਲੈ, ਜਿਸ ਗੁਰੂ ਨੂੰ ਸੀਸ ਨਿਵਾਉਂਦਾ ਹੈਂ।

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*** ***ਪੰਨਾ - 441***

ਤੈਨੂੰ ਨਾ ਕੋਈ ਮਾਰ ਸਕਦਾ ਹੈ, ਨਾ ਇਹ ਕੱਟੀ ਜਾਂਦੀ ਹੈ, ਨਾ ਵੱਢੀ ਜਾਂਦੀ ਹੈ, ਨਾ ਇਹ ਜਲਦੀ ਹੈ, ਨਾ ਪਾਣੀ ਵਿਚ ਡੁਬਦੀ ਹੈ, ਇਹ ਸਦਾ ਅਮਰ ਹੈ। ਤੂੰ ਆਪਣੇ ਆਪ ਨੂੰ ਮਰਨ ਵਾਲਾ ਕਿਉਂ ਮੰਨਦਾ ਹੈਂ? ਤੂੰ ਸਦਾ ਅਮਰ ਮੰਨ ਆਪਣੇ ਆਪ ਨੂੰ। ਜਦੋਂ ਸਦਾ ਅਮਰ ਮੰਨੇਂਗਾ, ਫੇਰ ਤੈਨੂੰ ਪਤਾ ਲਗੇਗਾ ਕਿ ਮੇਰੀ ਜਿਹੜੀ ਆਤਮਾ ਹੈ, ਇਸ ਨੂੰ ਜੀਵ ਆਤਮਾ ਕਹਿੰਦੇ ਨੇ। ਜਿੰਨਾਂ ਚਿਰ ਮੈਂ ਵਖਰਾ ਹਾਂ, ਓਨਾਂ ਚਿਰ ਮੇਰੇ ਅੰਦਰ ਜੀਵ ਭਾਵ ਹੈ। ਜਿਸ ਦਿਨ ਜੀਵ ਭਾਵ ਹਟ ਗਿਆ, 'ਮੈਂ' ਆਤਮਾ ਹੋ ਜਾਵਾਂਗਾ। ਆਤਮਾ ਨੂੰ 'ਸ਼ਬਦ ਬ੍ਰਹਮ' ਵੀ ਕਹਿੰਦੇ ਨੇ। ਵੱਖਰੇ-ਵੱਖਰੇ ਨਾਉਂ ਨੇ, 'ਸ਼ਬਦ' ਕਹਿੰਦੇ ਨੇ। ਮਹਾਰਾਜ ਜੀ ਕਹਿੰਦੇ ਜਦੋਂ ਨਿਰੰਕਾਰ ਦਾ ਸਰੂਪ ਸਾਕਾਰ ਹੋਇਆ ਤਾਂ -

***ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰ ਸਦਾਇਆ।***

***ਭਾਈ ਗੁਰਦਾਸ ਜੀ ਦੀ ਵਾਰ 26/2***

'ਏਕੰਕਾਰ' ਕਹਾਇਆ। ਏਕੰਕਾਰ ਤੋਂ ਫੇਰ ਆਤਮਾ ਹੋਈ, ਉਸ ਨੂੰ ਕਹਿੰਦੇ ਨੇ –

*ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ।*

***ਭਾਈ ਗੁਰਦਾਸ ਜੀ ਦੀ ਵਾਰ 26/2***

ਉਸ ਸ਼ਬਦ ਧੁਨ ਨੂੰ 'ਓਅੰਕਾਰ' ਕਹਿੰਦੇ ਨੇ। ਪਹਿਲਾਂ ਗੁਰੂ ਗ੍ਰੰਥ ਸਾਹਿਬ ਵਿਚ ੧ਓ (ਏਕੰਕਾਰ), ਫੇਰ ਓਅੰਕਾਰ ਆਉਂਦਾ ਹੈ। ਹੈ ਦੋਵੇਂ ਇਕੋ ਹੀ, ਮਹਾਰਾਜ ਜੀ ਕਹਿੰਦੇ, ਦੋ ਨਾ ਕਹੋ –

*ਆਤਮਾ ਪਰਾਤਮਾ ਏਕੋ ਕਰੈ॥*
*ਅੰਤਰ ਕੀ ਦੁਬਿਧਾ ਅੰਤਰਿ ਮਰੈ॥* ***ਪੰਨਾ – 661***

ਆਤਮਾ ਤੇ ਪਰਮਾਤਮਾ ਨੂੰ ਇਕੋ ਰੂਪ ਜਾਣ, ਦੋ ਨਹੀਂ ਹਨ। ਇਹ ਸਿਰਫ ਕਿਰਿਆ ਦੇ ਵਿਚ ਭੇਦ ਹੈ। ਜਦੋਂ ਅਕਾਰ ਹੁੰਦੇ ਨੇ ਸ੍ਰਿਸ਼ਟੀ ਦੇ, ਉਹ 'ਸ਼ਬਦ' ਤੋਂ ਹੁੰਦੇ ਨੇ ਸਾਰੇ –

*ਪ੍ਰਥਮ ਓਅੰਕਾਰ ਤਿਨ ਕਹਾ॥*
*ਸੋ ਧੁਨ ਪੂਰ ਜਗਤ ਮੋ ਰਹਾ॥*

ਕਹਿੰਦੇ ਉਹ ਧੁਨ ਸਾਰੇ ਜਗਤ ਦੇ ਅੰਦਰ ਪਰੀਪੂਰਨ ਹੈ, ਉਸੇ ਨੂੰ ਆਤਮਾ ਕਹਿੰਦੇ ਨੇ – ਉਸ 'ਸ਼ਬਦ ਧੁਨ' ਨੂੰ। ਸਿਧਾਂ ਨੇ ਪੁਛਿਆ ਕਿ ਉਹ ਰਹਿੰਦਾ ਕਿਥੇ ਸੀ –

*ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ॥* ***ਪੰਨਾ – 944***

ਮਹਾਰਾਜ ਜੀ ਕਹਿੰਦੇ, "ਉਹ ਤਾਂ ਨਿਰੰਕਾਰ ਆਪ ਹੀ ਸੀ, ਆਪਣਾ ਹੀ ਰੂਪ ਸੀ।"

*ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥*
*ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥* ***ਪੰਨਾ – 290***

ਸੋ ਜਿਸਨੇ ਆਪਣੇ ਆਪ ਨੂੰ ਆਤਮਾ ਮੰਨ ਲਿਆ ਉਸ ਨੇ ਨਾ ਕਦੇ ਮਰਨਾ ਹੈ, ਨਾ ਕਦੇ ਪੈਦਾ ਹੋਣਾ ਹੈ। ਆਪਣਾ ਖੇਲ੍ਹ ਕਰ ਰਿਹਾ ਹੈ। ਦ੍ਵੈਤ ਦੇ ਅੰਦਰ ਆ ਕੇ ਬੰਦੇ ਨੂੰ ਅਗਿਆਨ ਹੋ ਗਿਆ। ਅਗਿਆਨ ਦੂਰ ਕਰਨ ਲਈ ਹੀ ਸਾਰੇ ਭਜਨ ਪਾਠ, ਸੇਵਾ ਬੰਦਗੀ ਆਦਿ ਕੀਤੇ ਜਾਂਦੇ ਹਨ।

ਸੋ ਮਹਾਰਾਜ ਜੀ ਕਹਿੰਦੇ, "ਅੰਗਦ ਜੀ! ਸੰਗਤਾਂ ਨੂੰ ਸਮਝਾਵੋ। ਅਸੀਂ ਕਿਤੇ ਨਹੀਂ ਜਾਂਦੇ। ਜਾਣਾ ਆਉਣਾ ਨਹੀਂ ਹੈ ਸਾਡਾ। ਇਨ੍ਹਾਂ ਨੂੰ ਦੱਸੋ ਇਹ ਕਿ ਗੁਰੂ ਨਹੀਂ ਕਦੇ ਜਾਂਦਾ ਹੁੰਦਾ। ਉਹ ਤਾਂ ਸਦਾ ਸਦਾ ਹੁੰਦਾ ਹੈ।"

*ਓਹੁ ਅਉਹਾਣੀ ਕਦੇ ਨਾਹਿ ਨਾ ਆਵੈ ਨਾ ਜਾਇ॥* ***ਪੰਨਾ – 509***

ਸ਼ਬਦ ਦੀ ਕਮਾਈ ਕਰੋ, ਫੇਰ ਦਿਸ ਜਾਏਗਾ। ਸੋ ਮਹਾਰਾਜ ਜੀ ਨੇ ਸਰੀਰ ਛੱਡ ਦਿੱਤਾ। ਮਾਤਾ ਜੀ ਨੂੰ ਪਤਾ ਲੱਗਿਆ, ਉਹ ਕਹਿੰਦੇ, "ਹੈਂ! ਸਾਹਿਬਜ਼ਾਦੇ ਵੀ ਨਹੀਂ ਬੁਲਾਏ।"

ਕਹਿੰਦੇ, "ਭੇਜੇ ਸੀ ਬੁਲਾਉਣ ਪਰ ਆਏ ਨਹੀਂ ਸਾਹਿਬਜ਼ਾਦੇ।"

ਉਸ ਵੇਲੇ ਛੇਤੀ ਸੁਨੇਹਾ ਭੇਜਿਆ ਤੇ ਆਪ ਜਾ ਕੇ ਚਰਨਾਂ ਵੱਲ ਖੜ੍ਹ ਗਏ। ਕਹਿੰਦੇ, "ਮਹਾਰਾਜ! ਐਨੀ ਕਾਹਲੀ ਕਰ ਲਈ ਤੁਸੀਂ, ਬੱਚਿਆਂ ਦਾ ਤਾਂ ਇੰਤਜ਼ਾਰ ਕਰ ਲੈਂਦੇ? ਚਾਰ ਘੜੀ ਤਾਂ ਹੋਰ ਠਹਿਰ ਲਓ?"

ਮਹਾਰਾਜ ਜੀ ਉਠ ਕੇ ਬੈਠ ਗਏ, ਕਹਿੰਦੇ, "ਮੂਲੇ ਸੁਤਾ! ਐਸਾ ਥੋੜ੍ਹਾ ਸਮਾਂ ਮੰਗਿਆ। ਜੇ ਤੂੰ ਸਾਨੂੰ ਕਹਿੰਦੀ ਕਿ ਚਾਰ ਜੁਗ ਠਹਿਰ ਜਾਓ ਤਾਂ ਅਸੀਂ ਚਾਰ ਜੁਗ ਠਹਿਰ ਜਾਣਾ ਸੀ। ਚਲੋ ਚੰਗਾ, ਹੁਣ ਚਾਰ ਘੜੀਆਂ ਪ੍ਰਮੇਸ਼ਰ ਨੇ ਤੁਹਾਡੇ ਮੁਖ 'ਚੋਂ ਕਢਾਈਆਂ ਨੇ; ਕਰੋ ਗੱਲ।"

ਕਹਿਣ ਲੱਗੀ, "ਮਹਾਰਾਜ! ਮੇਰੇ ਪੁੱਤਰਾਂ ਨੂੰ ਤਾਂ ਤੁਸੀਂ ਕੁਝ ਨਾ ਦੇ ਕੇ ਗਏ, ਬਿਗਾਨੇ ਪੁੱਤ ਨੂੰ ਸਭ ਕੁਝ ਦੇ ਗਏ।"

ਉਹ ਕਹਿੰਦੇ, "ਤੈਨੂੰ ਭੁਲੇਖਾ ਹੈ। ਮੇਰੇ ਕੋਲ ਤਿੰਨ ਚੀਜ਼ਾਂ ਸੀ - ਇਕ ਸੀ ਗੁਰਤਾ, ਗੁਰਿਆਈ, ਦੂਜਾ ਸੀ ਗ੍ਰਹਿਸਤ, ਤੀਸਰਾ ਸੀ ਉਦਾਸ। ਉਦਾਸੀ ਤਾਂ ਦੇ ਦਿੱਤੀ ਸ੍ਰੀ ਚੰਦ ਨੂੰ, ਗ੍ਰਹਿਸਤ ਦੇ ਦਿੱਤਾ ਲਖਮੀ ਦਾਸ ਨੂੰ, ਤੇ ਗੁਰਤਾ ਦਾ ਬੋਝ ਚੁੱਕਣ ਵਾਲਾ ਹੋਰ ਕੋਈ ਹੈ ਨਹੀਂ ਸੀ, ਇਹ (ਗੁਰੂ) ਅੰਗਦ ਹੀ ਸਨ ਜਿਨ੍ਹਾਂ ਨੇ ਇਹ ਪੰਡ ਚੁਕਣੀ ਸੀ। ਜੇ ਤੈਨੂੰ ਇਤਬਾਰ ਨਹੀਂ ਆਉਂਦਾ ਤਾਂ ਮੇਰੀ ਗੋਦੜੀ ਲਿਆਓ।" ਲੈ ਆਂਦੀ। ਕਹਿੰਦੇ, "ਚੁਕੋ।"

ਸ੍ਰੀ ਚੰਦ ਜੀ ਗਏ, ਉਨ੍ਹਾਂ ਤੋਂ ਹਿੱਲੀ ਹੀ ਨਾ; ਲਖਮੀ ਦਾਸ ਜੀ ਗਏ, ਬਿਲਕੁਲ ਨਾ ਹਿੱਲੀ; ਜਦੋਂ ਗੁਰੂ ਅੰਗਦ ਸਾਹਿਬ ਗਏ, ਉਨ੍ਹਾਂ ਨੇ ਅਰਾਮ ਨਾਲ ਹੀ ਚੁੱਕ ਲਈ।

ਕਹਿੰਦੇ, "ਆਹ ਵਜ਼ਨ ਇਨ੍ਹਾਂ ਤੋਂ ਨਹੀਂ ਸੀ ਚੁੱਕ ਹੋਣਾ। ਸੋ ਮਾਇਆ ਦੀ ਇਨ੍ਹਾਂ ਕੋਲ ਕੋਈ ਘਾਟ ਨਹੀਂ ਹੋਏਗੀ। ਜਦੋਂ ਤੱਕ ਇਹ 'ਸਤਿ' ਦੇ ਮਾਰਗ ਤੇ ਚੱਲਣਗੇ ਤਾਂ ਰਿਧੀ ਸਿਧੀ ਇਨ੍ਹਾਂ ਦੀ ਸੇਵਾਦਾਰਨੀ ਬਣ ਕੇ ਕੰਮ ਕਰੇਗੀ, ਇਨ੍ਹਾਂ ਦੇ ਕੁੱਤਿਆਂ ਦੀ ਵੀ ਮਾਨਤਾ ਹੋਏਗੀ; ਜਿਥੇ ਪੈਰ ਧਰਨਗੇ ਉਸ ਥਾਂ ਦੀ ਵੀ ਮਾਨਤਾ ਹੋਏਗੀ ਪਰ ਜਦੋਂ ਤੱਕ ਇਹ ਸਹੀ ਰਹਿਣਗੇ।

ਸੋ ਬਾਕੀ ਜੋ ਅਕਾਲਪੁਰਖ ਵਲੋਂ ਸਾਨੂੰ ਬੋਝ ਮਿਲਿਆ ਸੀ ਸੰਸਾਰ ਦਾ, ਉਹ ਅੰਗਦ ਜੀ ਤੋਂ ਬਗੈਰ ਹੋਰ ਕੋਈ ਚੁੱਕਣ ਵਾਲਾ ਨਹੀਂ ਸੀ, ਇਹੀ ਚੁੱਕ ਸਕਦੇ ਸਨ।"

ਉਸ ਵੇਲੇ ਸਾਰੇ ਸਿੱਖਾਂ ਨੇ ਕਿਹਾ, "ਪਾਤਿਸ਼ਾਹ! ਕਿਰਪਾ ਕਰੋ, ਸਾਨੂੰ ਕੋਈ ਆਖਰੀ ਬਚਨ ਸੁਣਾ ਦਿਓ।"

ਮਹਾਰਾਜ ਜੀ ਕਹਿੰਦੇ, ਦੇਖੋ! ਮੋਟੀਆਂ ਮੋਟੀਆਂ ਗੱਲਾਂ ਨੇ, ਆਹ ਦੇਹ ਮੁੜ ਕੇ ਨਹੀਂ ਮਿਲਣੀ, ਜਿਹੜੀ ਆਹ ਤੁਹਾਨੂੰ ਪ੍ਰਾਪਤ ਹੋਈ ਹੈ, ਨਰ ਨਰਾਇਣੀ ਦੇਹ ਹੈ, ਮਤਾਂ ਏਸ ਨੂੰ ਗੁਆ ਬੈਠੋਂ। ਦੂਸਰਾ ਬਚਨ ਹੈ ਕਿ ਨਿੱਜ ਸਰੂਪ ਦੀ ਲੱਖਤਾ ਹੀ ਸਾਡਾ ਪਰਮ ਪ੍ਰਯੋਜਨ ਹੈ। ਆਪਣੇ ਆਪ ਨੂੰ ਪਛਾਣੋ, ਇਸ ਦੇ ਵਾਸਤੇ ਹੀ ਅਸੀਂ ਆਏ ਹਾਂ, ਬਾਕੀ ਤਾਂ ਸਭ ਰੌਲਾ-ਗੌਲਾ, ਭਰਮ ਭੁਲੇਖੇ ਨੇ। ਅਸਲੀ ਤੱਤ ਗੱਲ ਇਹ ਹੈ ਕਿ ਜਦੋਂ ਤੱਕ ਆਪਣੇ ਸਰੂਪ ਨੂੰ ਨਹੀਂ ਪਛਾਣਦੇ, ਉਦੋਂ ਤੱਕ ਗੱਲ ਨਹੀਂ ਬਣਨੀ।

***ਮਨੁ ਹਰਿ ਕੀਆ ਤਨੁ ਸਭੁ ਸਾਜਿਆ॥***
***ਪੰਚ ਤਤ ਰਚਿ ਜੋਤਿ ਨਿਵਾਜਿਆ॥*** ***ਪੰਨਾ - 1337***

ਪੰਜ ਤੱਤ ਰਚ ਕੇ ਇਸ ਦੇ ਵਿਚ ਜੋਤੀ ਪਾ ਦਿੱਤੀ, ਉਹ ਅਸੀਂ ਹਾਂ।

***ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*** ***ਪੰਨਾ - 846***

ਇਹ ਸੂਰਜ ਦੀ ਕਿਰਨ ਹੈ ਜਿਵੇਂ, ਇਸ ਤਰ੍ਹਾਂ ਨਿਰੰਕਾਰ ਦਾ ਇਹ ਆਪਣਾ ਸਰੂਪ ਹੈ। ਸੋ ਏਸ ਨੂੰ ਪਛਾਣੋ। ਫੇਰ ਹੈ ਕਿ ਸਾਰੀਆਂ ਜੂਨਾਂ ਵਿਸ਼ੇ ਵਿਕਾਰਾਂ ਵਿਚ ਮਸਤ ਹੋਈਆਂ ਪਈਆਂ ਨੇ। ਮੱਛੀ, ਖਾਣ ਵਿਚ ਮਸਤ ਹੈ, ਹਾਥੀ ਹੋਇਆ ਹੈ ਕਾਮ ਦੇ ਵਿਚ, ਮਿਰਗ ਹੋਇਆ ਹੈ ਸੁਣਨ ਦੇ ਵਿਚ, ਪਤੰਗਾ ਹੋਇਆ ਹੈ ਅੱਖਾਂ ਦੇ ਵਿਚ (ਦੇਖਣ ਵਿਚ), ਭੰਵਰਾ ਹੋਇਆ ਹੈ ਨੱਕ ਦੀ ਸੁਗੰਧੀ ਦੇ ਵਿਚ। ਮਨੁਖ ਦੇ ਵਿਚ 'ਸਤਿ ਤੇ ਅਸਤਿ' ਦੀ ਵਿਚਾਰ ਦੀ ਸ਼ਕਤੀ ਪਾਈ ਹੋਈ ਹੈ ਪਰਮੇਸ਼ਰ ਨੇ, ਇਨ੍ਹਾਂ ਜੀਵਾਂ ਵਿਚ ਹੈ ਨਹੀਂ, ਇਹ ਵਿਸ਼ੇ ਸੁਖ ਵਿਚ ਨੇ। ਮਨੁੱਖ ਜੇ ਸਤਿ ਤੇ ਅਸਤਿ ਦੀ ਵਿਚਾਰ ਕਰ ਲਵੇ ਤਾਂ ਇਸ ਦਾ ਪ੍ਰਯੋਜਨ (ਮਕਸਦ) ਪ੍ਰਾਪਤ ਹੋ ਜਾਂਦਾ ਹੈ। ਫੇਰ ਆਪਣੇ ਸਤਿ ਸਰੂਪ ਨੂੰ ਪਛਾਣ ਲਵੇ ਕਿ ਮੈਂ ਜੋਤਿ ਸਰੂਪ ਹਾਂ -

***ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥*** ***ਪੰਨਾ - 441***

ਹੁਣ ਆਪਣੇ ਨੂੰ ਤਾਂ ਰੱਖ ਲਵੇ ਤੇ ਬਾਕੀ ਜਿਹੜਾ ਆਹ ਚੁੱਕੀ ਫਿਰਦਾ ਹੈ ਪੰਜ ਤੱਤ ਦਾ ਪੁਤਲਾ ਜਿਹਾ -

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥* *ਪੰਨਾ - 487*

ਆਹ ਮਿੱਟੀ ਦੇ ਪੁਤਲੇ ਨੂੰ 'ਮੈਂ' ਕਹੀ ਜਾਂਦਾ ਹੈ। ਕਹਿੰਦੇ ਆਪਣੇ 'ਸਤਿ ਸਰੂਪ' ਨੂੰ ਪਛਾਣੇ, 'ਅਸਤਿ' ਦਾ ਤਿਆਗ ਕਰੇ। ਸਾਰੇ ਸੁਖਾਂ ਦਾ ਆਧਾਰ ਜਿਹੜਾ ਹੈ ਉਹ ਪ੍ਰਭੂ ਦਾ ਨਾਮ ਹੈ। ਸਾਰੀਆਂ ਬਿਮਾਰੀਆਂ ਇਸ ਦੇ ਨਾਲ ਚਲੀਆਂ ਜਾਂਦੀਆਂ ਨੇ, ਸਾਰੇ ਵਿਘਨ ਸਿਧੇ ਹੁੰਦੇ ਹਨ।

ਇਥੇ ਆਪਣੇ ਅਸਥਾਨ ਤੇ ਹੀ ਵੇਖ ਲਵੋ। ਲੋਕੀ ਆਉਂਦੇ ਨੇ, ਕਹਿੰਦੇ, ਬਾਬਾ ਜੀ! ਕ੍ਰਿਪਾ ਕਰ ਦਿਉ। ਜੇ ਨਾਮ ਹੀ ਨਹੀਂ ਜਪਣਾ ਤਾਂ ਬਾਬਾ ਜੀ ਕੀ ਕਰੇਗਾ? ਮੇਰੇ ਕੋਲ ਆ ਜਾਂਦੇ ਨੇ ਕਿ ਆਹ ਨਹੀਂ ਹੁੰਦਾ, ਔਖੇ ਹਾਂ ਅਸੀਂ। ਅਸੀਂ ਕਹੀ ਜਾਂਦੇ ਹਾਂ ਕਿ ਨਾਮ ਜਪੋ, ਬੰਦਗੀ ਕਰੋ, ਸਾਰੇ ਸੁੱਖਾਂ ਦਾ ਅਧਾਰ ਨਾਮ ਹੈ। ਸਰੀਰ ਦੀਆਂ ਤਿੰਨ ਅਵਸਥਾਵਾਂ ਹੁੰਦੀਆਂ ਹਨ। 'ਬਾਲਪਣ' ਮੂੜ ਅਵਸਥਾ ਹੈ, 'ਜੁਆਨੀ' ਵਿਸ਼ਿਆਂ ਦੀ ਖਾਣ ਹੁੰਦੀ ਹੈ, 'ਬੁਢਾਪਾ' ਰੋਗਾਂ ਦਾ ਘਰ ਹੁੰਦਾ ਹੈ। ਬਾਲਕ ਅਵਸਥਾ ਦੇ ਅੰਦਰ ਬੱਚੇ ਨੂੰ ਕੋਈ ਸੋਝੀ ਨਹੀਂ ਹੁੰਦੀ। ਜੁਆਨੀ ਦੇ ਵਿਚ ਇਸ ਨੂੰ 'ਕਾਮ' ਦਾ ਭੂਤਨਾ ਚਿੰਬੜਿਆ ਹੁੰਦਾ ਹੈ, ਇਹ ਕਿਸੇ ਦੀ ਗੱਲ ਨਹੀਂ ਸੁਣਦਾ। ਬੁਢਾਪੇ ਦੇ ਅੰਦਰ ਰੋਗੀ ਹੋ ਜਾਂਦਾ ਹੈ, ਦਵਾਈਆਂ ਖਾਈ ਜਾਂਦਾ ਹੈ, ਅੰਗ ਸਿਥਲ ਹੋ ਜਾਂਦੇ ਨੇ, ਭਜਨ ਹੁੰਦਾ ਨਹੀਂ, ਬੈਠ ਨਹੀਂ ਸਕਦਾ; ਜੀਅ ਕਰਦਾ ਹੈ ਕਿ ਤਪਸਿਆ ਕਰੀਏ ਪਰ ਹੁੰਦੀ ਹੈ ਨਹੀਂ।

ਸੋ ਮਹਾਰਾਜ ਜੀ ਕਹਿੰਦੇ ਕਿ ਪ੍ਰੇਮੀਓਂ! ਸੱਤਵਾਂ ਬਚਨ ਹੈ ਸਾਡਾ - ਸਤਿ, ਸੰਤੋਖ, ਵਿਚਾਰ, ਵੈਰਾਗ, ਬਿਬੇਕ, ਇਸ ਦੇ ਵਿਚ ਜੀਵਨ ਬਤੀਤ ਕਰੋ, ਫੇਰ 'ਤਤੀਕਸ਼ਾ' ਦੇ ਵਿਚ ਜਾਓ, ਫੇਰ ਉਸ ਤੋਂ ਬਾਅਦ ਇੱਛਾ ਰੱਖੋ 'ਪਰਮ ਮੋਖਸ਼' ਦੀ। ਉਸ ਤੋਂ ਬਾਅਦ ਸੁਣੋ ਗੁਰੂ ਦਾ ਬਚਨ, ਸੁਣ ਕੇ ਪੂਰੀ ਤਰ੍ਹਾਂ ਮੰਨੋ, ਫੇਰ ਉਸ ਦੀ ਖੋਜ ਕਰੋ, ਫੇਰ ਆਪਣੇ ਸਰੂਪ ਨੂੰ ਪਛਾਣ ਕੇ ਸਦਾ ਸੁਖੀ ਹੋ ਜਾਵੋਗੇ। ਸੋ ਏਸ ਤਰ੍ਹਾਂ ਜੀਵਨ ਬਤੀਤ ਕਰੋ।

ਅੱਠਵਾਂ ਹੈ ਮੌਤ ਦਾ ਦੁਖ - ਇਹ ਬਾਰ ਬਾਰ ਆਉਣਾ ਹੈ ਜਦੋਂ ਤੱਕ ਗਿਆਨ ਨਹੀਂ ਹੁੰਦਾ। ਇਹ ਅਸਹਿ ਹੈ; ਚਾਰ ਸੌ ਤਲਵਾਰ ਇਕੋ ਥਾਂ ਜੇ ਕੋਈ ਮਾਰੇ, ਐਨਾ ਦੁਖ ਹੁੰਦਾ ਹੈ। ਏਸ ਦੁਖ ਤੋਂ ਬਚੋ।

ਨੌਵਾਂ ਹੈ ਕਿ ਕਲਿਆਣ ਵਾਸਤੇ ਸਤਿਸੰਗ ਕਰੋ, ਸੰਤਾਂ ਦੇ ਬਚਨ ਨੂੰ ਮੰਨਣਾ ਕਰੋ, ਨਾਮ ਸਿਮਰਨ ਕਰੋ, ਦ੍ਰਿੜ੍ਹ ਅਭਿਆਸ ਕਰੋ ਤੇ ਨਿਜ ਸਰੂਪ ਦੀ ਲਖਤਾ ਪ੍ਰਾਪਤ ਕਰੋ।

ਦਸਵਾਂ ਬਚਨ ਹੈ ਕਿ ਤੁਸੀਂ ਸਾਡਾ ਭਾਣਾ ਮੰਨਣਾ ਹੈ, ਸ਼ੋਕ ਨਹੀਂ ਕਰਨਾ। ਮਨਮੁਖ ਦਾ ਸ਼ੋਕ ਕਰੀਦਾ ਹੈ। ਸੋ ਐਨਾ ਬਚਨ ਕਿਹਾ ਤਾਂ ਉਸ ਵੇਲੇ ਗੁਰਸਿੱਖਾਂ ਨੇ ਬੇਨਤੀ ਕਰੀ ਕਿ ਪਾਤਿਸ਼ਾਹ! ਫੇਰ ਆਪ ਨੇ ਅੱਗੇ ਤਾਂ ਦੱਸਿਆ ਨਹੀਂ ਕਿ ਆਪ ਨੂੰ ਇਸਲਾਮ ਵਾਲੇ ਵੀ ਓਨਾਂ ਹੀ ਮੰਨਦੇ ਨੇ ਤੇ ਅਸੀਂ ਹਿੰਦੂ ਲੋਕ ਵੀ ਓਨਾਂ ਹੀ ਮੰਨਦੇ ਨੇ, ਤਾਂ ਆਪ ਦਾ ਦਾਹ ਕਿਰਿਆ ਕਿਵੇਂ ਕਰੀਏ।

ਮਹਾਰਾਜ ਜੀ ਕਹਿੰਦੇ, "ਚੰਗਾ ਕਰਿਆ ਤੁਸੀਂ ਇਹ ਗੱਲ ਪੁਛ ਲਈ। ਇਉਂ ਕਰਿਓ ਕਿ ਸਾਡੇ ਆਲੇ ਦੁਆਲੇ ਆਪਣੇ ਆਪਣੇ ਫੁੱਲ ਲਿਆ ਕੇ ਰੱਖਿਓ - ਹਾਰ, ਤੇ ਜਿਸ ਦੇ ਫੁਲ ਹਰੇ ਰਹਿ ਜਾਣ ਭਾਈ, ਉਹ ਆਪਣੇ ਧਰਮ ਅਨੁਸਾਰ ਆਪਣੀ ਕਿਰਿਆ ਕਰ ਲਿਓ, ਜਿਸ ਦੇ ਮੁਰਝਾਅ ਜਾਣ, ਉਹ ਸਾਡੇ ਉਤੇ ਆਪਣਾ ਦਾਅਵਾ ਛੱਡ ਦੇਵੇ।"

ਸੋ ਉਸ ਵੇਲੇ ਦੇਖਦੇ ਦੇਖਦੇ ਮਹਾਰਾਜ ਜੀ ਕਨਾਤ ਵਿਚ ਚਲੇ ਗਏ ਤੇ ਹੈਰਾਨ ਹੋ ਗਈ ਸੰਗਤ ਕਿ ਇਕ ਦਮ ਕਰੋੜਾਂ ਸੂਰਜਾਂ ਜਿੰਨਾ ਪ੍ਰਕਾਸ਼ ਹੋ ਗਿਆ ਬ੍ਰਹਿਮੰਡ ਦੇ ਅੰਦਰ, ਤੇ ਜੈ ਜੈਕਾਰ ਦੀਆਂ

ਧੁਨੀਆਂ, ਅਨਹਦ ਦੀਆਂ ਧੁਨੀਆਂ ਹੋਣੀਆਂ ਸ਼ੁਰੂ ਹੋ ਗਈਆਂ ਤੇ ਏਸ ਤਰ੍ਹਾਂ ਦੇ ਨਾਲ ਇਤਿਹਾਸ ਵਿਚ ਲਿਖਿਆ ਹੋਇਆ ਹੈ।

*ਧਾਰਨਾ – ਬ੍ਰਹਮਾ ਬਿਸ਼ਨ ਤੇ ਮਹੇਸ਼ ਦੇਵੀ ਦੇਵਤੇ,*
*ਲੈਣ ਆ ਗਏ ਸਤਿਗੁਰੂ ਨੂੰ –2, 2.*
*ਮੇਰੇ ਪਿਆਰੇ, ਲੈਣ ਆ ਗਏ ਸਤਿਗੁਰੂ ਨੂੰ –2, 2.*
*ਬ੍ਰਹਮਾ ਬਿਸ਼ਨ ਤੇ ਮਹੇਸ਼ ਦੇਵੀ ਦੇਵਤੇ,........... –2.*

*ਗਮਨ ਕੀਨ ਊਰਧ ਕੀ ਓਰਾ॥*
*ਜੈ ਜੈ ਕਾਰ ਹੋਤ ਘਨਘੋਰਾ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 201*

ਐਨਾ ਪ੍ਰਕਾਸ਼ ਹੋਇਆ ਕਿ ਏਕੰਕਾਰ ਜੀ ਆਪ ਆਏ, ਕਹਿਣ ਲੱਗੇ ਕਿ ਹੁਣ ਚਲੋ। ਬ੍ਰਹਮਾ, ਬਿਸ਼ਨ, ਮਹੇਸ਼ ਆਦਿ ਸਾਰੇ ਦੇਵਤੇ ਬਿਬਾਣ ਲੈ ਕੇ ਪਹੁੰਚਦੇ ਨੇ।

*ਸੁਰ ਅਰਜਨ ਤਰ ਕੁਸਮ ਬ੍ਰਖਾਵਹਿੰ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 201*

ਫੁੱਲਾਂ ਦੀਆਂ ਬਾਰਸ਼ਾਂ ਹੋਣੀਆਂ ਸ਼ੁਰੂ ਹੋ ਗਈਆਂ।

*ਚਾਰੁ ਚਮਰ ਚਹੁ ਦਿਸਨ ਢੁਰਾਵਹਿੰ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 201*

ਚਾਰੇ ਪਾਸੇ ਚੌਰ ਹੋ ਰਹੇ ਨੇ –

*ਬਿਸਨਾਦਕ ਚੰਦਨ ਚਰ ਚਾਹੀਂ॥*
*ਕਰਹਿੰ ਆਰਤੀ ਸੰਖ ਬਜਾਹੀਂ॥* *ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 201*

ਆਰਤੀ ਹੋ ਰਹੀ ਹੈ, ਸੰਖ ਵੱਜ ਰਹੇ ਨੇ।

*ਹਤੀ ਸ਼ਕਤ ਜਹਿੰ ਲਗ ਜਿਸਹਿ............॥ ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 201*

ਦੇਵਤੇ ਆਏ ਸਾਰੇ ਲੋਕਾਂ ਦੇ ਜਿਥੇ ਤੱਕ ਸ਼ਕਤੀ ਸੀ। ਗੰਧਰਵ ਲੋਕ ਵਾਲੇ ਗੰਧਰਵ ਲੋਕ ਚਲੇ ਗਏ, ਦੇਵ ਗੰਧਰਵ ਵਾਲੇ ਦੇਵ ਗੰਧਰਵ, ਸਵਰਗ ਦੇ ਸਵਰਗ ਵਿਚ, ਇੰਦਰ ਲੋਕ ਦੇ ਇੰਦਰ ਲੋਕ ਵਿਚ ਚਲੇ ਜਾਂਦੇ ਨੇ ਨਮਸ਼ਕਾਰ ਕਰਕੇ।

*ਹਤੀ ਸ਼ਕਤ ਜਹਿੰ ਲਗ ਜਿਸਹਿ ਸ੍ਰੀ ਨਾਨਕ ਪਹੁਚਾਇ॥*
*ਹਟੇ ਸੰਗ ਤੇ ਦੇਵ ਸਭ ਚਰਨਨ ਸੀਸ ਨਿਵਾਇ॥*
*ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 201*

ਤੇ ਜਦੋਂ ਬੈਕੁੰਠ ਧਾਮ ਵਿਚ ਗਏ, ਉਥੇ ਵਿਸ਼ਨੂੰ ਜੀ ਨੇ ਸੀਸ ਨਿਵਾਇਆ। ਉਸ ਤੋਂ ਬਾਅਦ –

*ਸੱਚ ਖੰਡ ਸ੍ਰੀ ਗੁਰ ਗਏ ਕੀਨ ਤਾਂਹਿੰ ਬਿਸ੍ਰਾਮ॥*
*ਭੂ ਤਲ ਮਹਿੰ ਜੈਸੇ ਭਈ ਸੁਨਹੁ ਕਥਾ ਅਭਿਰਾਮ॥*
*ਸ੍ਰੀ ਗੁਰ ਪੁਰ ਪ੍ਰਕਾਸ਼ ਗ੍ਰੰਥ, ਪੰਨਾ – 201*

ਕਹਿੰਦੇ, ਉਹ ਤਾਂ ਸਚਖੰਡ 'ਚ ਚਲੇ ਗਏ, ਜੋਤ ਵਿਚ ਜੋਤ ਰਲ ਗਈ –

*ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥*
*ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥*
*ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥* *ਪੰਨਾ – 846*

ਏਧਰ ਜਦੋਂ ਕਨਾਤ ਦੇ ਅੰਦਰ ਗਏ ਸਿਆਣੇ, ਉਸ ਵੇਲੇ ਕੀ ਦੇਖਦੇ ਨੇ ਕਿ ਫੁੱਲ ਦੋਹਾਂ ਦੇ ਹੀ ਹਰੇ ਨੇ। ਦੋ ਚਾਦਰਾਂ ਨੇ – ਇਕ ਉਨ੍ਹਾਂ ਨੇ ਲੈ ਲਈ, ਦੂਜੀ ਉਨ੍ਹਾਂ ਨੇ ਲੈ ਲਈ। ਗੁਰੂ ਨਾਨਕ ਪਾਤਿਸ਼ਾਹ ਹੈ ਹੀ ਨਹੀਂ, ਸਰੀਰ ਸਾਰਾ ਵਿਲੀਨ ਕਰ ਦਿੱਤਾ ਤੱਤਾਂ ਵਿਚ, ਤੇ ਸਮਝਾ ਦਿੱਤਾ ਕਿ ਗੁਰੂ

'ਸਰੀਰ' ਨਹੀਂ ਹੋਇਆ ਕਰਦਾ, ਗੁਰੂ 'ਪਰਮ ਜੋਤ' ਹੋਇਆ ਕਰਦੀ ਹੈ। ਸੰਗਤਾਂ ਨੂੰ ਬਹੁਤ ਵੈਰਾਗ ਹੋ ਗਿਆ। ਸਾਧ ਸੰਗਤ ਜੀ! ਆਪ ੧੫੨੬ ਤੋਂ ੧੫੯੬ (1526 ਤੋਂ 1596) ਅੱਸੂ ਵਦੀ ਦਸਵੀਂ; ਸੱਤਰ ਸਾਲ, ਪੰਜ ਮਹੀਨੇ, ਦਸ ਦਿਨ ਇਸ ਸੰਸਾਰ ਵਿਚ ਸਰੀਰ ਰੱਖ ਕੇ ਦੂਸਰਾ ਰੂਪ ਧਾਰਨ ਕਰ ਲਿਆ। ਇਸ ਤਰ੍ਹਾਂ ਪੜ੍ਹ ਲਓ-

***ਧਾਰਨਾ -*** ***ਰੂਪ ਗੁਰਾਂ ਨੇ ਬਦਲਿਆ ਦੂਜਾ,***
***ਸਤਿਗੁਰ ਨਾਨਕ, ਅੰਗਦ ਬਣਿਆਂ -2, 2.***
***ਰੂਪ ਗੁਰਾਂ ਨੇ ਬਦਲਿਆ ਦੂਜਾ,***
***ਸਤਿਗੁਰ ਨਾਨਕ, ਅੰਗਦ ਬਣਿਆਂ -2, 4.***

***ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।***
***ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ।***
***ਭਾਈ ਗੁਰਦਾਸ ਜੀ ਦੀ ਵਾਰ 1/45***

***ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥***
***ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*** ***ਪੰਨਾ - 966***

ਸੋ ਏਸ ਤਰ੍ਹਾਂ ਦੇ ਨਾਲ ਭਾਈ ਲਹਿਣਾ ਜੀ, ਦੇਵੀ ਨੂੰ ਮੰਨਣ ਵਾਲੇ, ਗੁਰੂ ਨਾਨਕ ਪਾਤਿਸ਼ਾਹ ਦੇ ਚਰਨਾਂ ਵਿਚ ਆਏ ਪਰ ਸਿੱਖੀ ਕਮਾਈ ਉਨ੍ਹਾਂ ਨੇ ਪੂਰੇ ਦਿਲ ਦੇ ਨਾਲ; ਪਦਵੀ ਕਿੱਡੀ ਪ੍ਰਾਪਤ ਕਰ ਲਈ, ਆਪ ਹੀ ਗੁਰੂ ਨਾਨਕ ਪਾਤਿਸ਼ਾਹ ਹੋ ਗਏ।

ਸੋ ਏਸ ਤਰ੍ਹਾਂ ਸਾਧ ਸੰਗਤ ਜੀ! ਜੋ ਬਹੁਤ ਦਿਨਾਂ ਤੋਂ ਅਸੀਂ ਵਿਚਾਰ ਕਰ ਰਹੇ ਸੀ, ਅੱਜ ਸਮਾਪਤ ਹੁੰਦੀ ਹੈ। ਆਪ ਸਾਰੇ ਅਨੰਦ ਸਾਹਿਬ ਵਿਚ ਬੋਲੋ, ਫੇਰ ਗੁਰ ਸਤੋਤਰ ਵਿਚ ਬੋਲੋ।

-ਅਨੰਦ ਸਾਹਿਬ-

-ਗੁਰ ਸਤੋਤਰ-

-ਅਰਦਾਸ-

